ISBN 81-7205-201-4

ਪਹਿਲੀ ਵਾਰ ਮਾਰਚ 1998
ਦੂਜੀ ਵਾਰ ਜੁਲਾਈ 2006

**ਮੁੱਲ : 75-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ



ਉਗ੍ਰਸੈਣ, ਊਧੌ, ਅਕ੍ਰੂਰੁ, ਅੰਗਰੈ, ਅਟਲ ਮੰਡਲਵੈ, ਅੰਬਰੀਕ, ਈਸੁ, ਇੰਦ੍ਰ, ਇੰਦ੍ਰਾਦਿ, ਸੇਸ, ਸੇਖ, ਸੁਖਦੇਉ, ਸੁਤੁ ਭਾਨ, ਸੁਦਾਮਾ, ਸਨਕਾਦਿ, ਸਪਤ ਸਮੁਦ੍ਰ, ਸ੍ਰੀ ਨਿਵਾਸੁ, ਸਿਵ, ਹਰਨਾਖਸ, ਕੰਸੁ, ਕਛ, ਕਾਨ੍ਹ ਕੁਅਰ, ਕਿੰਨਰ, ਕਪਿਲਾਦਿ, ਕਬੀਰ, ਕਬਿਲਾਸ, ਕ੍ਰਿਸ਼ਨ, ਗੰਗਾ, ਗੰਗੇਵ ਪਿਤਾਮਹ, ਗਣ, ਗੌਤਮ, ਗੰਧਰਬ, ਗਨਿਕਾ, ਗੋਰਖ, ਚਵਰਾਸੀਹ ਸਿਧ, ਛਿਅ ਦਰਸ਼ਨ, ਛੰਦ ਮੁਨੀਸੁਰ, ਜਸੋਦ, ਜਖ, ਜੈ ਦੇਵ, ਜਨਕਾਦਿ, ਜਮਦਗਨਿ, ਜਮੁਨਾ, ਤੇਤੀਸ ਕੋਰਿ, ਤ੍ਰਿਲੋਚਨ, ਦਸਰਥ, ਦ੍ਰੋਪਤੀ, ਦੂਰਬਾ, ਧੋਮੁ, ਧ੍ਰੂ, ਨਾਮਾ, ਨਾਰਦ, ਨਵ ਨਾਥ, ਪਰਸਰਾਮੇਸੁਰ, ਪ੍ਰਹਲਾਦਿ, ਪਰੀਖ੍ਯਤੁ, ਪੁਰਾਣ, ਪਾਰਥਉ, ਪਰੂਰਉ, ਫਨਿੰਦ੍ਰ, ਬਿਸਨੁ, ਬੇਣਿ, ਬਿਦੁਰ, ਬੇਦ, ਬਿਪਾਸ, ਬ੍ਯਾਸੁ, ਬੰਮ੍ਯ, ਬ੍ਰਹਮਾ, ਬ੍ਰਹਮਾਦਿਕ, ਬਿਰੰਚਿ, ਬਰਾਹ, ਬਲਿ, ਭਰਥਰਿ, ਮਹਾਦੇਉ, ਮਛ, ਮਾਂਧਾਤਾ, ਰੁਕਮਾਂਗਦ, ਰਘੁਬੰਸਿ, ਰੁਦ੍ਰਾਦਿਕ, ਰਵਿ-ਸੁਤ, ਰਵਿਦਾਸ, ਰਾਮ।

# ਗੁਰਬਾਣੀ ਦੀਆਂ ਮੂਲ-ਤੁਕਾਂ ਹੇਠ ਟਿੱਪਣੀਆਂ ਵਿਚ ਉਚਾਰਣ ਲਈ ਦਿੱਤੀ ਗਈ ਸੇਧ ਸੰਬੰਧੀ ਵਿਆਕਰਣਿਕ ਸ਼ਬਦਾਵਲੀ ਦੀ ਵਿਆਖਿਆ

ਜਿਨ੍ਹਾਂ ਸਾਧਾਰਨ ਪਾਠਕਾਂ ਨੂੰ ਪੰਜਾਬੀ ਵਿਆਕਰਣ ਅਥਵਾ ਗੁਰਬਾਣੀ ਵਿਆਕਰਣ ਬਾਰੇ ਜਾਣਕਾਰੀ ਨਹੀਂ, ਉਨ੍ਹਾਂ ਦੇ ਸੌਖ ਲਈ ਪੁਸਤਕ ਵਿਚ ਉਚਾਰਣ ਸੰਬੰਧੀ ਵਰਤੀ ਗਈ ਵਿਆਕਰਣਿਕ ਸ਼ਬਦਾਵਲੀ ਬਾਰੇ ਸੰਖੇਪ ਜਾਣਕਾਰੀ ਹੇਠਾਂ ਦਿੱਤੀ ਜਾਂਦੀ ਹੈ:

**ਧੁਨੀ**—ਧੁਨੀ ਦਾ ਅਰਥ ਹੈ ਅਵਾਜ਼ (Sound)। ਭਾਸ਼ਾ (ਬੋਲੀ) ਧੁਨੀਆਂ ਤੋਂ ਬਣਦੀ ਹੈ। ਧੁਨੀਆਂ ਦੇ ਪ੍ਰਗਟਾਅ ਲਈ ਧੁਨੀ-ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ, ਜਿਨ੍ਹਾਂ ਨੂੰ ਲਿੱਪੀ ਵਿਚ 'ਅੱਖਰ' ਜਾਂ 'ਵਰਣ' ਕਹੀਦਾ ਹੈ। ਭਾਸ਼ਾ ਨੂੰ ਲਿਖਤੀ ਰੂਪ ਦੇਣ ਲਈ ਵਰਤੀ ਸਮੱਗਰ ਚਿੰਨ੍ਹਾਵਲੀ ਨੂੰ 'ਲਿੱਪੀ' ਆਖੀਦਾ ਹੈ।

**ਸੂਰ**—ਪੰਜਾਬੀ ਲਿੱਪੀ ਦੇ ਪੈਂਤੀ ਅੱਖਰਾਂ ਵਿਚ 'ੳ, ਅ, ੲ' ਇਹ ਤਿੰਨੇ *ਸੂਰ-ਅੱਖਰ ਮੰਨੇ ਜਾਂਦੇ ਹਨ (ਬਾਕੀ ੩੨ ਅੱਖਰ ਵਿਅੰਜਨ ਕਹੀਦੇ ਹਨ)। ਇਨ੍ਹਾਂ ਸੂਰ-ਅੱਖਰਾਂ ਨਾਲ ਨਿਸਚਿਤ ਚਿੰਨ੍ਹ (ਲਗਾਂ) ਲਾਉਣ ਨਾਲ ਹੇਠ-ਲਿਖੇ ਦਸ ਸੂਰ ਬਣਦੇ ਹਨ:

ਅ (ਮੁਕਤਾ), ਆ, ਇ, ਈ, ਉ, ਊ, ਏ, ਐ, ਓ, ਔ।

ਉਪ੍ਰੋਕਤ ਸੂਰ ਜਦੋਂ ਵਿਅੰਜਨ ਅੱਖਰਾਂ ਨਾਲ ਲਗਦੇ ਹਨ ਤਾਂ ਸੂਰ-ਅੱਖਰਾਂ ਦਾ ਲੋਪ ਹੋ ਜਾਂਦਾ ਹੈ ਅਤੇ ਕੇਵਲ ਚਿੰਨ੍ਹ (ਲਗਾਂ) ਹੀ ਵਿਅੰਜਨ ਅੱਖਰਾਂ ਨਾਲ ਵਰਤੀਂਦੇ ਹਨ। ਜਿਵੇਂ—ਸੀਸ, ਕੀਮਤ, ਚੀਤ, ਜੀਤ। (ਸੂਰ ਦਾ ਪੂਰਾ ਸਰੂਪ 'ਈ' ਹੈ। ਵਿਅੰਜਨ ਅੱਖਰਾਂ ਨਾਲ ਵਰਤੇ ਜਾਣ ਸਮੇਂ 'ੲ' ਦਾ ਲੋਪ ਹੋ ਗਿਆ ਹੈ ਅਤੇ ਕੇਵਲ ' ੀ ' ਚਿੰਨ੍ਹ ਹੀ ਵਿਅੰਜਨ ਅੱਖਰਾਂ ਨੂੰ ਲਗਾ ਹੈ)।

(***ਨੋਟ***—ਚੂੰਕਿ ਉਪਰ ਸੰਕੇਤ ਕੀਤੇ ਚਿੰਨ੍ਹ ਅੱਖਰਾਂ ਨਾਲ ਲਗ ਕੇ ਵਰਤੋਂ ਵਿਚ ਆਉਂਦੇ ਹਨ, ਇਸ ਲਈ ਇਨ੍ਹਾਂ ਨੂੰ ਲਗਾਂ ਕਹੀਦਾ ਹੈ।)

ਉਪ੍ਰੋਕਤ ਸੂਰਾਂ ਵਿਚੋਂ ਜਦੋਂ ਕੋਈ ਕਿਸੇ ਸ਼ਬਦ ਦੇ ਅੰਤਲੇ ਅੱਖਰ ਨਾਲ ਲਗਿਆ ਹੋਵੇ ਤਾਂ ਉਸ ਨੂੰ ਅੰਤਲਾ-ਸੂਰ ਆਖੀਦਾ ਹੈ, ਜਿਵੇਂ:

---

* ਜਿਨ੍ਹਾਂ ਧੁਨੀਆਂ ਦਾ ਉਚਾਰਣ ਕਰਨ ਲਗਿਆਂ ਸੰਘ ਜਾਂ ਮੂੰਹ ਵਿਚਲੇ ਕੋਈ ਦੋ ਅੰਗ ਆਪਸ ਵਿਚ ਸਪਰਸ਼ ਨਾ ਕਰਨ, ਉਹ ਸੂਰ-ਧੁਨੀਆਂ ਕਹੀਦੀਆਂ ਹਨ। ਮੁਕਤਾ, ਇ, ਉ (ਹ੍ਰਸ੍ਵ) ਸੂਰ ਆਖੀਦੇ ਹਨ, ਜਦ ਕਿ ਆ, ਈ, ਊ, ਏ, ਐ, ਓ, ਔ ਦੀਰਘ ਸੂਰ ਕਹੀਦੇ ਹਨ।

- ਵਡਿਆਈਆ, ਖੰਡਾ, ਗੁਣਵੰਤਿਆ, ਭਗਤਾ, ਪੰਚਾ, ਗਲਾ ਆਦਿ ਸ਼ਬਦਾਂ ਵਿਚ 'ਆ' (ਾ) ਅੰਤਲਾ ਸੂਰ ਹੈ।
- ਮੂਰਤਿ, ਪ੍ਰਸਾਦਿ, ਹੁਕਮਿ, ਦਾਤਿ, ਕੋਟਿ ਆਦਿ ਸ਼ਬਦਾਂ ਵਿਚ ' ਿ' ਅੰਤਲਾ ਸੂਰ ਹੈ।
- ਕੋਟੀ, ਅਖਰੀ, ਪੰਡਤੀ, ਮਤੀ, ਸਬਦੀ ਆਦਿ ਸ਼ਬਦਾਂ ਵਿਚ ' ੀ ' ਅੰਤਲਾ ਸੂਰ ਹੈ।
- ਘਰਹੁ, ਸਿਰਹੁ, ਦਿਲਹੁ, ਹਥਹੁ ਆਦਿ ਸ਼ਬਦਾਂ ਵਿਚ ਔਂਕੜ ' ੁ ' ਅੰਤਲਾ ਸੂਰ ਹੈ।
- ਕਰਹਿ, ਬੋਲਹਿ, ਸੁਣਹਿ, ਵੇਖਹਿ ਆਦਿ ਕਿਰਿਆਵੀ ਸ਼ਬਦਾਂ ਵਿਚ ' ਿ' ਅੰਤਲਾ ਸੂਰ ਹੈ।
- ਨਾਉ, ਥਾਉ, ਕਾਉ, ਸਾਉ ਆਦਿ ਸ਼ਬਦਾਂ ਵਿਚ 'ਉ' ਅੰਤਲਾ ਸੂਰ ਹੈ।

ਗੁਰਬਾਣੀ ਅੰਦਰ ਸ਼ਬਦਾਂ ਦੇ ਅੰਤਲੇ ਅੱਖਰ ਨਾਲ, ਲਗਾਂ ਮਾਤ੍ਰਾਂ ਦੇ ਰੂਪ ਵਿਚ ਲਗੇ ਵਿਆਕਰਣਿਕ ਚਿੰਨ੍ਹ ਬਝਵੇਂ ਨੇਮਾਂ ਅਧੀਨ ਲਗੇ ਹੋਏ ਹਨ। ਇਨ੍ਹਾਂ ਦਾ ਜਿਥੇ ਅਰਥਾਂ ਨਾਲ ਗੂੜ੍ਹਾ ਸੰਬੰਧ ਹੈ, ਉਥੇ ਉਚਾਰਣ ਦਾ ਵੀ ਇਹ ਅਨਿਖੜਵਾਂ ਭਾਗ ਹਨ।

**ਨਾਸਕੀ ਉਚਾਰਣ**—ਉਚਾਰਣ ਕਰਨ ਲਗਿਆਂ ਜਦੋਂ ਕਿਸੇ ਵਿਅੰਜਨ ਜਾਂ ਸੂਰ ਦੀ ਧੁਨੀ ਨਾਸਾਂ ਰਾਹੀਂ ਨਿਕਲੇ, ਅਥਵਾ, ਅਵਾਜ਼ ਵਿਚ ਅਨੁਸੂਾਰ (ਟਿੱਪੀ ਜਾਂ ਬਿੰਦੀ ਦੀ ਧੁਨੀ) ਹੋਵੇ, ਤਾਂ ਅਜਿਹਾ ਉਚਾਰਣ ਨਾਸਕੀ ਆਖੀਦਾ ਹੈ।

**ਦੁੱਤ ਉਚਾਰਣ**—ਜਦੋਂ ਕਿਸੇ ਸ਼ਬਦ ਵਿਚਲੇ ਕਿਸੇ ਨਿਸਚਿਤ ਅੱਖਰ ਦੀ ਧੁਨੀ ਉੱਤੇ ਵਿਸ਼ੇਸ਼ ਬਲ ਦੇ ਕੇ, ਅਥਵਾ ਉਸ ਦੀ ਧੁਨੀ ਦਾ ਦੁੱਤ ਕਰ ਕੇ ਉਚਾਰਣ ਕੀਤਾ ਜਾਏ ਤਾਂ ਅਜਿਹੇ ਉਚਾਰਣ ਨੂੰ 'ਦੁੱਤ ਉਚਾਰਣ' ਕਿਹਾ ਜਾਂਦਾ ਹੈ। ਅਜੋਕੀ ਪੰਜਾਬੀ ਵਿਚ ਜਿਸ ਅੱਖਰ ਦੀ ਧੁਨੀ ਦੁੱਤ ਕਰਨੀ ਹੋਵੇ, ਉਸ ਦੇ ਅਤੇ ਉਸ ਦੇ ਪਹਿਲੇ ਅੱਖਰ ਦੇ ਵਿਚਕਾਰ ਉਪਰਲੇ ਪਾਸੇ ਅੱਧਕ ( ੱ ) ਲਾ ਦਿੱਤੀ ਜਾਂਦੀ ਹੈ; ਜਿਵੇਂ—ਮਸਕਤਿ (ਮਸੱਕਤਿ), ਸਰਬਤ (ਸਰਬੱਤ), ਉਚਕਾ (ਉਚੱਕਾ), ਕੁਸਤ (ਕੁਸੱਤ), ਸੁਚਜੀ (ਸੁਚੱਜੀ), ਮੁਕਦਮ (ਮੁਕੱਦਮ), ਮੁਸਲਾ (ਮੁਸੱਲਾ), ਸਵਲੀ (ਸਵੱਲੀ), ਦੁਲਭ (ਦੁਲੱਭ) ਆਦਿ। ਜਦੋਂ ਇਹਨਾਂ ਅਤੇ ਅਜਿਹੇ ਸ਼ਬਦਾਂ ਦੇ ਉਚਾਰਣ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ਤਾਂ ਮਹਿਸੂਸ ਹੁੰਦਾ ਹੈ ਕਿ ਅੱਧਕ ( ੱ ) ਦੇ ਦੋਹਾਂ ਪਾਸਿਆਂ ਵਾਲੇ ਅੱਖਰਾਂ 'ਤੇ ਦਬਾਅ ਦਾ ਪ੍ਰਭਾਵ ਪੈਂਦਾ ਹੈ, ਸੱਜੇ ਪਾਸੇ ਵਾਲੇ ਅੱਖਰ 'ਤੇ ਕੁਝ ਵਧੇਰੇ ਅਤੇ ਖੱਬੇ ਪਾਸੇ ਵਾਲੇ 'ਤੇ ਕੁਝ ਘੱਟ।

**ਦੁੱਤ ਅੱਖਰ**—(ੳ) ਉਪਰ-ਥਲੇ ਲਿਖੇ ਦੋ ਅੱਖਰਾਂ ਦੇ ਜੁੱਟ ਨੂੰ 'ਦੁੱਤ' ਕਹੀਦਾ ਹੈ। ਉਚਾਰਣ ਕਰਨ ਲਗਿਆਂ ਦੁੱਤ ਦੇ ਦੋਹਾਂ ਅੱਖਰਾਂ ਦੀ ਧੁਨੀ ਦਾ ਉਚਾਰਣ ਮਿਲਵਾਂ ਅਤੇ ਕੋਮਲ ਹੁੰਦਾ ਹੈ। ਦੁੱਤ ਨੂੰ ਲਗੀ ਲਗ ਦਾ ਉਚਾਰਣ ਪੈਰ-ਚਿੰਨ੍ਹ ਵਜੋਂ ਆਏ ਅੱਖਰ ਨਾਲ ਹੁੰਦਾ ਹੈ।

(ਅ) ਪੈਰ-ਚਿੰਨ੍ਹ ਵਜੋਂ ਵਰਤੇ ਅਰਧ-ਸੁਰ 'ਵ' ਦੀ ਬਦਲਵੀਂ ਲਗ-ਮਾਤ੍ਰੀ ਸੁਰ-ਧੁਨੀ (ੳ + ਅ) ਹੁੰਦੀ ਹੈ, ਜਦ ਕਿ ਅਰਧ-ਸੁਰ 'ਯ' ਦੀ ਬਦਲਵੀਂ ਲਗ-ਮਾਤ੍ਰੀ ਸੁਰ-ਧੁਨੀ (ਇ + ਅ) ਹੁੰਦੀ ਹੈ।

**ਵਿਸ਼ੇਸ਼ ਧੁਨੀ—**ਪੰਜਾਬੀ ਲਿੱਪੀ ਦੇ ਪੰਜ ਅੱਖਰਾਂ (ਸ, ਖ, ਗ, ਜ, ਫ) ਦੀਆਂ ਦੋ ਦੋ ਧੁਨੀਆਂ ਹਨ। ਇਨ੍ਹਾਂ ਅੱਖਰਾਂ ਦੀ ਇਕ ਧੁਨੀ ਤਾਂ ਮੂਲਕ ਹੈ, ਪਰ ਦੂਜੀ 'ਵਿਸ਼ੇਸ਼ ਧੁਨੀ' ਨੂੰ ਦਰਸਾਉਣ ਲਈ ਅੱਜ-ਕੱਲ੍ਹ ਦੀ ਪੰਜਾਬੀ ਲਿੱਪੀ ਵਿਚ ਉਪਰੋਕਤ ਅੱਖਰਾਂ ਦੇ ਥਲੇ ਬਿੰਦੀ ਦੀ ਵਰਤੋਂ ਕੀਤੀ ਜਾਂਦੀ ਹੈ (ਸ਼, ਖ਼, ਗ਼, ਜ਼, ਫ਼)। ਇਨ੍ਹਾਂ ਅੱਖਰਾਂ ਦਾ, ਥਲੜੀ ਬਿੰਦੀ ਸਹਿਤ ਉਚਾਰਣ ਦੱਸਣ ਨੂੰ ਇਹਨਾਂ ਅੱਖਰਾਂ ਦੀ 'ਵਿਸ਼ੇਸ਼ ਧੁਨੀ' ਕਿਹਾ ਗਿਆ ਹੈ।

**ਹ—**'ਸਹਜ', 'ਸਹਸਾ', 'ਜਹ', 'ਕਰਹ' ਸ਼ਬਦਾਂ ਵਿਚ 'ਹ' ਮੁਕਤਾ (ਲਗ-ਰਹਿਤ) ਹੈ, ਪਰ ਇਸ ਦਾ ਉਚਾਰਣ ਬਹੁਤ ਕਰਕੇ ('ਹਿ') ਵਾਂਗ ਕੀਤਾ ਜਾਣਾ ਪ੍ਰਚਲਤ ਹੈ, ਜੋ ਠੀਕ ਨਹੀਂ। 'ਹ' (ਮੁਕਤਾ) ਦੀ ਧੁਨੀ ਖੜੀ-ਤੜੀ ਹੁੰਦੀ ਹੈ।

**ਭਾਰ ਸਹਿਤ—**'ਹ' ਅੱਖਰ ਜਦੋਂ ਆਪਣੇ ਛੋਟੇ ਆਕਾਰ ਅਥਵਾ ਚਿੰਨ੍ਹ-ਰੂਪ ਵਿਚ, ਕਿਸੇ ਅੱਖਰ ਦੇ ਪੈਰ ਵਿਚ 'ਦੁੱਤ-ਅੱਖਰ' ਦੇ ਤੌਰ 'ਤੇ ਵਰਤਿਆ ਜਾਵੇ ਤਾਂ ਇਸ ਦੇ ਫਲ-ਸਰੂਪ ਸੰਬੰਧਤ ਅੱਖਰ ਦੀ ਧੁਨੀ ਭਾਰੀ ਹੋ ਜਾਂਦੀ ਹੈ। ਸੋ 'ਭਾਰ ਸਹਿਤ ਉਚਾਰਣ' ਦਾ ਭਾਵ ਹੈ ਕਿ ਇਸ ਅੱਖਰ ਨੂੰ ਪੈਰ-ਚਿੰਨ੍ਹ ( ੍ਹ ) ਦੀ ਸੁਰ-ਧੁਨੀ ਸਹਿਤ ਉਚਾਰਨਾ ਹੈ।

**ਸਮਾਸੀ ਸ਼ਬਦ—**ਜਦੋਂ ਦੋ ਵਖ ਵਖ ਸ਼ਬਦਾਂ ਦਾ, ਉਨ੍ਹਾਂ ਦੇ ਅਗਲੇ ਪਿਛਲੇ ਹਿੱਸੇ ਵਿਚ ਕੋਈ ਵਾਧਾ ਘਾਟਾ ਕੀਤੇ ਬਗ਼ੈਰ, ਉਨ੍ਹਾਂ ਦੇ ਸਗਵੇਂ ਰੂਪ ਵਿਚ, ਇਕ ਸਾਂਝਾ (ਸੰਜੁਕਤ) ਸ਼ਬਦ-ਜੁੱਟ ਬਣਾਇਆ ਜਾਵੇ ਤਾਂ ਉਸ ਨੂੰ 'ਸਮਾਸੀ ਸ਼ਬਦ' ਕਿਹਾ ਜਾਂਦਾ ਹੈ; ਜਿਵੇਂ—ਗੁਰ-ਬਾਣੀ, ਨਾਮ-ਰਸ, ਗੁਰ-ਸਿੱਖ, ਹਰਾਮ-ਖ਼ੋਰ, ਬੋਲ-ਵਿਗਾੜ, ਗਲ-ਵਢ, ਆਤਮ-ਗਿਆਨ, ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ, ਸਚ-ਖੰਡ ਆਦਿ। ਅਜਿਹੇ ਸ਼ਬਦ-ਜੁਟ ਦਾ ਉਚਾਰਣ ਇਕੱਠਾ ਕਰਨ ਨਾਲ ਅਰਥ ਨਿਖਰਦਾ ਹੈ।

***ਨੋਟ ੧. :*** ਵਧੇਰੇ ਜਾਣਕਾਰੀ ਲਈ ਪੜ੍ਹੋ—*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਭਾਗ ੨—ਗੁਰਬਾਣੀ ਉਚਾਰਣ* ।

***ਨੋਟ ੨. :*** ਤੁਕਾਂ ਵਿਚ ਅਰਧ-ਬਿਸ੍ਰਾਮ ਲਈ ਚਿੰਨ੍ਹ ',' ਲਾਇਆ ਗਿਆ ਹੈ, ਪਰ ਜਿਹੜੀ ਤੁਕ ਵਿਚ ਅਰਥ-ਭਾਵ ਨੂੰ ਵਧੇਰੇ ਸਪੱਸ਼ਟ ਕਰਨ ਲਈ ਕਿਧਰੇ ਹੋਰ ਬਿਸ੍ਰਾਮ ਦੀ ਲੋੜ ਭਾਸੀ ਹੈ, ਓਥੇ ਅਜਿਹਾ ਹੀ ਚਿੰਨ੍ਹ ਫਿਕੇ ਰੂਪ ਵਿਚ ' ˎ ' ਲਾਇਆ ਗਿਆ ਹੈ।

# ਪਰਵੇਸ਼

## *ਸਵਈਆਂ ਬਾਰੇ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੮੫ ਤੋਂ ੧੪੦੯ ਤਕ 'ਸਵਯੇ' ਨਾਮ ਦੀ ਬਾਣੀ ਅੰਕਿਤ ਹੈ। ਆਰੰਭ ਵਿਚ ਪੰਨਾ ੧੩੮੫ ਤੋਂ ੧੩੮੯ ਤਕ ਦੋ ਚਰਨਾਂ ਵਿਚ ਵੀਹ 'ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫' ਹਨ ਅਤੇ ਪੰਨਾ ੧੩੮੯ ਤੋਂ ੧੪੦੯ ਤਕ ਭੱਟਾਂ ਦੇ ਸਵਈਏ ਦਰਜ ਹਨ। ਇਹ 'ਸਵਈਏ ਮਹਲੇ ਪਹਿਲੇ ਕੇ ੧' (ਪੰਨਾ ੧੩੮੯-੯੦), 'ਸਵਈਏ ਮਹਲੇ ਦੂਜੇ ਕੇ ੨' (ਪੰਨਾ ੧੩੯੧-੧੩੯੨), 'ਸਵਈਏ ਮਹਲੇ ਤੀਜੇ ਕੇ ੩' (ਪੰਨਾ ੧੩੯੨-੧੩੯੬), 'ਸਵਈਏ ਮਹਲੇ ਚਉਥੇ ਕੇ ੪' (ਪੰਨਾ ੧੩੯੬-੧੪੦੬), ਅਤੇ 'ਸਵਈਏ ਮਹਲੇ ਪੰਜਵੇ ਕੇ ੫' (ਪੰਨਾ ੧੪੦੬-੧੪੦੯) ਸਿਰਲੇਖਾਂ ਹੇਠ ਅੰਕਿਤ ਹਨ। ਗੁਰੂ-ਉਸਤਤਿ ਵਿਚ ਭੱਟਾਂ ਦੇ ਉਚਾਰਨ ਕੀਤੇ ੧੨੩ ਸਵਈਏ ਹਨ, ਜਿਨ੍ਹਾਂ ਦਾ ਭੱਟ-ਵਾਰ ਵੇਰਵਾ ਇਸ ਪ੍ਰਕਾਰ ਹੈ :

| ਭੱਟ ਦਾ ਨਾਂ | ਸਵਈਆਂ ਦੀ ਗਿਣਤੀ ਦਾ ਵੇਰਵਾ | | | | | |
|---|---|---|---|---|---|---|
| | ਮਹਲੇ ਪਹਿਲੇ ਕੇ | ਮਹਲੇ ਦੂਜੇ ਕੇ | ਮਹਲੇ ਤੀਜੇ ਕੇ | ਮਹਲੇ ਚਉਥੇ ਕੇ | ਮਹਲੇ ਪੰਜਵੇਂ ਕੇ | ਕੁਲ ਗਿਣਤੀ |
| ਸ੍ਰੀ ਕਲ੍ਯ (ਕਲਸਹਾਰ) ਜੀ | ੧੦ | ੧੦ | ੯ | ੧੩ | ੧੨ | |
| ਸ੍ਰੀ ਜਾਲਪ (ਜਲ੍ਯ) ਜੀ | - | - | ੫ | - | - | |
| ਸ੍ਰੀ ਕੀਰਤ ਜੀ | - | - | ੪ | ੪ | - | |
| ਸ੍ਰੀ ਭਿਖਾ ਜੀ | - | - | ੨ | - | - | |
| ਸ੍ਰੀ ਨਲ੍ਯ ਜੀ | - | - | - | ੧੬ | - | |
| ਸ੍ਰੀ ਗਯੰਦ ਜੀ | - | - | - | ੧੩ | - | |
| ਸ੍ਰੀ ਮਥੁਰਾ ਜੀ | - | - | - | ੭ | ੭ | |
| ਸ੍ਰੀ ਬਲ੍ਯ ਜੀ | - | - | - | ੫ | - | |
| ਸ੍ਰੀ ਸਲ੍ਯ ਜੀ | - | - | ੧ | ੨ | - | |
| ਸ੍ਰੀ ਭਲ੍ਯ ਜੀ | - | - | ੧ | - | - | |
| ਸ੍ਰੀ ਹਰਿਬੰਸ ਜੀ | - | - | - | - | ੨ | |
| ਜੋੜ ੧੧ ਭੱਟ | ਸਵਈਏ ੧੦ | ੧੦ | ੨੨ | ੬੦ | ੨੧ | ੧੨੩ |

## ਭੱਟਾਂ ਬਾਰੇ

ਭੱਟ ਉਸ ਸਮੇਂ ਦੇ ਮੰਨੇ-ਪ੍ਰਮੰਨੇ ਵਿਦਵਾਨ ਸਨ, ਜੋ ਆਤਮ-ਗਿਆਨ ਦੇ ਮੁਤਲਾਸ਼ੀ (ਖੋਜੀ, ਚਾਹਵਾਨ) ਸਨ ਅਤੇ ਆਤਮ-ਤ੍ਰਿਪਤੀ ਲਈ ਕਾਫ਼ੀ ਸਮਾਂ ਭਟਕਣਾ ਵਿਚ ਪਏ ਰਹੇ। ਅੰਤ ਨੂੰ ਗੁਰੂ-ਸਰਨਿ ਵਿਚ ਆ ਕੇ ਉਹਨਾਂ ਦੀ ਆਤਮ-ਤ੍ਰਿਪਤੀ ਹੋਈ, ਜਿਸ ਬਾਰੇ ਸੰਕੇਤ ਉਹਨਾਂ ਦੀ ਆਪਣੀ ਰਚਨਾ ਵਿਚੋਂ ਹੀ ਮਿਲਦਾ ਹੈ :

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥**
**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**
**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

*(ਪੰਨਾ ੧੩੯੬)*

ਭੱਟਾਂ ਦੀ ਤੀਬਰ ਜਗਿਆਸਾ ਦੇ ਪੇਸ਼-ਨਜ਼ਰ ਉਹਨਾਂ ਨੂੰ ਗੁਰੂ-ਦਰੋਂ ਗੁਰ-ਦੀਖਿਆ ਵਜੋਂ ਨਾਮੁ ਸੁਦ੍ਰਿੜ੍ਹ ਹੋਇਆ। ਗੁਰੂ ਅਥਵਾ ਗੁਰ-ਸ਼ਬਦ ਦੀ ਕਲਾ-ਕ੍ਰਿਸ਼ਮਾਇਣੀ ਪਾਰਸ-ਛੁਹ ਦੀ ਮਹਿਮਾ ਭੱਟ ਨਲ੍ਯ ਜੀ ਵਲੋਂ ਇਹਨਾਂ ਸ਼ਬਦਾਂ ਵਿਚ ਵਰਣਨ ਕੀਤੀ ਮਿਲਦੀ ਹੈ :

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**
**ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥**
**ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥**
**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥**
**ਸਤਿਗੁਰੂ ਚਰਨ ਜਿਨ੍ਹ ਪਰਸਿਆ ਸੇ ਪਸੁ ਪਰੇਤ ਸੁਰਿਨਰ ਭਇਅ ॥੨॥੬॥**

*(ਪੰਨਾ ੧੩੯੯)*

ਨਾਮ ਦੀ ਅਤੁੱਟ ਕਮਾਈ ਦੇ ਤੁਫ਼ੈਲ ਅਤੇ ਸਤਿਗੁਰੂ ਦੇ ਪ੍ਰਸਾਦ ਸਦਕਾ ਉਹਨਾਂ ਦਾ ਅੰਤਰ-ਆਤਮੇ ਪ੍ਰਭੂ ਨਾਲ ਇਕ-ਮਿਕਤਾ ਦਾ ਪਰਚਾ ਪੈ ਗਿਆ। ਆਤਮ-ਵਿਗਾਸੀ ਅਤੇ ਗਿਆਨ-ਪ੍ਰਕਾਸ਼ੀ ਅਵਸਥਾ ਵਿਚ ਉਹਨਾਂ ਅੰਦਰ ਬਾਣੀ ਦਾ ਆਵੇਸ਼ ਹੋਇਆ। ਇਹ ਭੱਟ-ਬਾਣੀ ਗੁਰੂ ਪਾਤਿਸ਼ਾਹ ਜੀ ਵਲੋਂ ਪ੍ਰਵਾਣ

ਕੀਤੇ ਜਾਣ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਲਈ ਗਈ।

ਭੱਟਾਂ ਦੀ ਕੁਲ ਗਿਣਤੀ ਬਾਰੇ ਵਿਦਵਾਨਾਂ ਵਿਚ ਵਿਚਾਰਾਂ ਦਾ ਵਖੇਵਾਂ ਹੈ। ਸ਼ਬਦਾਰਥੀ ਵਿਦਵਾਨਾਂ ਨੇ, ਪ੍ਰੋ: ਸਾਹਿਬ ਸਿੰਘ ਜੀ ਨੇ ਅਤੇ ਗਿਆਨੀ ਹਰਬੰਸ ਸਿੰਘ ਜੀ ਨੇ ਭੱਟ-ਬਾਣੀ ਦੀ ਅੰਕਾਵਲੀ ਦੇ ਅਧਾਰ 'ਤੇ ਭੱਟਾਂ ਦੀ ਗਿਣਤੀ ਗਿਆਰਾਂ ਮੰਨੀ ਹੈ। ਇਸ ਸੰਬੰਧ ਵਿਚ ਅੰਕਾਵਲੀ ਹੀ ਭਰੋਸੇ ਜੋਗ ਅਧਾਰ ਹੈ।

### *ਭੱਟ-ਬਾਣੀ ਦਾ ਵਿਸ਼ਾ-ਵਸਤੂ*

ਭੱਟਾਂ ਦੇ ਰਚੇ ਸਵਈਆਂ ਦਾ ਸਮੁੱਚਾ ਵਿਸ਼ਾ-ਵਸਤੂ ਵੀ ਓਹੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਕੀ ਗੁਰਬਾਣੀ ਦਾ। ਇਹਨਾਂ ਸਵਈਆਂ ਵਿਚ ਅਕਾਲ ਪੁਰਖ ਦੀ, ਗੁਰੂ-ਜੋਤਿ ਦੀ, ਨਾਮ ਦੀ ਅਤੇ ਪੂਰਨ ਤੌਰ 'ਤੇ ਸਮਰਪਿਤ ਹੋ ਕੇ ਨਾਮ ਜਪਣ ਵਾਲੇ ਗੁਰਮੁਖਾਂ ਦੀ ਉਸਤਤਿ ਕੀਤੀ ਮਿਲਦੀ ਹੈ। ਪਰ ਪਰਧਾਨ ਵਿਸ਼ਾ ਗੁਰੂ-ਜੋਤਿ ਦੀ ਮਹਿਮਾ ਦਾ ਹੀ ਹੈ।

ਭੱਟ-ਬਾਣੀ ਵਿਚਲੇ ਹੇਠ-ਲਿਖੇ ਦੋ ਉਭਰਵੇਂ ਵਿਸ਼ੇ ਵਿਸ਼ੇਸ਼ ਤੌਰ 'ਤੇ ਵਿਚਾਰ ਜੋਗ ਹਨ :

੧. ਪਾਰਬ੍ਰਹਮ ਅਤੇ ਗੁਰੂ-ਜੋਤਿ ਦੀ ਆਤਮ-ਅਭੇਦਤਾ।
੨. ਸਮਕਾਲੀ ਅਤੇ ਪੂਰਬ-ਕਾਲੀ ਭਗਤਾਂ, ਰਿਸ਼ੀਆਂ ਮੁਨੀਆਂ, ਸਿਧ-ਸਾਧਕਾਂ, ਤਪੀ-ਤਪੀਸ਼ਰਾਂ, ਦੇਵੀ-ਦੇਵਤਿਆਂ ਦਾ ਗੁਰੂ-ਦਰੋਂ ਵਰੋਸਾਏ ਜਾਣਾ।

## *੧. ਪਾਰਬ੍ਰਹਮ ਅਤੇ ਗੁਰੂ ਦੀ ਅੰਤਰ-ਆਤਮੇ ਅਭੇਦਤਾ*

ਪਾਰਬ੍ਰਹਮ ਅਤੇ ਗੁਰੂ-ਜੋਤਿ ਦੀ ਅੰਤਰ-ਆਤਮੇ ਅਭੇਦਤਾ ਵਲ ਸੰਕੇਤ ਕਰਦੇ ਹੋਏ ਮਥੁਰਾ ਭੱਟ ਜੀ ਆਪਣੇ ਰਚਿਤ ਸਵਈਏ ਵਿਚ ਇਸ ਰਹੱਸ ਨੂੰ ਪ੍ਰਗਟ ਕਰਦੇ ਹਨ :

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ ॥੭॥**

*(ਪੰਨਾ ੧੪੦੯)*

ਏਸੇ ਤਰ੍ਹਾਂ ਸ੍ਰੀ ਗਯੰਦ ਭੱਟ ਜੀ ਦੇ ਪਾਵਨ ਬਚਨ ਹਨ :

**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥੯॥** *(ਪੰਨਾ ੧੪੦੩)*

ਪੁਨਾ :

ਸਿਰੀ ਗੁਰੂ ਸਾਹਿਬੁ ਸਭ ਊਪਰਿ ॥
ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ ॥
ਸ੍ਰੀ ਪ੍ਰਹਲਾਦ ਭਗਤ ਉਧਰੀਅੰ ॥
ਹਸ੍ਤ ਕਮਲ ਮਾਥੇ ਪਰ ਧਰੀਅੰ ॥
ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ ॥
ਸਾਧਿਕ ਸਿਧ ਸਗਲ ਸਰਣਾਈ ॥
ਗੁਰ ਕੇ ਬਚਨ ਸਤਿ ਜੀਅ ਧਾਰਹੁ ॥
ਮਾਣਸ ਜਨਮੁ ਦੇਹ ਨਿਸ੍ਤਾਰਹੁ ॥
ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥
ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥
ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥
ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥
ਲਹਣੈ ਪੰਥੁ ਧਰਮ ਕਾ ਕੀਆ ॥
ਅਮਰਦਾਸ ਭਲੇ ਕਉ ਦੀਆ ॥
ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯ੍ਯਉ ॥
ਹਰਿ ਕਾ ਨਾਮੁ ਅਖੈ ਨਿਧਿ ਅਪ੍ਯ੍ਯਉ ॥
ਅਪ੍ਯ੍ਯਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥
ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨੰਦ ਗੁਰਮੁਖਿ ਕਹੀਅੰ ॥
*ਪਰਤਖਿ* ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ ॥
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥

*(ਪੰਨਾ ੧੪੦੧)*

ਪਾਰਬ੍ਰਹਮ ਅਤੇ ਗੁਰੂ-ਜੋਤਿ ਦੀ ਆਤਮਿਕ ਅਭੇਦਤਾ ਕੇਵਲ ਭੱਟ-ਬਾਣੀ ਦਾ ਹੀ ਵਿਸ਼ਾ ਨਹੀਂ, ਸਗੋਂ ਇਹੀ ਵਿਸ਼ਾ ਸਵਯੇ ਸ੍ਰੀ ਮੁਖ ਬਾਕ੍ਯ (ਮ : ੫) ਦਾ ਵੀ ਹੈ। ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫ ਸਿਰਲੇਖ ਹੇਠ ਅੰਕਿਤ ਅਰੰਭਕ ੯ ਸਵਯਾਂ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਨੇ ਪਾਰਬ੍ਰਹਮ ਪਰਮੇਸਰ ਦੀ ਉਸਤਤਿ ਦੇ ਨਾਲ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਵੀ ਕੀਤੀ ਹੈ ਅਤੇ ਇਹਨਾਂ ਸਵਯਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅੰਤਰ-ਆਤਮੇ ਪਾਰਬ੍ਰਹਮ ਨਾਲ ਅਭੇਦਤਾ ਦੇ ਪੇਸ਼-ਨਜ਼ਰ ਸ੍ਰੀ ਗੁਰੂ ਨਾਨਕ ਦੇਵ

ਜੀ ਨੂੰ ਪ੍ਰਭੂ-ਦਰ 'ਤੇ ਪ੍ਰਵਾਣ ਹੋਇਆ ਅਤੇ ਪਾਰਬ੍ਰਹਮ ਦਾ ਸਰੂਪ ਹੋ ਨਿਬੜਿਆ ਭਗਤ-ਸਤਿਗੁਰੂ ਕਰਕੇ ਵਰਣਾਇਆ ਹੈ। ਸ੍ਰੀ ਮੁਖ ਬਾਕ੍ਯ ਸਵਯਾਂ ਵਿਚ ਹੇਠ ਲਿਖੀਆਂ ਤੁਕਾਂ ਪਾਰਬ੍ਰਹਮ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਰਸਪਰ ਆਤਮ-ਅਭੇਦਤਾ ਦੇ ਆਧਾਰ 'ਤੇ ਪ੍ਰਾਣੀ ਮਾਤਰ ਨੂੰ ਗੁਰੂ ਦੀ ਪਾਰਸ-ਛੂਹ ਸਦਕਾ ਹੋਣ ਵਾਲੀਆਂ ਆਤਮ-ਪ੍ਰਾਪਤੀਆਂ ਦਾ ਵਰਣਨ ਕਰ ਕੇ ਗੁਰੂ-ਚਰਨੀਂ ਲਗਣ ਲਈ ਉਤਸ਼ਾਹਤ ਕਰਦੀਆਂ ਹਨ :

**ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥**
**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੧॥,੨॥,੩॥,੪॥**

*(ਪੰਨਾ ੧੩੮੫-੮੬)*

**ਧੰਨਿ ਧੰਨਿ ਤੇ ਧੰਨਿ ਜਨ, ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥**
**ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥**

**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤਿਨ੍ਹ ਸਭ ਕੁਲ ਕੀਓ ਉਧਾਰੁ ॥੬॥**

**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥**

**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥**

**ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥**
**ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥**

*(ਪੰਨਾ ੧੩੮੬-੮੭)*

ਸਮੱਗਰ ਗੁਰਬਾਣੀ ਵਿਚ ਹੀ ਪਰਮੇਸਰ ਅਤੇ ਗੁਰੂ-ਜੋਤਿ ਦੀ ਆਤਮ-ਅਭੇਦਤਾ ਅਤੇ ਇਕ-ਰੂਪਤਾ ਦਾ ਰਹੱਸ ਨਿਰੂਪਣ ਕੀਤਾ ਮਿਲਦਾ ਹੈ :

**ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥**
**ਹਮ ਮੂੜ ਮੁਗਧ ਅਸੁਧ ਮਤਿ ਹੋਤੇ**
**ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥ਰਹਾਉ॥੫੬॥** *(ਪੰਨਾ ੧੬੯)*

**ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥**
**ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥੧॥੧੯॥**

*(ਪੰਨਾ ੭੧੦)*

**ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥** *(ਪੰਨਾ ੮੬੫)*

ਨਾਨਕ ਸੋਧੇ ਸਿੰਮ੍ਰਿਤਿ ਬੇਦ॥
ਪਾਰਬ੍ਰਹਮ ਗੁਰ ਨਾਹੀ ਭੇਦ॥ (ਪੰਨਾ ੧੧੪੨)

## ਗੁਰੂ ਅਤੇ ਪਰਮੇਸਰ ਦੀ ਆਤਮ-ਅਭੇਦਤਾ ਦਾ ਰਹੱਸ

ਵਿਆਪਕ ਬ੍ਰਹਮ ਦੇ ਅਨੇਕ ਗੁਣਾਂ ਵਿਚੋਂ ਉਸ ਦਾ ਪ੍ਰਮੁਖ ਅਤੇ ਪ੍ਰਧਾਨ ਗੁਣ 'ਗੁਰੂ' ਗੁਣ ਹੈ। ਮੂਲ-ਰੂਪ ਵਿਚ ਵਿਆਪਕ-ਬ੍ਰਹਮ ਸੁਇਅਮ (ਖ਼ੁਦ) ਹੀ ਗੁਰੂ ਹੈ। 'ਵਿਆਪੰਕ ਬ੍ਰਹਮ' ਜੋਤੀ-ਸਰੂਪ ਹੈ। ਉਸ ਦੀ ਜੋਤਿ-ਚੇਤਨਾ ਸਭਨਾਂ ਜੀਵਾਂ-ਜੰਤੂਆਂ ਵਿਚ ਇਕ-ਰਸ ਵਿਆਪਕ ਹੈ। 'ਗੁਰੂ' ਹੋਣ ਦੇ ਨਾਤੇ, ਉਹ ਪੂਰਨ ਸਮਰਪਿਤ ਹੋ ਕੇ ਸ਼ਰਧਾ-ਭਾਵਨੀ ਸਹਿਤ ਸਾਧਨ ਕਰਨ ਵਾਲੇ ਜਗਿਆਸੂਆਂ ਅੰਦਰ ਆਪਣੀ ਅਕਲ-ਕਲਾ ਵਰਤਾਅ ਕੇ, ਜੋਤਿ-ਪ੍ਰਕਾਸ਼ ਵਾਲੀ ਅਵਸਥਾ ਦੀ ਬਖ਼ਸ਼ਿਸ਼ ਕਰਦਾ ਹੈ। ਪਰ ਹਾਰੀ ਸਾਰੀ ਦਾ ਬ੍ਰਹਮ ਨਾਲ ਸਿੱਧਾ ਆਤਮ-ਜੋੜ ਸੰਭਵ ਨਹੀਂ। ਏਸੇ ਲਈ ਵਿਆਪਕ ਬ੍ਰਹਮ ਦੀ ਆਪਣੀ ਰਜ਼ਾਅ ਅਤੇ ਵਿਧੀ-ਵਿਉਂਤ ਅਧੀਨ ਉਸ ਵਲੋਂ ਤ੍ਰਿਗੁਣੀ ਜੀਵਾਂ ਦੇ ਤੱਤ-ਉਧਾਰ ਲਈ ਸੰਸਾਰ ਉਤੇ ਗੁਰੂ-ਜੋਤਿ ਦੀ ਸੰਸਥਾ (Institution) ਨਾਮ ਦੀ ਦਾਤਿ ਵਰਤਾਉਣ ਲਈ ਸਥਾਪਿਤ ਕੀਤੀ ਹੋਈ ਹੈ:

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ॥੨॥੧੯॥
(ਪੰਨਾ ੫੫੬)

ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ॥੯॥
(ਪੰਨਾ ੧੦੪੬)

ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ॥੩੨॥
(ਪੰਨਾ ੧੪੧੬)

ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ॥੨॥੪॥
(ਪੰਨਾ ੧੨੫੯)

ਅਥਵਾ

ਬਿਨੁ ਸਤਿਗੁਰ ਕਿਨੈ ਨ ਪਾਇਓ
ਬਿਨੁ ਸਤਿਗੁਰ ਕਿਨੈ ਨ ਪਾਇਆ॥
ਸਤਿਗੁਰ ਵਿਚਿ ਆਪੁ ਰਖਿਓਨੁ
ਕਰਿ ਪਰਗਟੁ ਆਖਿ ਸੁਣਾਇਆ॥੬॥ (ਪੰਨਾ ੪੬੬)

ਸੋ 'ਵਿਆਪਕ ਬ੍ਰਹਮ' ਅਤੇ 'ਗੁਰੂ-ਜੋਤਿ' ਤਾਣੇ ਪੇਟੇ ਵਾਂਗ ਅੰਤਰ-ਆਤਮੇ ਓਤਿ ਪੋਤਿ ਹਨ। 'ਗੁਰੂ-ਜੋਤਿ' ਵਾਸਤਵ ਵਿਚ 'ਨਿਰਗੁਣ ਬ੍ਰਹਮ-ਜੋਤਿ' ਦਾ ਹੀ ਸਰਗੁਣ ਜੋਤਿ-ਸਰੂਪ ਹੈ। ਬੌਧਕ ਤਲ 'ਤੇ ਇਸ ਸੂਖਮ ਤੱਥ ਦੀ ਸਮਝ ਪੈਣੀ ਸੰਭਵ ਨਹੀਂ। ਹਾਂ, ਜੋਤਿ-ਪ੍ਰਕਾਸ਼ ਅਵਸਥਾ ਦੀ ਪ੍ਰਾਪਤੀ 'ਤੇ ਹੀ 'ਬ੍ਰਹਮ-ਜੋਤਿ' ਅਤੇ 'ਗੁਰੂ-ਜੋਤਿ' ਦੀ ਪਰਸਪਰ ਆਤਮ-ਅਭੇਦਤਾ ਦਾ ਰਹੱਸ ਖੁਲ੍ਹਦਾ ਹੈ।

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥**
**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥੧॥੮॥**

*(ਪੰਨਾ ੪੪੨)*

**ਬੀਸ ਬਿਸੁਏ ਜਾ ਮਨ ਠਹਰਾਨੇ॥**
**ਗੁਰ ਪਾਰਬ੍ਰਹਮ ਏਕੈ ਹੀ ਜਾਨੇ॥੨॥੧੬॥** *(ਪੰਨਾ ੮੮੭)*

'ਜੋਤਿ-ਪ੍ਰਕਾਸ਼' ਅਵਸਥਾ ਵਿਚ ਹੀ ਇਹ ਸੋਝੀ ਪੈਂਦੀ ਹੈ ਕਿ 'ਗੁਰੂ' ਕਿਸੇ ਪੰਜ-ਭੂਤਕੀ ਅਕਾਰ ਦਾ ਨਾਮ ਨਹੀਂ, ਬਲਕਿ 'ਬ੍ਰਹਮ ਜੋਤਿ' ਤੋਂ ਪ੍ਰਕਾਸ਼ਮਾਨ ਹੋਈ, ਪੂਰਨ ਸਮਰਪਣ ਦੁਆਰਾ 'ਬ੍ਰਹਮ ਜੋਤਿ' ਨਾਲ ਓਤਿ-ਪੋਤਿ (ਇਕ-ਮਿਕ) ਹੋਈ ਅਤੇ ਬ੍ਰਹਮ-ਜੋਤਿ ਦੀ ਰਜ਼ਾਅ ਵਿਚ ਜਗਤ-ਨਿਸਤਾਰੇ ਦਾ ਬਾਨ੍ਹਣੂ ਬੰਨ੍ਹਣ ਲਈ ਧੁਰੋਂ ਥਾਪੀ (ਟਿੱਕੀ ਗਈ), ਸ਼ਬਦ-ਸਰੂਪ ਵਾਲੀ 'ਗੁਰੂ-ਜੋਤਿ' ਹੀ 'ਗੁਰੂ' ਹੈ। ਇਸ ਸੰਬੰਧੀ ਗੁਰਬਾਣੀ ਦਾ ਫ਼ੁਰਮਾਨ ਹੈ :

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥੮॥੧॥**

*(ਪੰਨਾ ੬੩੫)*

ਅਥਵਾ :

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥੧॥੨੧॥**

*(ਪੰਨਾ ੫੯੪)*

## ੨. ਸਮਕਾਲੀ ਅਤੇ ਪੂਰਬ-ਕਾਲੀ ਭਗਤਾਂ ਰਿਸ਼ੀਆਂ ਮੁਨੀਆਂ ਆਦਿ ਦਾ ਗੁਰੂ-ਦਰੋਂ ਵਰੋਸਾਏ ਜਾਣਾ

ਸ੍ਰੀ ਕਲ੍ਹ ਭੱਟ ਜੀ ਵਲੋਂ 'ਸਵਈਏ ਮਹਲੇ ਪਹਿਲੇ ਕੇ ੧' ਦੇ ਸਿਰਲੇਖ ਹੇਠ ਦਸਾਂ ਸਵਈਆਂ ਵਿਚ ਦਰਸਾਇਆ ਗਿਆ ਹੈ ਕਿ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸਗਲੀ ਸ੍ਰਿਸ਼ਟੀ ਦੇ ਉਧਾਰਨਹਾਰੇ ਹਨ। ਕਲਜੁਗ ਵਿਚਲੇ,

ਸ੍ਰੀ ਰਵਿਦਾਸ ਜੀ, ਸ੍ਰੀ ਜੈਦੇਵ ਜੀ, ਸ੍ਰੀ ਤ੍ਰਿਲੋਚਨ ਜੀ, ਸ੍ਰੀ ਨਾਮਦੇਵ ਜੀ, ਸ੍ਰੀ ਕਬੀਰ ਜੀ, ਸ੍ਰੀ ਬੇਣੀ ਜੀ ਆਦਿ ਭਗਤ ਅਤੇ ਪੂਰਬਲੇ ਜੁਗਾਂ ਵਿਚਲੇ, ਮਾਤ ਲੋਕ, ਪਾਤਾਲ ਲੋਕ ਅਤੇ ਦੇਵ ਲੋਕ ਦੇ ਇੰਦ੍ਰਾਦਿ, ਪ੍ਰਹਲਾਦ, ਜਨਕਾਦਿ, ਸਨਕਾਦਿ, ਕਪਿਲਾਦਿ, ਧੋਮ, ਅਟਲ ਮੰਡਲਵੈ (ਧ੍ਰੂਅ), ਪਰਸਰਾਮੇਸੁਰ, ਰਘੂ (ਰਘੁਬੀਰ), ਉਧੋਂ, ਅਕ੍ਰੂਰ, ਬਿਦਰ, ਸੁਖਦੇਉ, ਪਰੀਖ੍ਰਤ, ਗੋਤਮ ਰਿਖਿ, ਬ੍ਰਹਮਾਦਿਕ, ਮਹਾਦੇਉ ਬੈਰਾਗੀ, ਸੇਸਨਾਗ, ਮੁਨਿ ਬ੍ਯਾਸ, ਮਾਨਧਾਤਾ (ਮਾਂ ਧਾਤਾ), ਬਲਿਰਾਉ, ਭਰਥਰਿ, ਦੂਰਬਾ, ਪਰੂਰਉ, ਅੰਗਰਾ ਆਦਿ ਕਈ ਰਿਸ਼ੀ ਮੁਨੀ, ਤਪੇ-ਤਪੀਸ਼ਰ, ਸਿਧ ਸਾਧਕ, ਜੋਗੀ ਜੰਗਮ, ਦੇਵੀ ਦੇਵਤੇ, ਮਹਾ ਬਲੀ ਜੋਧੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਵਰੋਸਾਏ ਹੋਏ ਹਜ਼ੂਰ ਸਤਿਗੁਰੂ ਜੀ ਦਾ ਜਸ ਨਿਰੰਤਰ ਗਾਉਂਦੇ ਹਨ :

> ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥
> ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥
>
> ਗਾਵਹਿ ਜਨਕਾਦਿ, ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥
> ਗਾਵਹਿ ਸਨਕਾਦਿ, ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ ॥
> ਗਾਵੈ ਗੁਣ ਧੋਮੁ, ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥
> ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੩॥
>
> ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥
> ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥
> ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥...੪॥
>
> ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ ॥
> ਗਾਵੈ ਗੁਣ ਸੇਸੁ ਸਹਸ ਜਿਹਬਾ ਰਸ, ਆਦਿ ਅੰਤਿ ਲਿਵ ਲਾਗਿ ਧੁਨਾ ॥
> ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ ॥.....੫॥
>
> .....ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥
> ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥
> ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥
> ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥....੬॥

ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥
ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥
ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥
ਸੁਖਦੇਉ ਪ੍ਰੀਖ੍ਯਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥.....੮॥

ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ ॥
ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥
ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥
ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ..... ॥੯॥

ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ ॥
ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥
ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੌ ॥
ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੌ ॥
ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥
ਕਬਿ ਕਲ ਸੁਜਸੁ ਨਾਨਕ ਗੁਰ ਘਟਿ ਘਟਿ ਸਹਜਿ ਸਮਾਇਓ ॥੧੦॥

*(ਪੰਨਾ ੧੩੮੯-੯੦)*

ਸ੍ਰੀ ਨਲ੍ਯ ਭੱਟ ਜੀ 'ਸਵਈਏ ਮਹਲੇ ਚਉਥੇ ਕੇ ੪' ਦੇ ਸਿਰਲੇਖ ਹੇਠ ਅੰਕਿਤ ਆਪਣੇ ਰਚੇ ਬਾਰ੍ਹਵੇਂ ਸਵਈਏ ਵਿਚ ਬੇਨਤੀ ਕਰਦੇ ਹਨ :

ਹੇ ਸਤਿਗੁਰੂ ਜੀ, ਹੁਣ ਆਪਣੇ ਇਸ ਸੇਵਕ ਭੱਟ (ਨਲ੍ਯ) ਦੀ ਲਜਾ ਰਖੋ, ਜਿਵੇਂ ਆਪ ਜੀ ਨੇ ਦੁਸ਼ਟ ਹਰਨਾਖਸ਼ ਨੂੰ ਆਪਣੇ ਹੱਥਾਂ ਦੇ ਨਹੁੰਆਂ ਨਾਲ ਨਾਸ ਕਰ ਕੇ ਭਗਤ ਪ੍ਰਹਿਲਾਦ ਦੀ ਪੈਜ ਰਖੀ ਸੀ; ਫਿਰ ਦੁਹਸਾਸਨ ਦੀ ਸਭਾ ਵਿਚ ਦੂਤਾਂ-ਦੁਸ਼ਟਾਂ ਹੱਥੋਂ ਦ੍ਰੋਪਤੀ ਨੂੰ ਬੇ-ਪੜਦਾ ਕੀਤੇ ਜਾਣ ਦੇ ਜਤਨ ਹੁੰਦਿਆਂ ਉਸ ਨੂੰ ਬਹੁਤ ਸਾਰੇ ਬਸਤ੍ਰਾਂ ਦੇ ਸਾਜ-ਸਮਾਨ ਉਪਲਬਧ ਕਰਾ ਕੇ ਉਸ ਦੀ ਪੈਜ ਰਖੀ ਸੀ; ਸੁਦਾਮੇ ਨੂੰ ਕੰਗਾਲੀ ਦੀ ਬਿਪਤਾ ਤੋਂ ਬਚਾਇਆ ਅਤੇ ਤੋਤੇ ਨਾਲ ਮਿਲ ਕੇ ਰਾਮ ਨਾਮ ਪੜ੍ਹਦੀ-ਪੜ੍ਹਾਉਂਦੀ ਗਨਿਕਾ ਦਾ ਜੀਵਨ-ਕਾਰਜ ਸਿਰੇ ਚਾੜ੍ਹ ਕੇ ਉਸ ਦੀ ਸੰਭਾਲ ਕੀਤੀ; ਏਸੇ ਤਰ੍ਹਾਂ ਹੇ ਸਤਿਗੁਰੂ ਪਾਤਿਸ਼ਾਹ ਜੀ ! (ਜਿਵੇਂ ਆਪ ਜੀ ਨੇ ਪਹਿਲੇ ਜੁਗਾਂ ਵਿਚ ਆਪਣੀ ਕਲਾ ਵਰਤਾਅ ਕੇ ਆਪਣੇ ਦਾਸਾਂ ਦੀ ਲਾਜ ਰਖੀ

ਸੀ, ਹੁਣ) ਕਲਜੁਗ ਦੇ ਪਹਿਰੇ ਵਿਚ ਤ੍ਰੁਠ ਕੇ ਆਪਣੇ ਦਾਸ (ਨਲ੍ਹ) ਭੱਟ ਦੀ ਵੀ ਪੈਜ ਰਖੋ ਜੀ।

**ਅਬ ਰਾਖਹੁ ਦਾਸ ਭਾਟ ਕੀ ਲਾਜ॥**
**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ,**
**ਹਰਨਾਖਸ ਫਾਰੇ ਕਰ ਆਜ॥**
**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ,**
**ਛੀਨਤ ਬਸਤ੍ਰ ਦੀਨ ਬਹੁ ਸਾਜ॥**
**ਸੋਦਾਮਾ ਅਪਦਾ ਤੇ ਰਾਖਿਆ,**
**ਗਨਿਕਾ ਪੜ੍ਹਤ ਪੂਰੇ ਤਿਹ ਕਾਜ॥**
**ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ,**
**ਰਾਖਹੁ ਦਾਸ ਭਾਟ ਕੀ ਲਾਜ॥੮॥੧੨॥** *(ਪੰਨਾ ੧੪੦੦)*

ਬਲ੍ਹ ਭੱਟ ਜੀ 'ਸਵਈਏ ਮਹਲੇ ਚਉਥੇ ਕੇ ੪' ਦੇ ਸਿਰਲੇਖ ਹੇਠ ਅੰਕਿਤ ਆਪਣੇ ਤੀਜੇ ਸਵਈਏ ਵਿਚ ਦਰਸਾਉਂਦੇ ਹਨ:

ਨਾਰਦ, ਧ੍ਰੂਅ, ਪ੍ਰਹਲਾਦ ਸੁਦਾਮਾ ਆਦਿ ਜਿਹੜੇ ਪੂਰਬਲੇ ਜੁਗਾਂ ਦੇ ਭਗਤ ਗਿਣੇ ਜਾਂਦੇ ਹਨ, ਅੰਬਰੀਕ, ਜਯਦੇਵ, ਤ੍ਰਿਲੋਚਨ, ਨਾਮਦੇਵ ਅਤੇ ਕਬੀਰ ਆਦਿ ਜੋ ਭਗਤ ਮੰਨੇ ਜਾਂਦੇ ਹਨ, ਉਹਨਾਂ ਲਈ, ਭਾਵ, ਉਹਨਾਂ ਦੀ (ਕਿਰਤਮ ਨਾਮ ਦੀ) ਪੂਰਬਲੀ ਕਮਾਈ ਨੂੰ ਸਫਲ ਕਰਨ ਲਈ ਗੁਰੂ-ਜੋਤਿ ਦਾ ਪਰਤੱਖ ਅਵਤਾਰ ਕਲਜੁਗ ਵਿਖੇ ਹੋਇਆ ਅਤੇ ਉਹਨਾਂ ਦੇ ਤੱਤ-ਉਧਾਰ ਵਜੋਂ ਗੁਰੂ-ਜਸ ਸਾਰੇ ਸੰਸਾਰ ਉਤੇ ਪਸਰਿਆ ਹੋਇਆ ਹੈ।

ਹੇ (ਗੁਰੂ ਨਾਨਕ ਦੇਵ ਜੀ ਦੇ ਜੋਤਿ-ਸਰੂਪ) ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ! ਸੰਸਾਰ ਉਤੇ ਆਪ ਜੀ ਦੀ ਜੈ ਜੈ ਕਾਰ ਹੋ ਰਹੀ ਹੈ, ਆਪ ਜੀ ਨੇ ਹਰੀ ਅਤੇ ਉਸ ਦਾ ਪਰਮ-ਪਦ ਪਾ ਲਿਆ ਹੈ।

**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ॥**
**ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ॥**
**ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ, ਜਸੁ ਜਗਤ੍ਰ ਪਰਿ ਛਾਇਯਉ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ॥੩॥**
*(ਪੰਨਾ ੧੪੦੫)*

ਉਪ੍ਰੋਕਤ ਸਵਈਏ ਦੀ ਤੀਜੀ ਤੁਕ ਵਿਚ 'ਤਿਨ ਕੌ ਅਵਤਾਰੁ ਭਯਉ

ਕਲਿ ਭਿੰਤਰਿ' ਦਾ ਅਰਥ ਕਰਨ ਲਗਿਆਂ ਕਈ ਟੀਕਾਕਾਰਾਂ ਨੇ 'ਕੌ' ਸ਼ਬਦ ਦੀ ਲਗਮਾਤ੍ਰੀ ਬਣਤਰ ਵਲ ਗਹੁ ਨਹੀਂ ਕੀਤਾ, ਜਾਂ ਅਣਗੌਲਿਆ ਕਰ ਛਡਿਆ ਹੈ। ਇਹ 'ਕੌ' ਸ਼ਬਦ 'ਕਉ' ਦਾ ਰੂਪਾਂਤਰ ਹੈ ਅਤੇ 'ਤਿਨ ਕੌ' ਦਾ ਅਰਥ 'ਤਿਨ੍ਹਾਂ ਲਈ' ਹੀ ਬਣਦਾ ਹੈ, 'ਤਿਨ੍ਹਾਂ ਦਾ' ਕਿਸੇ ਸੂਰਤ ਵਿਚ ਨਹੀਂ ਬਣਦਾ। ਇਸ ਸਵਈਏ ਦੇ ਸਹੀ ਅਰਥ ਅਤੇ ਭਾਵ ਸਮਝਣ ਲਈ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਵਿਆਖਿਆ ਤੋਂ ਅਗਵਾਈ ਅਤੇ ਸਹਾਇਤਾ ਲੈਣੀ ਬਣਦੀ ਹੈ। ਭਾਈ ਸਾਹਿਬ ਜੀ ਪਹਿਲੀ ਵਾਰ ਦੀ ੧੬ਵੀਂ ਪਉੜੀ ਵਿਚ ਕਲਿਜੁਗ ਦੀ ਮਹੱਤਤਾ ਦਰਸਾਉਂਦੇ ਹੋਏ ਲਿਖਦੇ ਹਨ ਕਿ ਹਰ ਕਿਸੇ ਨੂੰ ਪਿਛਲੇ ਜੁਗਾਂ ਵਿਚ ਕੀਤੀ ਕਮਾਈ ਦਾ ਫਲ ਕਲਿਜੁਗ ਵਿਚ ਹੀ ਪ੍ਰਾਪਤ ਹੁੰਦਾ ਹੈ:

**ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੈ ਨ ਕਾਈ॥**
**ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜ ਨ ਪਾਈ॥**
**ਲਹੇ ਕਮਾਣਾ ਏਤੁ ਜੁਗਿ ਪਿਛਲੀਂ ਜੁਗੀਂ ਕਰੀ ਕਮਾਈ॥**
**ਪਾਯਾ ਮਾਨਸ ਦੇਹ ਕੌ ਐਥੋਂ ਚੁਕਿਆ ਠੌਰ ਨ ਠਾਈ॥**
**ਕਲਿਜੁਗ ਕੇ ਉਪਕਾਰ ਸੁਣ ਜੈਸੇ ਬੇਦ ਅਥਰਬਣ ਗਾਈ॥**
**ਭਾਉ ਭਗਤਿ ਪਰਵਾਣ ਹੈ ਜਗ ਹੋਮ ਤੇ ਪੁਰਬਿ ਕਮਾਈ॥**
**ਕਰ ਕੇ ਨੀਚ ਸਦਾਵਣਾ ਤਾ ਪ੍ਰਭ ਲੇਖੈ ਅੰਦਰਿ ਪਾਈ॥**
**ਕਲਿਜੁਗ ਨਾਵੈ ਕੀ ਵਡਿਆਈ॥੧੬॥੧॥**

ਇਸ ਤੋਂ ਪਹਿਲੀ, ਭਾਵ, ੧੫ਵੀਂ ਪਉੜੀ ਵਿਚ ਭਾਈ ਸਾਹਿਬ ਭਾਈ ਗੁਰਦਾਸ ਜੀ ਸਿਧਾਂਤਕ ਨੁਕਤਾ ਨਿਰੂਪਣ ਕਰਦੇ ਹਨ ਕਿ ਮਨੁੱਖ ਵਾਸ਼ਨਾ ਦਾ ਬੱਧਾ ਹੋਇਆ ਫਿਰ ਫਿਰ ਬਦਲਵੇਂ ਸਰੀਰ ਧਾਰ ਕੇ ਵਖ ਵਖ ਜੁਗਾਂ ਵਿਚ ਭਟਕਦਾ ਰਹਿੰਦਾ ਹੈ। ਤਿੰਨਾਂ ਜੁਗਾਂ ਦੀ ਕਰਮ-ਕਾਂਡੀ ਪਰਕ੍ਰਿਆ ਨਾਲ ਜਨਮ ਮਰਨ ਦਾ ਸੰਸਾ ਨਹੀਂ ਚੁਕਦਾ। ਫਿਰ ਜੇ ਕਲਜੁਗ ਅੰਦਰ ਵੀ ਦੇਹ ਧਾਰ ਕੇ ਮਨੁੱਖ ਕਰਮ-ਕਾਂਡ ਵਿਚ ਹੀ ਫਸਿਆ ਰਵ੍ਹੇ ਤਾਂ ਭਵ-ਸਾਗਰ ਤੋਂ ਉੱਧਾਰ ਦਾ ਗਵਾਚਾ ਅਉਸਰ ਫਿਰ ਹੱਥ ਨਹੀਂ ਆਉਂਦਾ।

ਕਲਜੁਗ ਵਿਚ ਭਾਉ ਭਗਤੀ ਪ੍ਰਵਾਣ ਹੈ ਅਤੇ ਇਸ ਜੁਗ ਅੰਦਰ ਨਾਮ ਦੀ ਹੀ ਸਰਬੋਤਮਤਾ ਹੈ। ਕਲਿਜੁਗੀ ਜੀਵਾਂ ਦੇ ਉੱਧਾਰ ਲਈ ਗੁਰੂ-ਜੋਤਿ ਦਾ ਹੀ ਪਹਿਰਾ ਹੈ, ਜੋ ਨਿਰੰਤਰ ਗੁਰੂ-ਸ਼ਬਦ (ਗੁਰਬਾਣੀ) ਵਿਚ ਵਰਤ ਰਹੀ ਹੈ। ਗੁਰੂ-ਘਰ ਵਿਚ ਕੇਵਲ ਅਤੇ ਕੇਵਲ ਨਾਮ ਦੀ ਹੀ ਪ੍ਰਧਾਨਤਾ ਹੈ:

**ਏਹੁ ਅਹੇਰਾ ਕੀਨੋ ਦਾਨੁ ॥**
**ਨਾਨਕ ਕੈ ਘਰਿ ਕੇਵਲ ਨਾਮੁ ॥੪॥੪॥** *(ਪੰਨਾ ੧੧੩੬)*

ਧੁਰ ਦਰਗਾਹੋਂ ਪਾਰਬ੍ਰਹਮ ਪਰਮੇਸਰ ਵਲੋਂ ਦਿਤੇ-ਦ੍ਰਿੜ੍ਹਾਏ ਨਿਰਦੇਸ਼ ਅਨੁਸਾਰ ਗੁਰੂ-ਜੋਤਿ ਵਲੋਂ ਸਤਿਨਾਮ ਦਾ ਚਕਰ ਚਹੁੰ-ਕੁੰਟੀ ਫਿਰਾ ਕੇ ਸਮੂਹ ਪ੍ਰਾਣੀ ਮਾਤ੍ਰ ਦਾ ਉੱਧਾਰ ਕੀਤਾ ਗਿਆ, ਹੋ ਰਿਹਾ ਹੈ ਅਤੇ ਹੁੰਦਾ ਰਹੇਗਾ :

**ਕਲਿਜੁਗ ਬਾਬੈ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ ॥**
*(ਵਾਰ ੧, ਪਉੜੀ ੨੩)*

**ਜਿਤੀ ਨਵਖੰਡ ਮੇਦਨੀ ਸਤਿਨਾਮੁ ਦਾ ਚਕਰ ਫਿਰਾਇਆ ॥**
*(ਵਾਰ ੧, ਪਉੜੀ ੩੭)*

**ਕਲਿਜੁਗੁ ਉਧਾਰਿਆ ਗੁਰਦੇਵ ॥**
**ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥੨॥੧੪੦॥**
*(ਪੰਨਾ ੪੦੬)*

ਗੁਰਬਾਣੀ ਦੇ ਜਿਸ ਸ਼ਬਦ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਆਪਣੀ ਉਪ੍ਰੋਕਤ ਵਰਣਿਤ ਪਹਿਲੀ ਵਾਰ ਦੀ ਪੰਦਰ੍ਹਵੀਂ ਅਤੇ ਸੋਲ੍ਹਵੀਂ ਪਉੜੀ ਵਿਚ ਕੀਤੀ ਹੈ, ਉਹ ਸ਼ਬਦ ਇਸ ਪ੍ਰਕਾਰ ਹੈ :

**ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥**
**ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥੧॥**
**ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥**
**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ਰਹਾਉ॥**
**ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥**
**ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ**
**ਕਲਿ ਮਹਿ ਕੀਰਤਿ ਹਰਿ ਨਾਮਾ ॥੨॥**
**ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥**
**ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥**
**ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥**
**ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੪॥**
*(ਪੰਨਾ ੭੯੭)*

ਧੁਰੋਂ ਪਾਰਬ੍ਰਹਮ ਵਲੋਂ ਬੰਨ੍ਹੇ ਗਏ ਧ੍ਰਵੇ [ਧੁਰਿ ਖਸਮੈ ਕਾ ਹੁਕਮੁ ਪਾਇਆ

ਵਿਣੁ ਸਤਿਗੁਰ ਚੇਤਿਆ ਨ ਜਾਏ ॥੨॥੧੯॥ (ਪੰਨਾ ੫੫੬)] ਮੁਜਬ ਸਤਿਗੁਰੂ ਬਿਨਾ, ਅਥਵਾ, ਸਤਿਗੁਰੂ ਤੋਂ ਨਾਮ ਦੀ ਬਖ਼ਸ਼ਸ਼ ਹੋਏ ਬਗ਼ੈਰ ਕਿਸੇ ਵੀ ਜੀਵ ਨੂੰ ਗਿਆਨ ਹੋਣਾ ਹਰਗਿਜ਼ ਸੰਭਵ ਨਹੀਂ, ਇਹ ਤੱਥ ਭਾਵੇਂ ਬ੍ਰਹਮਾ, ਨਾਰਦ ਅਤੇ ਬੇਦ ਬਿਆਸ ਨੂੰ ਪੁਛ ਵੇਖੋ (ਉਹਨਾਂ ਨੂੰ ਵੀ ਗਿਆਨ ਗੁਰੂ ਬਗ਼ੈਰ ਨਹੀਂ ਹੋਇਆ) :

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ਰਹਾਉ॥੧੦॥** *(ਪੰਨਾ ੫੯)*

ਪੁਨਾ :

**ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥**
**ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ ॥੧॥੨॥**
*(ਪੰਨਾ ੧੧੨੫)*

ਗੁਰਬਾਣੀ ਤੋਂ ਸੇਧ ਮਿਲਦੀ ਹੈ ਕਿ ਭਗਤ ਪ੍ਰਹਿਲਾਦ ਜੀ ਦੀ ਦ੍ਰਿੜ੍ਹਤਾ ਅਤੇ ਸਾਧਨਾ ਦੇ ਫਲ-ਸਰੂਪ ਹਰਨਾਖਸ ਦੈਂਤ ਤੋਂ ਰਖਿਆ ਭਾਵੇਂ ਨਰਸਿੰਘ ਰੂਪ ਦੁਆਰਾ ਹੋਈ, ਪਰ ਉਸ ਨੇ ਪਰਮ-ਗਤੀ ਗੁਰੂ ਦੁਆਰਾ ਹੀ ਪਾਈ। ਏਸੇ ਤਰ੍ਹਾਂ ਭਗਤ ਜਨਕ ਜੀ ਦੀ ਨਾਮ ਵਿਚ ਤੱਤ-ਲਿਵ ਗੁਰੂ ਦੁਆਰਾ ਹੀ ਲਗੀ ਅਤੇ ਰਿਸ਼ੀ ਵਸ਼ਿਸ਼ਟ ਜੀ ਆਪਣੇ ਵੇਲੇ ਦੀ ਲੋਕ-ਰੀਤਿ ਅਨੁਸਾਰ ਭਾਵੇਂ ਲੋਕਾਚਾਰੀ ਜਗਤ-ਗੁਰੂ ਅਖਵਾਂਦੇ ਰਹੇ, ਪਰ ਉਹਨਾਂ ਨੂੰ ਪਰਮ-ਗਤੀ ਪ੍ਰਦਾਨ ਕਰਨ ਵਾਲਾ ਹਰਿ-ਨਾਮ ਰੂਪੀ ਗੁਰੂ-ਉਪਦੇਸ਼ ਗੁਰੂ-ਜੋਤਿ ਦੁਆਰਾ ਹੀ ਪ੍ਰਾਪਤ ਹੋਇਆ :

**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥**
**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥**
**ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥**
**ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ ॥**
**ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥** *(ਪੰਨਾ ੫੯੧)*

[*ਨੋਟ:* ਉਪ੍ਰੋਕਤ ਪਉੜੀ ਵਿਚ ਗੁਰਮੁਖਿ ਤੋਂ ਭਾਵ ਹੈ ਗੁਰੂ ਦੁਆਰਾ, ਗੁਰੂ ਦੀ ਰਾਹੀਂ, ਗੁਰੂ ਦਾ ਅਨੁਸਾਰੀ ਹੋ ਕੇ]

ਪੂਰਬ-ਕਾਲੀ ਅਵਤਾਰਾਂ, ਦੇਵੀ ਦੇਵਤਿਆਂ, ਰਿਸ਼ੀਆਂ ਮੁਨੀਆਂ ਦੁਆਰਾ ਕਰਤਾ ਪੁਰਖ ਦੀ ਉਹਨਾਂ ਨੂੰ ਬਖ਼ਸ਼ੀ ਅਕਲ-ਕਲਾ ਸਦਕਾ ਕਈ ਚਮਤਕਾਰੀ ਕ੍ਰਿਸ਼ਮੇ ਰੂਪਮਾਨ ਹੋਏ, ਜਿਸ ਕਾਰਨ ਜਨ-ਸਾਧਾਰਨ ਦਾ ਉਹਨਾਂ ਤੋਂ ਪ੍ਰਭਾਵਤ

ਹੋਣਾ ਕੁਦਰਤੀ ਗੱਲ ਸੀ। ਚਮਤਕਾਰੀ ਕ੍ਰਿਸ਼ਮਿਆਂ ਤੋਂ ਪ੍ਰਭਾਵਤ ਅਤੇ ਅਚੰਭਤ ਹੋਏ ਹੋਏ ਜਨ-ਸਾਧਾਰਨ ਉਹਨਾਂ ਅਵਤਾਰਾਂ ਨੂੰ ਹੀ ਪਾਰਬ੍ਰਹਮ ਮੰਨ ਕੇ ਪੂਜਣ ਲਗ ਪਏ ਅਤੇ ਇਸ ਤਰ੍ਹਾਂ ਸਹੀ ਨਿਸ਼ਾਨੇ ਤੋਂ ਖੁੰਝ ਗਏ, ਜਿਸ ਕਾਰਨ ਉਹਨਾਂ ਦੀ ਲੋੜੀਂਦੀ ਆਤਮ-ਪ੍ਰਗਤੀ ਨਾ ਹੋ ਸਕੀ। ਦੂਜੇ ਪਾਸੇ ਚਮਤਕਾਰੀ ਕ੍ਰਿਸ਼ਮੇ ਕਰਨਹਾਰੇ ਅਵਤਾਰਾਂ ਵਿਚ ਹਉਮੈ ਹੰਕਾਰ ਦਾ ਪਸਾਰਾ, ਪਸਰ ਗਿਆ। ਉਹ ਹਉਮੈ ਅਧੀਨ ਆਪਣੇ ਆਪ ਨੂੰ ਹੀ ਪਾਰਬ੍ਰਹਮ ਸਮਝਣ ਅਤੇ ਲੋਕਾਂ ਤੋਂ ਅਖਵਾਉਣ ਲਗ ਪਏ। *ਬਚਿਤ੍ਰ ਨਾਟਕ* ਵਿਚ ਉਹਨਾਂ ਦੇ ਪਰਪੰਚ ਵਲ ਸੰਕੇਤ ਕੀਤਾ ਮਿਲਦਾ ਹੈ:

**ਜਿਨ ਜਿਨ ਤਨਿਕ ਸਿਧ ਕੋ ਪਾਯੋ॥**
**ਤਿਨ ਤਿਨ ਅਪਨਾ ਰਾਹੁ ਚਲਾਯੋ॥**
**ਪਰਮੇਸਰ ਨ ਕਿਨਹੂੰ ਪਹਿਚਾਨਾ॥**
**ਮਮ ਉਚਾਰ ਤੇ ਭਯੋ ਦਿਵਾਨਾ॥੧੬॥**
**ਪਰਮ ਤਤ ਕਿਨਹੂੰ ਨ ਪਛਾਨਾ॥**
**ਆਪ ਆਪ ਭੀਤਰਿ ਉਰਝਾਨਾ..... ॥੧੭॥**
**ਜੇ ਪ੍ਰਭ ਪਰਮ ਪੁਰਖ ਉਪਜਾਏ॥**
**ਤਿਨ ਤਿਨ ਅਪਨੇ ਰਾਹ ਚਲਾਏ....॥੨੬॥**
**ਸਭ ਤੇ ਅਪਨਾ ਨਾਮ ਜਪਾਯੋ॥**
**ਸਤਿਨਾਮ ਕਾਹੂ ਨ ਦ੍ਰਿੜਾਯੋ॥੨੭॥**
**ਸਭ ਅਪਨੀ ਅਪਨੀ ਉਰਝਾਨਾ॥**
**ਪਾਰਬ੍ਰਹਮ ਕਾਹੂ ਨ ਪਛਾਨਾ..... ॥੨੮॥** *(ਬਚਿਤ੍ਰ ਨਾਟਕ, ਧਿਆਇ ੬)*

ਪੁਨਾ:

**ਕਹਾ ਭਯੋ ਜੁ ਆਨਿ ਜਗਤ ਮੈ ਦਸ ਕੁ ਅਸੁਰ ਹਰਿ ਘਾਏ॥**
**ਅਧਿਕ ਪਰਪੰਚ ਦਿਖਾਇ ਸਭਨ ਕਹ ਆਪਹਿ ਬ੍ਰਹਮੁ ਕਹਾਏ॥੧॥(੩॥੫॥)**
*(ਰਾਗੁ ਕਲਿਆਣ ਪਾ: ੧੦)*

ਸਪੱਸ਼ਟ ਹੈ ਕਿ ਪੂਰਬ-ਕਾਲੀ ਅਵਤਾਰੀ ਪੁਰਸ਼ ਰਿਧੀ ਸਿਧੀ ਪਾ ਕੇ ਜਰ ਨਾ ਸਕੇ ਅਤੇ ਹਉਮੈ-ਹੰਕਾਰ ਦੇ ਖੱਡੇ ਵਿਚ ਜਾ ਡਿਗੇ। ਖ਼ੁਦ ਤਾਂ ਅਧੋਗਤੀ ਨੂੰ ਪ੍ਰਾਪਤ ਹੋਏ ਹੀ, ਪਰ ਨਾਲ ਹੀ ਜਨ-ਸਾਧਾਰਨ ਨੂੰ ਸਤਿਨਾਮ ਦ੍ਰਿੜ੍ਹਾ ਕੇ ਪਾਰਬ੍ਰਹਮ ਦੇ ਲੜ ਲਾਉਣ ਦੀ ਬਜਾਏ ਉਨ੍ਹਾਂ ਕੋਲੋਂ ਆਪਣੀ ਹੀ ਪੂਜਾ ਕਰਾਈ।

ਬਾਕੀ ਰਿਸ਼ੀ ਮੁਨੀ, ਸਿਧ ਸਾਧਿਕ, ਤਪੀ-ਤਪੀਸ਼ਰ ਵੀ ਤਨਿਕ ਸਿਧ ਨੂੰ ਪ੍ਰਾਪਤ ਕਰ ਕੇ ਵਰ ਸਰਾਪ ਦੀ ਉਲਝਣ ਵਿਚ ਹੀ ਉਲਝ ਗਏ। ਗੁਰਬਾਣੀ ਦੇ ਅਧਿਐਨ ਤੋਂ ਸੋਝੀ ਹੁੰਦੀ ਹੈ ਕਿ ਬ੍ਰਹਮਾ, ਬਿਸਨੁ, ਮਹੇਸੁ ਆਦਿ ਦੇਵਤੇ, ਰਿਸ਼ੀ ਮੁਨੀ, ਤਪੀ-ਤਪੀਸਰ ਮਾਇਆ ਦੇ ਛਲ-ਛਿਦ੍ਰ ਤੋਂ ਬਚ ਨਾ ਸਕੇ ਤੇ ਮਾਇਆ ਦੇ ਪ੍ਰਭਾਵ੍ ਅਧੀਨ ਤਿੰਨਾਂ ਗੁਣਾਂ ਦੀ ਘੁੰਮਣ-ਘੇਰੀ ਵਿਚ ਭੰਬਲ-ਭੂਸੇ ਖਾਂਦੇ ਰਹੇ, ਗੁਰਵਾਕ :

ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ॥
ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥
ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ॥
ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥੨॥੧੦॥

*(ਪੰਨਾ ੯੯੨)*

ਪਾਇ ਠਗਉਲੀ ਸਭੁ ਜਗੁ ਜੋਹਿਆ॥
ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥
ਗੁਰਮੁਖਿ ਨਾਮਿ ਲਗੇ ਸੇ ਸੋਹਿਆ॥੨॥੯੬॥ *(ਪੰਨਾ ੩੯੪)*

ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ॥
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ॥
ਗੁਰਮੁਖਿ ਗਿਆਨ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ॥੩॥੫॥

*(ਪੰਨਾ ੫੫੯)*

ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ॥
ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ॥
ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ॥੧॥੮॥

*(ਪੰਨਾ ੮੫੨)*

ਬ੍ਰਹਮਾ ਬਿਸਨੁ ਮਹਾਦੇਉ ਤ੍ਰੈਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ॥੨॥੧੪॥

*(ਪੰਨਾ ੭੩੫)*

ਸਨਕਾਦਿਕ ਨਾਰਦ ਮੁਨਿ ਸੇਖਾ॥
ਤਿਨ ਭੀ ਤਨ ਮਹਿ ਮਨ ਨਹੀ ਪੇਖਾ॥੩॥੩੬॥ *(ਪੰਨਾ ੩੩੦)*

ਛਿਅ ਜਤੀ ਮਾਇਆ ਕੇ ਬੰਦਾ ॥
ਨਵੈ ਨਾਥ ਸੂਰਜ ਅਰੁ ਚੰਦਾ ॥
ਤਪੇ ਰਖੀਸਰ ਮਾਇਆ ਮਹਿ ਸੂਤਾ ॥
ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥੩॥.....
ਮਾਇਆ ਅੰਤਰਿ ਭੀਨੇ ਦੇਵ ॥
ਸਾਗਰ ਇੰਦ੍ਰਾ ਅਰੁ ਧਰਤੇਵ ॥
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥
ਤਬ ਛੂਟੇ ਜਬ 'ਸਾਧੂ' ਪਾਇਆ ॥੫॥੫॥੧੩॥ *(ਪੰਨਾ ੧੧੬੦)*

ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥
ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥੬॥.....
ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥
ਨਾਨਕ ਹਰਿ ਜਨ ਅਨਦਿਨੁ ਨਿਰਮਲ
ਜਿਨ ਕਉ ਕਰਮਿ ਨੀਸਾਣੁ ਪਇਆ ॥੯॥੧॥ *(ਪੰਨਾ ੧੧੫੩)*

ਸ੍ਰੀ ਗਯੰਦ ਭੱਟ ਜੀ ਨੇ ਆਪਣੀ ਰਚਨਾ ਵਿਚ ਦੇਵੀ-ਦੇਵਤਿਆਂ ਦੇ ਹਉਮੈ-ਹੰਕਾਰ-ਵਸ ਹੋ ਕੇ ਪਰਪੰਚੀ ਬਣ ਬੈਠਣ ਵਲ ਸੰਕੇਤ ਕੀਤਾ ਹੈ :

ਬ੍ਰਹਮਾ ਬਿਸਨੁ ਸਿਰੇ ਤੈ ਅਗਨਤ
ਤਿਨ ਕਉ ਮੋਹੁ ਭਯਾ ਮਨ ਮਦ ਕਾ ॥੧॥੧॥ *(ਪੰਨਾ ੧੪੦੩)*

ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚ ਇਹਨਾਂ ਦੇਵੀ-ਦੇਵਤਿਆਂ ਆਦਿ ਦੀ ਅੰਦਰਲੀ 'ਮੋਹੁ ਭਯਾ ਮਨ ਮਦ ਕਾ' ਵਾਲੀ ਦਸ਼ਾ ਨੂੰ ਵਿਸਥਾਰ ਸਹਿਤ ਵਰਣਾਇਆ ਹੈ :

## *ਇੰਦਰ ਦੀ ਕਰਣੀ*

ਗੋਤਮ ਨਾਰ ਅਹਿੱਲਿਆ ਤਿਸ ਨੋ ਦੇਖਿ ਇੰਦ੍ਰ ਲੋਭਾਣਾ ॥
ਪਰ ਘਰ ਜਾਇ ਸਰਾਪ ਲੈ ਹੋਇ ਸਹਸ ਭਗ ਪਛੋਤਾਣਾ ॥
ਸੁੰਞਾ ਹੋਆ ਇੰਦ੍ਰ ਲੋਕ ਲੁਕਿਆ ਸਰਵਰ ਮਨ ਸ਼ਰਮਾਣਾ ॥.....

*(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧੮)*

## ਨਾਰਦ ਮੁਨਿ, ਸਨਕਾਦਿ, ਸੁਕਦੇਉ ਆਦਿ

ਨਾਰਦੁ ਮੁਨੀ ਅਖਾਇੰਦਾ ਅਗਮੁ ਜਾਣ ਨ ਧੀਰਜ ਆਣੈ॥
ਸੁਣਿ ਸੁਣਿ ਮਸਲਤ ਮਜਲਸੈ ਕਰ ਕਰ ਚੁਗਲੀ ਆਖ ਵਖਾਣੈ॥
ਬਾਲ ਬੁੱਧ ਸਨਕਾਦਿਕਾ ਬਾਲ ਸੁਭਾਉ ਨ ਵਿਰਤੀ ਆਣੈ॥
ਜਾਇ ਬੈਕੁੰਠ ਕਰੋਧ ਕਰ ਦੇਇ ਸਰਾਪ ਜੈ ਬਿਜੈ ਧਿਙਾਣੈ॥
ਅਹੰਮੇਉ ਸੁਕਦੇਉ ਕਰ ਗਰਭ ਵਾਸ ਹਉਮੈ ਹੈਰਾਣੈ॥
ਚੰਦ ਸੂਰਜ ਅਉਲੰਗ ਭਰੈ ਉਦੈ ਅਸਤ ਵਿਚ ਆਵਣ ਜਾਣੈ॥
ਸਿਵ ਸਕਤੀ ਵਿਚਿ ਗਰਬੁ ਗੁਮਾਣੈ॥ *(ਵਾਰ ੧੨, ਪਉੜੀ ੧੧)*

## ਜਤੀ ਸਤੀ, ਸਿਧ ਨਾਥ

ਜਤੀ ਸਤੀ ਸੰਤੋਖੀਆ ਜਤ ਸਤ ਜੁਗਤਿ ਸੰਤੋਖ ਨ ਜਾਤੀ॥
ਸਿਧ ਨਾਥ ਬਹੁ ਪੰਥ ਕਰ ਹਉਮੈ ਵਿਚਿ ਕਰਨ ਕਰਮਾਤੀ॥
*(ਵਾਰ ੧੨, ਪਉੜੀ ੧੨)*

## ਧ੍ਰੂ, ਪ੍ਰਹਿਲਾਦ, ਵਿਭੀਖਣ, ਅੰਬਰੀਕ, ਬਲਿ, ਜਨਕ

ਧ੍ਰੂ ਪ੍ਰਹਿਲਾਦ ਵਿਭੀਖਣੋਂ ਅੰਬਰੀਕ ਬਲਿ ਜਨਕ ਵਖਾਣਾ॥
ਰਾਜ ਕੁਆਰ ਹੁਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ॥
ਧ੍ਰੂ ਮਤ੍ਰੇਈ ਚੰਡਿਆ ਪੀਉ ਫੜ ਪ੍ਰਹਲਾਦ ਰਵਾਣਾ॥
ਭੇਦ ਬਿਭੀਖਣ ਲੰਕ ਲੈ ਅੰਬਰੀਕ ਲੈ ਚਕ੍ਰ ਲੁਭਾਣਾ॥
ਪੈਰ ਕੜਾਹੇ ਜਨਕ ਦਾ ਕਰ ਪਾਖੰਡ ਧਰੰਮ ਧਿਙਾਣਾ॥
ਆਪ ਗਵਾਇ ਵਿਗੁਚਣਾ ਦਰਗਹ ਪਾਏ ਮਾਣ ਨਿਮਾਣਾ॥
ਗੁਰਮੁਖ ਸੁਖ ਫਲ ਪਤਿ ਪਰਵਾਣਾ॥ *(ਵਾਰ ੧੨, ਪਉੜੀ ੧੪)*

## ਬ੍ਰਹਮਾ, ਮਹਾਦੇਉ, ਦਸ ਅਉਤਾਰ

ਬ੍ਰਹਮਾਦਿਕ ਵੇਦਾਸਣੇ ਨੇਤਿ ਨੇਤਿ ਕਰਿ ਭੇਦ ਨ ਪਾਯਾ॥
ਮਹਾਦੇਵ ਅਵਧੂਤ ਹੋਇ ਨਮੋ ਨਮੋ ਕਰਿ ਧਯਾਨ ਨ ਆਯਾ॥
ਦਸ ਅਵਤਾਰ ਅਕਾਰ ਕਰਿ ਏਕੰਕਾਰ ਨ ਅਲਖ ਲਖਾਯਾ॥
*(ਵਾਰ ੧੬, ਪਉੜੀ ੧੪)*

## ਬ੍ਰਹਮਾ ਦੀ ਕਰਣੀ

ਬ੍ਰਹਮਾ ਵਡਾ ਅਖਾਇਦਾ ਨਾਭ ਕਵਲ ਦੀ ਨਾਲ ਸਮਾਣਾ॥
ਆਵਾਗਵਣ ਅਨੇਕ ਜੁਗ ਓੜਕ ਵਿਚ ਹੋਆ ਹੈਰਾਣਾ॥
ਓੜਕ ਕੀਤੋਸੁ ਆਪਣਾ ਆਪ ਗਣਾਇ ਭਰਮ ਭੁਲਾਣਾ॥
ਚਾਰੇ ਵੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥
ਲੋਕਾਂ ਨੋ ਸਮਝਾਇੰਦਾ ਵੇਖ ਸੁਰਸਤੀ ਰੂਪ ਲੁਭਾਣਾ॥.....

(ਪਉੜੀ ੭, ਵਾਰ ੧੨)

## ਦਸ ਅਵਤਾਰਾਂ ਦੇ ਕਰਮ

ਬਿਸ਼ਨ ਲਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ॥
ਮੱਛ ਕੱਛ ਵੈਰਾਹ ਰੂਪ ਨਰਸਿੰਘ ਹੋਇ ਬਾਵਨ ਬੋਧਾਰੇ॥
ਪਰਸਰਾਮ ਰਾਮ ਕਿਸ਼ਨ ਹੋ ਕਿਲਕ ਕਲੰਕੀ ਅਤਿ ਅਹੰਕਾਰੇ॥
ਖਤਰੀ ਮਾਰੇ ਇਕੀਹ ਵਾਰ ਰਾਮਾਇਣ ਕਰ ਭਾਰਥ ਭਾਰੇ॥
ਕਾਮ ਕਰੋਧ ਨ ਸਾਧਿਓ ਲੋਭ ਮੋਹ ਅਹੰਕਾਰ ਨ ਮਾਰੇ॥
ਸਤਿਗੁਰ ਪੁਰਖ ਨ ਭੇਟਿਆ ਸਾਧ ਸੰਗਤ ਸਹਲੰਗ ਨ ਸਾਰੇ॥
ਹਉਮੈ ਅੰਦਰਿ ਕਾਰ ਵਿਕਾਰੇ॥ (ਪਉੜੀ ੮, ਵਾਰ ੧੨)

## ਮਹਾਦੇਉ ਦੀ ਅੰਦਰਲੀ ਦਸ਼ਾ

ਮਹਾਦੇਉ ਅਉਧੂਤ ਹੋਇ ਤਾਮਸ ਅੰਦਰਿ ਜੋਗ ਨ ਜਾਣੈ॥
ਭੈਰਉ ਭੂਤ ਕਸੂਤ ਵਿਚ ਖੇਤ੍ਰਪਾਲ ਬੈਤਾਲ ਧਿਙਾਣੈ॥
ਅੱਕ ਧਤੂਰਾ ਖਾਵਣਾ ਰਾਤੀ ਵਾਸਾ ਮੜ੍ਹੀ ਮਸਾਣੈ॥
ਪੈਨੈ ਹਾਥੀ ਸ਼ੀਹ ਖਲ ਡਉਰੂ ਵਾਇ ਕਰੈ ਹੈਰਾਣੈ॥
ਨਾਥਾ ਨਾਥ ਸਦਾਇਦਾ ਹੋਇ ਅਨਾਥ ਨ ਹਰਿ ਰੰਗ ਮਾਣੈ॥
ਸਿਰਠਿ ਸੰਘਾਰੈ ਤਾਮਸੀ ਜੋਗ ਨ ਭੋਗ ਨ ਜੁਗਤਿ ਪਛਾਣੈ॥
ਗੁਰਮੁਖਿ ਸੁਖ ਫਲ ਸਾਧ ਸੰਗਾਣੈ॥ (ਪਉੜੀ ੯, ਵਾਰ ੧੨)

ਭਾਈ ਗੁਰਦਾਸ ਜੀ ਨੇ ਆਪਣੀ ਬਾਰ੍ਹਵੀਂ ਵਾਰ ਦੀ ਪੰਦਰ੍ਹਵੀਂ ਪਉੜੀ ਵਿਚ ਕਲਜੁਗ ਵਿਚ ਹੋਏ ਭਗਤਾਂ ਦਾ ਜ਼ਿਕਰ ਕਰਦਿਆਂ ਉਹਨਾਂ ਦੀ ਅਰੰਭਕ ਅਵਸਥਾ ਵਿਚ ਆਪਾ ਜਨਾਉਣ ਦੀ ਰੁਚੀ ਵਲ ਸੰਕੇਤ ਕੀਤਾ ਹੈ, ਜੋ ਉਹਨਾਂ

ਵਿਚ ਗੁਰੂ-ਦਰੋਂ ਵਰੋਸਾਏ ਜਾਣ ਤੋਂ ਪਹਿਲਾਂ ਪਰਵਿਰਤ ਸੀ :

**ਕਲਿਜੁਗ ਨਾਮਾ ਭਗਤ ਹੋਇ ਫੇਰ ਦੇਹੁਰਾ ਗਾਇ ਜੀਵਾਈ॥**
**ਭਗਤ ਕਬੀਰ ਵਖਾਣੀਐ ਬੰਦੀਖਾਨੇ ਤੇ ਉਠਿ ਜਾਈ॥**
**ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ॥**
**ਜਨ ਰਵਿਦਾਸ ਚਮਾਰ ਹੋਇ ਚਹੁੰ ਵਰਨਾਂ ਵਿਚ ਕਰ ਵਡਿਆਈ॥**
**ਬੇਣਿ ਹੋਯਾ ਅਧਿਆਤਮੀ ਸੈਣ ਨੀਚ ਕੁਲ ਅੰਦਰ ਨਾਈ॥**
**ਪੈਰੀ ਪੈ ਪਾਖਾਕ ਹੋਇ ਗੁਰਸਿਖਾਂ ਵਿਚ ਵਡੀ ਸਮਾਈ॥**
**ਅਲਖ ਲਖਾਇ ਨ ਅਲਖ ਲਖਾਈ॥੧੫॥੧੨॥**

ਕਲਜੁਗ ਦੇ ਭਗਤ ਜਨਾਂ ਦੇ ਗੁਰੂ-ਦਰੋਂ ਵਰੋਸਾਏ ਜਾਣ ਦਾ ਸੰਕੇਤ ਕੇਵਲ ਭੱਟਾਂ ਨੇ ਹੀ ਨਹੀਂ ਕੀਤਾ, ਗੁਰਬਾਣੀ ਵਿਚੋਂ ਵੀ ਇਸ ਬਾਰੇ ਸੋਝੀ ਮਿਲਦੀ ਹੈ :

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥੩॥੨੨॥**

*(ਪੰਨਾ ੬੭)*

ਏਥੇ ਇਹ ਵਰਣਨ ਕਰਨਾ ਕੁਥਾਂ ਨਹੀਂ ਕਿ ਗਿਆਨੀ ਗੁਰਦਿਤ ਸਿੰਘ ਜੀ ਨੇ ਆਪਣੀ ਵਡ-ਅਕਾਰੀ ਅਤੇ ਤਤ-ਦਰਸਾਰੀ ਪੁਸਤਕ *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਗੁਰਬਾਣੀ ਅਤੇ ਗੁਰ-ਇਤਿਹਾਸ ਵਿਚੋਂ ਭਰਪੂਰ ਹਵਾਲਿਆਂ ਤੋਂ ਇਲਾਵਾ ਵਖ ਵਖ ਭਗਤਾਂ ਨਾਲ ਸੰਬੰਧਤ ਇਤਿਹਾਸ ਵਿਚੋਂ ਅਤੇ ਗ਼ੈਰ-ਸਿਖ ਲਿਖਾਰੀਆਂ ਦੀਆਂ ਲਿਖਤਾਂ ਦੇ ਅਧਾਰ 'ਤੇ ਭਗਤਾਂ ਦੇ ਗੁਰੂ-ਦਰੋਂ ਵਰੋਸਾਏ ਜਾਣਾ ਸਿਧ ਕੀਤਾ ਹੈ। ਬੁਧੀਜੀਵੀ ਵਰਗ ਨੂੰ ਗਿਆਨੀ ਜੀ ਦੇ ਖੋਜ-ਕਾਰਜ ਨੂੰ ਅਗੇ ਤੋਰਨਾ ਬਣਦਾ ਹੈ।

ਗਿਆਨੀ ਜੀ ਦੀ ਲੇਖਣੀ ਤੋਂ ਬਹੁਤ ਚਿਰ ਪਹਿਲਾਂ ਇਸ ਸੰਬੰਧ ਵਿਚ ਭਾ: ਸਾ: ਭਾ: ਰਣਧੀਰ ਸਿੰਘ ਜੀ ਵਲੋਂ ਆਪਣੀ ਪੁਸਤਕ *ਗੁਰਮਤਿ ਲੇਖ* ਵਿਚ 'ਭਗਤ-ਬਾਣੀ ਕਿਵੇਂ ਉਚਾਰਨ ਹੋਈ', 'ਭਗਤ ਬਾਣੀ ਤੇ ਭੱਟ-ਬਾਣੀ', 'ਪਿਛਲੇ ਭਗਤਾਂ ਦਾ ਉਧਾਰ ਤੇ ਸਤਿਨਾਮੁ' ਆਦਿ ਸਿਰਲੇਖਾਂ ਥਲੇ ਕਈ ਲੇਖ ਲਿਖੇ ਮਿਲਦੇ ਹਨ।

ਇਸ ਤੋਂ ਵੀ ਬਹੁਤ ਚਿਰ ਪਹਿਲਾਂ ਸ੍ਰੀ ਕਲਿਆਣ ਦਾਸ ਉਦਾਸੀ ਜੀ

ਵਲੋਂ *ਸਭ ਤੇ ਵਡਾ ਸਤਿਗੁਰ ਨਾਨਕੁ* ਨਾਮੀ ਵਡ-ਅਕਾਰੀ ਪੁਸਤਕ ਵਿਚ ਤੱਥਾਂ ਦੇ ਅਧਾਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਰਬ-ਸ਼੍ਰੋਮਣੀ ਜਗਤ-ਗੁਰੂ ਸਿਧ ਕੀਤਾ ਹੋਇਆ ਹੈ। ਪਿਛੇ ਜਿਹੇ (ਸਾਲ ਕੁ ਹੋਇਐ) ਅਮ੍ਰੀਕਾ ਨਿਵਾਸੀ ਭਾ: ਸਾ: ਮਨਮੋਹਨ ਸਿੰਘ ਜੀ ਨੇ ਇਸ ਸੰਬੰਧੀ ਲੇਖ ਲਿਖ ਕੇ ਅਮ੍ਰੀਕਾ ਵਿਚ ਪ੍ਰਕਾਸ਼ਤ ਕੀਤਾ ਹੈ।

ਭੱਟਾਂ ਦੇ ਹੇਠ ਲਿਖੇ ਸਵਈਏ ਤੋਂ ਕਈ ਵੀਰ ਟਪਲਾ ਖਾ ਜਾਂਦੇ ਹਨ ਕਿ ਇਸ ਵਿਚ ਅਵਤਾਰ-ਮਹਿਮਾ ਨਿਰੂਪਣ ਕੀਤੀ ਹੋਈ ਹੈ :

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**
**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ**
**ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥**
**ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ**
**ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥**
**ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ**
**ਈਸੁ ਬੰਮ੍ਯ੍ਰ ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ ਚਾਹਿ ਜੀਉ ॥**
**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥** *(ਪੰਨਾ ੧੪੦੨)*

ਇਸ ਸਵਈਏ ਵਿਚ ਤਿੰਨਾਂ ਕਾਲਾਂ ਅਤੇ ਤਿੰਨਾਂ ਭਵਨਾਂ ਵਿਚ ਵਿਆਪਕ ਸਦਾ-ਥਿਰ ਸਰਬ-ਸਮਰੱਥ, ਆਦਿ ਪੁਰਖ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਹੀ ਕੀਤੀ ਹੋਈ ਹੈ, ਜਿਹਾ ਕਿ ਇਸ ਦੀ ਅੰਤਲੀ ਤੁਕ ਤੋਂ ਸਪੱਸ਼ਟ ਹੈ। ਸਵਈਏ ਦੀ ਅਰੰਭਕ ਤੁਕ ਵੀ ਵਾਹਿਗੁਰੂ ਦੀ ਹੀ ਉਸਤਤਿ ਨਿਰੂਪਣ ਕਰਦੀ ਹੈ। ਬਾਕੀ ਤੁਕਾਂ ਅੰਦਰ ਵੀ ਵਾਹਿਗੁਰੂ ਦੀ ਅਕਲ-ਕਲਾ ਦੀ ਹੀ ਮਹਿਮਾ ਹੈ ਕਿ ਜਦੋਂ ਅਤੇ ਜਿੰਨੀ ਦੇਰ ਇਹ ਅਕਲ-ਕਲਾ ਸ੍ਰੀ ਕ੍ਰਿਸ਼ਨ ਜੀ ਅੰਦਰ ਵਰਤੀ, ਇਸ ਦੇ ਤੁਫ਼ੈਲ ਸ੍ਰੀ ਕ੍ਰਿਸ਼ਨ ਜੀ ਦੀ ਪੰਜ-ਭੂਤਕੀ ਮੂਰਤਿ ਵੀ ਅਕਰਖਨ-ਸ੍ਰੋਤ ਹੋ ਗਈ ਅਤੇ ਸ੍ਰੀ ਕ੍ਰਿਸ਼ਨ ਜੀ ਪਾਸੋਂ ਇਸ ਅਕਲ-ਕਲ ਦੀ ਬਰਕਤ ਸਦਕਾ ਹੀ ਕੁਝ ਅਦਭੁਤ ਕਾਰਨਾਮੇ ਰੂਪਮਾਨ ਹੋਏ। ਸੋ, ਇਹ ਕਰਤਾ ਪੁਰਖ ਦਾ ਹੀ ਰਚਿਆ ਖੇਲ-ਤਮਾਸ਼ਾ ਸੀ।

ਗੁਰੂ ਨਾਨਕ ਪਾਤਿਸ਼ਾਹ ਦੇ ਰਾਜ-ਜੋਗ ਮਾਣਨ ਦੀ ਗਾਥਾ ਚਾਲੂ ਰਖਦਿਆਂ ਸ੍ਰੀ ਨਲ੍ਯ੍ਯ ਭੱਟ ਜੀ ਨੇ ਹੇਠ ਲਿਖਿਆ ਸਵਈਆ ਉਚਾਰਿਆ :

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥

*(ਪੰਨਾ ੧੩੯੦)*

ਇਸ ਸਵਈਏ ਅੰਦਰ ਪੂਰਬਲੇ ਜੁਗਾਂ ਦੇ ਅਵਤਾਰਾਂ ਅਤੇ ਗੁਰੂ-ਜੋਤਿ ਨੂੰ ਇਕ ਕੜੀ ਦੇ ਰੂਪ ਵਿਚ ਵਰਣਾਏ ਹੋਣ ਕਾਰਨ ਇਸ ਤੋਂ ਜਨ-ਸਾਧਾਰਨ ਅੰਦਰ ਸ਼ੰਕਾ ਪੈਦਾ ਹੁੰਦੀ ਹੈ ਕਿ ਕੀ ਪੂਰਬਲੇ ਜੁਗਾਂ ਦੇ ਅਵਤਾਰ ਅਤੇ ਗੁਰੂ-ਜੋਤਿ ਇਕ-ਸਮਾਨ ਹੀ ਹਨ ? ਵਾਸਤਵ ਵਿਚ ਇਸ ਸਵਈਏ ਅੰਦਰ ਗੁਰੂ ਅਤੇ ਪਰਮੇਸਰ ਨੂੰ ਇਕ ਰੂਪ ਮੰਨ ਕੇ ਉਸ ਦੀ ਅਕਲ-ਕਲਾ ਦਾ ਹੀ ਅਭਿਨੰਦਨ ਕੀਤਾ ਹੋਇਆ ਹੈ। 'ਤੈ ਮਾਣਿਓ' ਇਸ ਸਵਈਏ ਦੇ ਅਰਥਾਂ ਨੂੰ ਸਪੱਸ਼ਟਾਉਣ ਵਾਲਾ ਵਾਕੰਸ਼ ਹੈ। ਤਿਸ ਗੁਰ-ਪਰਮੇਸਰ ਨੇ ਸਤਿਜੁਗ ਵਿਚ ਰਾਜ-ਜੋਗ ਮਾਣਿਆ ਅਤੇ ਬਾਵਨ ਅਵਤਾਰ ਦੇ ਰੂਪ ਵਿਚ ਆਪਣੀ ਅਕਲ-ਕਲਾ ਟਿਕਾਅ ਕੇ ਹੰਕਾਰੀ ਬਲਿ ਰਾਜੇ ਨੂੰ ਛਲਿਆ। ਤ੍ਰੇਤੇ ਜੁਗ ਵਿਚ ਤਿਸ ਗੁਰ-ਪਰਮੇਸਰ ਨੇ ਹੀ ਰਘੂਵੰਸ਼ ਦੇ ਰਾਜਾ ਰਾਮਚੰਦਰ ਵਿਚ ਆਪਣੀ ਅਕਲ-ਕਲਾ ਰਖ ਕੇ ਰਾਵਣ ਦਾ ਨਾਸ਼ ਕੀਤਾ। ਦੁਆਪਰ ਵਿਚ ਇਹ ਅਕਲ-ਕਲਾ ਸ੍ਰੀ ਕ੍ਰਿਸ਼ਨ ਮੁਰਾਰੀ ਵਿਚ ਵਰਤਾਅ ਕੇ ਜ਼ਾਲਮ ਕੰਸ ਦਾ ਨਿਸਤਾਰਾ ਕੀਤਾ ਅਤੇ ਉਗ੍ਰਸੈਨ ਭਗਤ ਨੂੰ ਰਾਜ ਦਿਵਾ ਕੇ ਭਗਤ-ਜਨਾਂ ਨੂੰ ਅਭੈ-ਦਾਨ ਦਿਤਾ।

ਗੁਰ-ਪਰਮੇਸਰ ਨੇ ਪਹਿਲੇ ਜੁਗਾਂ ਅੰਦਰ ਅਵਤਾਰ-ਜਾਮੇ ਪੈਦਾ ਕਰ ਕੇ ਅਤੇ ਉਹਨਾਂ ਵਿਚ ਆਪਣੀ ਤਨਕ-ਮਾਤ੍ਰ ਅਕਲ-ਕਲਾ ਵਰਤਾਅ ਕੇ, ਉਹਨਾਂ ਦੁਆਰਾ ਕੁਝ ਚਮਤਕਾਰੀ ਕੌਤਕ ਵਰਤਾਏ, ਪਰ ਕਲਜੁਗ ਵਿਚ ਪ੍ਰਤਖ ਤੌਰ 'ਤੇ ਆਪਣੀ ਸੰਪੂਰਨ ਕਲਾ ਗੁਰੂ-ਜੋਤਿ-ਜਾਮਿਆਂ ਅੰਦਰ ਟਿਕਾਅ ਕੇ 'ਸ੍ਰੀ ਗੁਰੂ-ਰਾਜ ਅਖਿਚਲ ਅਟਲ' ਦਾ ਵਰਦਾਨ ਦਿਤਾ। ਇਸ ਤਰ੍ਹਾਂ ਪ੍ਰਾਣੀ-ਮਾਤ੍ਰ ਦੇ ਸਰਬ-ਕਾਲੀ ਨਿਸਤਾਰੇ ਲਈ ਗੁਰ-ਸ਼ਬਦ ਦੇ ਰੂਪ ਵਿਚ 'ਗੁਰੂ-ਜੋਤਿ' ਦੀ ਸਦੀਵੀ ਸਥਾਪਨਾ ਕਰ ਦਿਤੀ।

ਉਪ੍ਰੋਕਤ ਸਵਈਏ ਅੰਦਰ ਗੁਰਮਤਿ ਸਿਧਾਂਤ ਹੀ ਪ੍ਰਤਿਪਾਦਨ ਕੀਤਾ

ਹੋਇਆ ਹੈ। ਦਸਮੇਸ਼ ਪਿਤਾ ਸ੍ਰੀ ਕਲਗੀਧਰ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਵਲੋਂ ਚੰਡੀ ਦੀ ਵਾਰ ਦੀ ਦੂਜੀ ਪਉੜੀ ਵਿਚ ਅਜਿਹਾ ਹੀ ਵਿਚਾਰ ਨਿਰੂਪਣ ਕੀਤਾ ਮਿਲਦਾ ਹੈ:

**ਤੈਂ ਹੀ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸੁ ਕਰਾਇਆ॥**
**ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ॥**
**ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥....੨॥**

ਅਜੋਕੇ ਬੁਧੀਜੀਵੀਏ 'ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥' ਪੰਗਤੀ ਦੇ ਅਰਥ ਹੀ ਆਪਣੀ ਅਲਪ ਬੁਧੀ ਅਨੁਸਾਰ ਤ੍ਰੋੜ ਮ੍ਰੋੜ ਕੇ ਕਰਦੇ ਹਨ। 'ਗੁਰੂ' ਅਤੇ 'ਪਰਮੇਸਰ' ਦੀ ਪਰਸਪਰ ਆਤਮ-ਅਭੇਦਤਾ ਦਾ ਰਹੱਸ ਸਾਡੇ ਅਨੁਭਵ ਵਿਚ ਆਇਆ ਹੀ ਨਹੀਂ ਅਤੇ ਏਸੇ ਕਾਰਨ ਅਸੀਂ ਆਪਣੇ ਆਪ ਨੂੰ ਗੁਰੂ-ਬਾਬੇ ਦੇ ਅਥਾਹ ਅਤੇ ਅਮੁਕ ਭਗਤਿ-ਭੰਡਾਰਾਂ ਦੇ ਵਾਰਸ ਅਖਵਾਉਂਦੇ ਹੋਏ ਵੀ ਇਹਨਾਂ ਤੋਂ ਮੁਸਤਫ਼ੀਦ (ਕ੍ਰਿਤਾਰਥ) ਹੋਣੋਂ ਵਿਰਵੇ ਹੀ ਹਾਂ।

ਸਤਿਗੁਰੂ ਮਿਹਰ ਕਰਨ 'ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥' ਅਤੇ 'ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ॥' ਆਦਿ ਤੁਕਾਂ ਵਿਚ ਨਿਰੂਪਣ ਕੀਤਾ ਰਹੱਸ ਸਾਡੇ ਅਨੁਭਵ ਵਿਚ ਜਾਗੇ ਤੇ ਅਸੀਂ ਗੁਰੂ ਬਾਬੇ ਦੇ ਸੁਜੋਗ ਵਾਰਸ ਬਣ ਕੇ ਉਸ ਦੀ ਵਡਿਆਈ ਦਾ ਪੱਲੂ ਸੰਸਾਰ ਵਿਚ ਫੇਰ ਸਕੀਏ।

[*ਨੋਟ:* ਉਪ੍ਰੋਕਤ ਵਿਚਾਰ ਵਿਚ ਵਖ ਵਖ ਪ੍ਰਮਾਣਾਂ ਦੀ ਲੜੀ ਜੋੜਨ ਲਈ ਦਾਸ ਵਲੋਂ ਆਪਣੀ ਸੀਮਤ ਗਿਆਨ-ਸਮਰੱਥਾ ਮੂਜਬ ਸੰਖੇਪ ਟਿਪਣੀਆਂ ਹੀ ਦਿਤੀਆਂ ਗਈਆਂ ਹਨ। ਇਹ ਬੜਾ ਗੰਭੀਰ ਅਤੇ ਵਿਸ਼ਾਲ ਵਿਸ਼ਾ ਹੈ, ਜਿਸ ਉਤੇ ਕਿਸੇ ਰੌਸ਼ਨ-ਦਿਮਾਗ਼ ਗੁਰਸਿਖ ਨੂੰ ਪੀ-ਐਚ.ਡੀ. ਕਰਨੀ ਬਣਦੀ ਹੈ।]

## *ਟੀਕੇ ਬਾਰੇ*

ਸ੍ਰੀ ਹਰਿਮੰਦਰ ਸਾਹਿਬ ਵਿਚ ਇਹ ਮਰਯਾਦਾ ਢੇਰ ਚਿਰ ਤੋਂ ਚਲੀ ਆਉਂਦੀ ਹੈ ਕਿ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦੀ ਸੇਵਾ ਕੀਤੇ ਜਾਣ ਸਮੇਂ ਕੁਝ ਕੁ ਨਿਸ਼ਕਾਮ ਗੁਰਸਿਖ ਨਾਲੋ ਨਾਲ ਭੱਟਾਂ ਦੇ ਸਵਈਏ ਵਾਰੋ ਵਾਰੀ ਪ੍ਰੇਮ ਸਹਿਤ ਪੜ੍ਹਦੇ ਹਨ। ਉਹਨਾਂ ਦੀ ਭਾਵਨਾ, ਸਾਧਨਾ ਅਤੇ

ਨਿਸ਼ਕਾਮ ਸੇਵਾ ਸ਼ਲਾਘਾ-ਯੋਗ ਹੈ।

ਕਿਸੇ ਸੁਸਿਖਿਅਤ ਟਕਸਾਲੀ ਗਿਆਨੀ ਤੋਂ ਸਵਈਆਂ ਦੇ ਪਾਠ ਦੀ ਸੰਥਾ ਨਾ ਕੀਤੇ ਜਾਣ ਕਾਰਨ ਕਈ ਸਜਣਾਂ ਵਲੋਂ ਸਵਈਆਂ ਵਿਚਲੇ ਕੁਝ ਸ਼ਬਦਾਂ ਦਾ ਉਚਾਰਣ ਸਹੀ ਨਹੀਂ ਹੁੰਦਾ ਅਤੇ ਕਈ ਤੁਕਾਂ ਵਿਚ ਬਿਸ੍ਰਾਮ ਉਚਿਤ ਸਥਾਨ 'ਤੇ ਨਹੀਂ ਦਿਤਾ ਜਾਂਦਾ।

ਇਸ ਬਾਣੀ ਦੇ ਅਰਥ-ਬੋਧ ਦੀ ਅਣਹੋਂਦ ਵੀ ਇਸ ਦਾ ਸੰਭਵ ਕਾਰਨ ਹੋ ਸਕਦੀ ਹੈ। ਚੂੰਕਿ ਸਵਈਆਂ ਦੇ ਉਚਾਰਣ ਦਾ ਪ੍ਰੋਗਰਾਮ ਰੇਡੀਓ ਰਾਹੀਂ ਪ੍ਰਸਾਰਨ ਕੀਤਾ ਜਾਂਦਾ ਹੈ, ਇਸ ਲਈ ਥਾਂ-ਪਰ-ਥਾਂ ਦੇ ਸ੍ਰੋਤੇ ਗੁਰਸਿਖ ਵੀ ਇਸ ਬਾਣੀ ਦੇ ਅਰਥ-ਬੋਧ ਦੀ ਜਾਣਕਾਰੀ ਹੋਣ ਦੀ ਸੂਰਤ ਵਿਚ ਇਸ ਦਾ ਵਧੇਰੇ ਅਨੰਦ ਮਾਣ ਸਕਦੇ ਹਨ। ਇਸ ਤੱਥ ਨੂੰ ਮੁਖ ਰਖ ਕੇ ਇਸ਼ ਬਾਣੀ ਦਾ ਸਰਲ ਟੀਕਾ ਕਰਨ ਦਾ ਯਤਨ ਕੀਤਾ ਗਿਆ ਹੈ। ਟੀਕੇ ਵਿਚ ਪੂਰੇ ਅਰਥਾਂ ਤੋਂ ਇਲਾਵਾ ਕਠਨ ਸ਼ਬਦਾਂ ਦੇ ਪਦ-ਅਰਥ ਅਤੇ ਉਚਾਰਣ-ਸੇਧ ਦੇ ਨਾਲ ਨਾਲ ਤੁਕਾਂ ਵਿਚਲੇ ਅਰਧ-ਬਿਸ੍ਰਾਮਾਂ ਬਾਰੇ ਵੀ ਜਾਣਕਾਰੀ ਦਿਤੀ ਗਈ ਹੈ।

ਇਸ ਤੋਂ ਇਲਾਵਾ ਸਵਈਆਂ ਵਿਚ ਆਏ ਨਾਵਾਂ ਥਾਵਾਂ ਦਾ ਵੇਰਵਾ ਮਹਾਨ ਕੋਸ਼ ਨੂੰ ਅਧਾਰ ਬਣਾ ਕੇ ਦਿਤਾ ਗਿਆ ਹੈ। ਇਹ ਸੂਚਨਾ ਪਾਠਕਾਂ ਦੀ ਗਿਆਤ ਲਈ ਜ਼ਰੂਰੀ ਸਮਝੀ ਸੀ, ਪਰ ਵੇਖਣ ਵਿਚ ਆਇਆ ਹੈ ਕਿ ਕੁਝ ਵਿਅਕਤੀਆਂ ਦੀਆਂ ਕਰਣੀਆਂ ਗੁਰੂ-ਸਰਨਿ ਵਿਚ ਆਉਣ ਤੋਂ ਪਹਿਲਾਂ ਬੜੀਆਂ ਕਸੂਤੀਆਂ ਪੜ੍ਹਨ ਵਿਚ ਮਿਲੀਆਂ ਹਨ, ਜੋ ਓਵੇਂ ਜਿਵੇਂ ਹੀ ਦਿਤੀਆਂ ਗਈਆਂ ਹਨ।

ਗੁਰਬਾਣੀ ਅਗਾਧ ਬੋਧ ਹੈ। ਕੋਈ ਵੀ ਪ੍ਰਾਣੀ ਗੁਰਬਾਣੀ ਦੇ ਸਹੀ ਅਰਥ ਕਰਨ ਦਾ ਦਾਅਵਾ ਨਹੀਂ ਬੰਨ੍ਹ ਸਕਦਾ। ਜਿੰਨੀ ਜਿੰਨੀ ਡੂੰਘੀ ਚੁਭੀ ਕੋਈ ਟੀਕਾਕਾਰ ਗੁਰਬਾਣੀ-ਰੂਪ ਸਮੁੰਦਰ ਵਿਚ ਮਾਰ ਸਕੇ, ਓਨੇ ਹੀ ਸਾਰਥਕ ਅਰਥ ਕਰਨ ਦੀ ਉਸ ਨੂੰ ਸਤਿਗੁਰਾਂ ਵਲੋਂ ਬਖ਼ਸ਼ਸ਼ ਹੁੰਦੀ ਹੈ।

ਹੱਥਲਾ ਟੀਕਾ ਕਿਸੇ ਇਕ ਵਿਅਕਤੀ ਦੀ ਘਾਲਣਾ ਦਾ ਸਿੱਟਾ ਨਹੀਂ, ਸਗੋਂ ਇਸ ਵਿਚ ਹੇਠ ਲਿਖੇ ਗੁਰਮਤੀ ਸੋਚ ਵਾਲੇ ਗੁਰਸਿਖ ਵਿਦਵਾਨਾਂ ਦਾ ਯੋਗਦਾਨ ਹੈ :

(੧) ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ 'ਵੇਦਾਂਤੀ' ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ।

(੨) ਭਾ: ਸਾ: ਸੇਵਾ ਸਿੰਘ ਜੀ ਸਾਬਕਾ ਐਡੀਟਰ 'ਸੂਰਾ'

(੩) ਭਾ: ਸਾ: ਭਰਪੂਰ ਸਿੰਘ ਜੀ ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ

(੪) ਭਾ: ਸਾ: ਹਰਿਭਜਨ ਸਿੰਘ ਜੀ

(੫) ਭਾ: ਸਾ: ਪ੍ਰੀਤਮ ਸਿੰਘ ਜੀ ਰਿਟਾਇਰਡ ਪੋਸਟ ਮਾਸਟਰ ਜਨਰਲ

(੬) ਭਾ: ਸਾ: ਮਨਜੀਤ ਸਿੰਘ ਜੀ

ਇਹਨਾਂ ਤੋਂ ਇਲਾਵਾ ਸਚਖੰਡ ਵਾਸੀ ਭੈਣ ਦਲਜੀਤ ਕੌਰ ਜੀ ਦਾ ਵੀ ਇਸ ਕਾਰਜ ਵਿਚ ਵਿਸ਼ੇਸ਼ ਯੋਗਦਾਨ ਹੈ।

ਹੱਥਲੇ ਸਟੀਕ ਵਿਚ ਵਾਹ ਲਗਦੇ ਇਹ ਜਤਨ ਕੀਤਾ ਗਿਆ ਹੈ ਕਿ ਅਰਥ, ਬਾਣੀ ਦੇ ਲਗ-ਮਾਤ੍ਰੀ ਸਰੂਪ ਦੇ ਅਧਾਰ 'ਤੇ ਲਗਮਾਤ੍ਰੀ-ਨੇਮਾਂ ਅਨੁਸਾਰ ਕੀਤੇ ਜਾਣ। ਛਾਪੇ ਦੀ ਉਕਾਈ ਕਾਰਨ ਕੁਝ ਸ਼ਬਦਾਂ ਦੇ ਵਖ ਵਖ ਬੀੜਾਂ/ਸੰਚੀਆਂ/ਟੀਕਿਆਂ ਵਿਚ ਪਰਸਪਰ ਭੇਦ ਹੋਣ ਕਾਰਨ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਪਾਵਨ ਸਰੂਪ ਨੂੰ ਹੀ ਸਟੀਕ ਵਿਚਲੀ ਮੂਲ-ਬਾਣੀ ਦਾ ਅਧਾਰ ਬਣਾਇਆ ਗਿਆ ਹੈ।

ਪੂਰੀ ਲਗਨ ਅਤੇ ਮਿਹਨਤ ਦੇ ਬਾਵਜੂਦ ਸਟੀਕ ਵਿਚ ਕਈ ਉਕਾਈਆਂ ਰਹਿ ਜਾਣੀਆਂ ਸੰਭਵ ਹਨ। ਪਾਠਕਾਂ ਵਲੋਂ ਜੋ ਜੋ ਸੁਝਾਅ ਸਮੇਂ ਸਮੇਂ ਪ੍ਰਾਪਤ ਹੋਣਗੇ, ਅਗਲੀ ਛਾਪ ਵਿਚ ਉਹਨਾਂ ਦੇ ਸਾਰਥਕ ਵਿਚਾਰਾਂ ਤੋਂ ਲਾਭ ਉਠਾਣ ਦਾ ਜਤਨ ਕੀਤਾ ਜਾਵੇਗਾ।

ਗੁਰਬਾਣੀ ਦੇ ਪ੍ਰੀਤਵਾਨ ਅਤੇ ਰਸੀਏ ਗੁਰਸਿੱਖਾਂ ਦੇ ਚਰਨਾਂ ਉਤੇ ਸਿਰ ਰਖ ਕੇ ਜਾਚਨਾ ਹੈ ਕਿ ਅਸੀਸ ਬਖ਼ਸ਼ੋ ! ਗੁਰਬਾਣੀ ਹਿਰਦੇ ਵਿਚ ਵਸੇ !! ਜੀਵਨ ਦਾ ਅਧਾਰ ਬਣੇ !!!

ਦਾਸਰਾ

ਅੰਮ੍ਰਿਤਸਰ **ਜੋਗਿੰਦਰ ਸਿੰਘ ਤਲਵਾੜਾ**

੨੨ ਸਤੰਬਰ ੧੯੯੭

# ੧ਓ
# ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

*ਉਚਾਰਣ :*

੧ਓ—ਉਚਾਰਣ 'ਇਕ ਓਅੰਕਾਰ'।

***ਪਦ ਅਰਥ :***

੧—ਕੇਵਲ ਇਕ, ਅਦੁੱਤੀ। ਓ—ਸਿਰਜਨਾਤਮਿਕ ਤੇ ਵਿਆਪਕ-ਸਤਾ-ਸੰਪੰਨ ਬ੍ਰਹਮ। ਸਤਿ ਨਾਮੁ—ਸਤਿ ਸਰੂਪ (ਬ੍ਰਹਮ) ਦਾ ਨਾਮ ਵੀ ਸਤਿ (ਸਦੀਵੀ ਹੋਂਦ ਵਾਲਾ) ਹੈ। ਕਰਤਾ—ਕਰਨਹਾਰ, ਕਰਤਾਰ। ਪੁਰਖੁ—(ਸਭ ਥਾਈਂ, ਸਭਨਾਂ ਵਿਚ) ਵਿਆਪਕ। ਨਿਰਭਉ—ਡਰ-ਭਉ ਤੋਂ ਰਹਿਤ। ਨਿਰਵੈਰੁ—ਵੈਰ-ਭਾਵਨਾ ਤੋਂ ਰਹਿਤ। ਅਕਾਲ—ਕਾਲ ਦੇ ਪ੍ਰਭਾਵ ਤੋਂ ਮੁਕਤ। ਮੂਰਤਿ—ਮੂਰਤੀ, ਨੂਰੀ ਹੋਂਦ-ਹਸਤੀ। ਅਜੂਨੀ—ਜੂਨ-ਜਨਮ ਤੋਂ ਰਹਿਤ। ਸੈਭੰ—ਸੁਤੇ ਪ੍ਰਕਾਸ਼, ਆਪਣੇ ਆਪ ਤੋਂ ਹੋਂਦ ਵਿਚ ਆਇਆ ਹੋਇਆ। ਗੁਰ ਪ੍ਰਸਾਦਿ—ਗੁਰੂ ਦੇ ਪ੍ਰਸਾਦ (ਫ਼ਜ਼ਲ) ਦੁਆਰਾ।

***ਅਰਥ :***

ਸਿਰਜਨਾਤਮਿਕ ਤੇ ਵਿਆਪਕ-ਸੱਤਾ-ਸੰਪੰਨ ਬ੍ਰਹਮ ਕੇਵਲ ਇਕ (ਅਦੁੱਤੀ) ਹੈ, ਸਤਿ ਸਰੂਪ (ਬ੍ਰਹਮ) ਦਾ ਨਾਮ ਵੀ ਸਤਿ (ਸਦੀਵੀ ਹੋਂਦ ਵਾਲਾ) ਹੈ।

(ਓਅੰਕਾਰ ਬ੍ਰਹਮ ਸਾਰੀ ਦ੍ਰਿਸ਼ਟ ਅਦ੍ਰਿਸ਼ਟ ਰਚਨਾ ਦਾ) ਕਰਨਹਾਰ ਹੈ (ਅਤੇ ਆਪਣੀ ਰਚਨਾ ਵਿਚ ਵੀ) ਵਿਆਪਕ ਹੈ।

(ਓਅੰਕਾਰ ਬ੍ਰਹਮ) ਡਰ-ਭਉ ਤੋਂ ਰਹਿਤ ਹੈ (ਕਿਉਂਜੁ ਉਸ ਜੇਡਾ ਕੋਈ ਹੋਰ ਹੈ ਈ ਨਹੀਂ), ਉਹ ਵੈਰ-ਭਾਵਨਾ ਤੋਂ ਰਹਿਤ ਹੈ (ਕਿਉਂਜੁ ਉਸ ਤੋਂ ਵੱਖਰਾ ਕੋਈ ਹੈ ਈ ਨਹੀਂ)।

(ਓਅੰਕਾਰ ਬ੍ਰਹਮ) ਕਾਲ ਦੇ ਪ੍ਰਭਾਵ ਤੋਂ ਮੁਕਤ, ਮੂਰਤੀ (ਨੂਰੀ ਹੋਂਦ-ਹਸਤੀ) ਵਾਲਾ ਹੈ।

(ਓਅੰਕਾਰ ਬ੍ਰਹਮ) ਜੂਨ-ਜਨਮ ਤੋਂ ਰਹਿਤ ਹੈ, ਸੁਤੇ-ਪ੍ਰਕਾਸ਼ (ਆਪਣੇ ਆਪ ਤੋਂ ਹੋਂਦ ਵਿਚ ਆਇਆ ਹੋਇਆ) ਹੈ।

(ਓਅੰਕਾਰ ਬ੍ਰਹਮ ਦਾ ਗਿਆਨ ਅਥਵਾ ਉਸ ਦੀ ਪ੍ਰਾਪਤੀ) ਗੁਰੂ ਦੇ ਪ੍ਰਸਾਦ (ਫ਼ਜ਼ਲ) ਦੁਆਰਾ (ਹੀ ਸੰਭਵ) ਹੈ।

# ਸਵਯੇ ਸ੍ਰੀ ਮੁਖ ਬਾਕ੍ ਮਹਲਾ ੫

*ਉਚਾਰਣ :*

ਸਵਯੇ—ਉਚਾਰਣ 'ਸਵੱਈਏ'। ਸ੍ਰੀ—ਮੂਲ-ਅੱਖਰ 'ਸ' ਅਤੇ ਪੈਰੀਂ ਅੱਖਰ 'ਰ' ਦਾ ਉਚਾਰਣ ਮਿਲਵੇਂ ਰੂਪ ਵਿਚ। *[ਨੋਟ—'ਸ੍ਰੀ' ਦਾ 'ਸਿਰੀ' ਉਚਾਰਣ ਗ਼ਲਤ ਹੈ।]*
ਬਾਕ੍—ਉਚਾਰਣ 'ਬਾਕਿਅ'।
ਮਹਲਾ—(ੳ) 'ਲ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ, (ਅ) 'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਦਰੁਸਤ ਨਹੀਂ।

***ਅਰਥ :***

ਮਹਲਾ ੫ (ਪੰਜਵਾਂ) (ਸ੍ਰੀ ਗੁਰੂ ਅਰਜਨ ਦੇਵ ਜੀ) ਦੇ ਪਾਵਨ ਮੁਖਾਰਬਿੰਦ ਤੋਂ ਉਚਾਰੇ ਹੋਏ ਸਵੱਈਏ-ਰੂਪ ਬਚਨ।

**ਆਦਿ ਪੁਰਖ ਕਰਤਾਰ, ਕਰਣ ਕਾਰਨ ਸਭ ਆਪੇ॥**
**ਸਰਬ ਰਹਿਓ ਭਰਪੂਰਿ, ਸਗਲ ਘਟ ਰਹਿਓ ਬਿਆਪੇ॥**

***ਪਦ ਅਰਥ :***

ਆਦਿ ਪੁਰਖ—ਮੁਢਲਾ ਪੁਰਖ। ਆਦਿ—ਮੂਲ-ਮੁਢ। ਪੁਰਖ—ਸਭਨਾਂ ਵਿਚ ਵਿਆਪਕ ਹੋਂਦ-ਹਸਤੀ। ਕਰਤਾਰ ਪੁਰਖ—ਕਰਤਾ ਪੁਰਖ। ਕਰਣ ਕਾਰਣ ਸਭ—ਸਾਰੀ ਜਗਤ-ਰਚਨਾ ਦਾ ਮੂਲ-ਕਾਰਣ। ਸਰਬ—ਸਭਨੀਂ ਥਾਈਂ। ਭਰਪੂਰਿ—ਪਰੀਪੂਰਨ। ਸਗਲ ਘਟ—ਸਾਰੇ ਜੀਵ ਜੰਤੂਆਂ ਵਿਚ। ਬਿਆਪੇ—ਵਿਆਪ ਰਿਹਾ ਹੈਂ।

**ਅਰਥ :**

ਹੇ (ਸਭ ਰਚਨਾ ਦੇ) ਮੁਢ-ਮੂਲ ਕਰਤਾ ਪੁਰਖ ਜੀ! ਤੂੰ ਆਪ ਹੀ ਸਾਰੀ ਜਗਤ-ਰਚਨਾ ਦਾ ਮੂਲ-ਕਾਰਨ ਅਤੇ ਕਰਣਹਾਰ ਹੈਂ।

ਤੂੰ ਸਭਨੀਂ ਥਾਈਂ ਪਰੀਪੂਰਨ ਹੋ ਰਿਹਾ ਹੈਂ, ਸਾਰੇ ਜੀਵਾਂ-ਜੰਤੂਆਂ ਵਿਚ ਵਿਆਪਕ ਹੋ ਰਿਹਾ ਹੈਂ।

**ਬ੍ਯਾਪਤੁ ਦੇਖੀਐ ਜਗਤਿ, ਜਾਨੈ ਕਉਨੁ ਤੇਰੀ ਗਤਿ,**
**ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ॥**

*ਉਚਾਰਣ :*

ਬ੍ਯਾਪਤੁ—ਉਚਾਰਣ 'ਬਿਆਪਤੁ'। ਰਖ੍ਯਾ-ਉਚਾਰਣ 'ਰਖਿਆ'। ਕਰੈ—ਅੰਤਲੇ ਸੂਰ ਦਾ ਉਚਾਰਣ ਨਾਸਕੀ।

**ਪਦ ਅਰਥ :**

ਬ੍ਯਾਪਤੁ—ਵਿਆਪਕ, ਪਰੀਪੂਰਨ। ਦੇਖੀਐ—ਦੇਖੀਦਾ ਹੈ। ਗਤਿ—ਗਤਿ-ਮਿਤਿ, ਲੀਲ੍ਹਾ। ਸਰਬ ਕੀ—ਸਭਨਾਂ (ਜੀਵਾਂ-ਜੰਤੂਆਂ) ਦੀ। ਰਖ੍ਯਾ—ਰਖਿਆ। ਕਰੈ—ਕਰੈਂ, ਕਰਦਾ ਹੈਂ। ਪਤਿ—ਪਤੀ, ਪਰਮੇਸਰ।

**ਅਰਥ :**

ਹੇ ਹਰੀ! ਤੈਨੂੰ ਸਾਰੇ ਸੰਸਾਰ ਵਿਚ ਵਿਆਪਕ ਦੇਖੀਦਾ ਹੈ, ਤੇਰੀ ਗਤਿ-ਮਿਤਿ (ਲੀਲ੍ਹਾ) ਕੌਣ ਜਾਣ ਸਕਦਾ ਹੈ ? ਤੂੰ ਸਭਨਾਂ (ਜੀਵਾਂ-ਜੰਤਾਂ) ਦੀ ਰੱਖਿਆ ਕਰਦਾ ਹੈਂ, ਤੂੰ ਆਪ ਹੀ (ਸਭਨਾਂ ਦਾ) ਪਤੀ-ਪਰਮੇਸਰ ਹੈਂ।

**ਅਬਿਨਾਸੀ ਅਬਿਗਤ, ਆਪੇ ਆਪਿ ਉਤਪਤਿ॥**
**ਏਕੈ ਤੂਹੀ ਏਕੈ, ਅਨ ਨਾਹੀ ਤੁਮ ਭਤਿ॥**

**ਪਦ ਅਰਥ :**

ਅਬਿਨਾਸੀ—ਨਾਸ-ਰਹਿਤ। ਅਬਿਗਤ—ਵਿਅਕਤੂ (ਪੰਜ-ਭੂਤਕੀ ਹੋਂਦ-ਹਸਤੀ) ਤੋਂ ਬੇ-ਮੁਥਾਜ। ਉਤਪਤਿ—ਉਤਪਤੀ, ਪੈਦਾਇਸ਼। ਅਨ—ਹੋਰ ਕੋਈ। ਭਤਿ—ਭਾਂਤਿ, ਵਰਗਾ।

**ਅਰਥ :**

ਤੂੰ ਨਾਸ-ਰਹਿਤ ਹੈਂ, ਤੂੰ ਵਿਅਕਤ੍ਰ (ਪੰਜ-ਭੂਤਕੀ ਹੋਂਦ-ਹਸਤੀ) ਤੋਂ ਬੇ-ਮੁਥਾਜ ਹੈਂ, ਤੇਰੀ ਉਤਪਤੀ (ਪੈਦਾਇਸ਼) ਆਪਣੇ ਆਪ ਤੋਂ ਹੈ, ਭਾਵ, ਤੂੰ ਸੁਤੇ-ਪ੍ਰਕਾਸ਼ ਹੈਂ।

(ਸੁਤੇ-ਪ੍ਰਕਾਸ਼ ਹੋਂਦ ਵਾਲਾ) ਇਕ ਤੇ ਕੇਵਲ ਇਕ ਤੂੰ ਹੀ ਹੈਂ, ਆਪ ਵਰਗਾ ਹੋਰ ਕੋਈ ਨਹੀਂ।

**ਹਰਿ ਅੰਤੁ ਨਾਹੀ ਪਾਰਾਵਾਰੁ, ਕਉਨੁ ਹੈ ਕਰੈ ਬੀਚਾਰੁ,**
**ਜਗਤ ਪਿਤਾ ਹੈ, ਸ੍ਰਬ ਪ੍ਰਾਨ ਕੋ ਅਧਾਰੁ॥**

**ਉਚਾਰਣ :**

(ਜਗਤ ਪਿਤਾ) ਹੈ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਸ੍ਰਬ—ਮੂਲ-ਅੱਖਰ 'ਸ' ਅਤੇ ਪੈਰੀਂ ਅੱਖਰ 'ਰ' ਦਾ ਉਚਾਰਣ ਮਿਲਵਾਂ।

**ਪਦ ਅਰਥ :**

ਹਰਿ—ਹੇ ਹਰੀ! ਪਾਰਾਵਾਰੁ—ਪਾਰਲਾ ਉਰਾਰਲਾ ਬੰਨਾ, ਹਦ-ਬੰਨਾ। ਕਰੈ—ਕਰਦਾ ਹੈ, ਕਰ ਸਕਦਾ ਹੈ। ਸ੍ਰਬ ਪ੍ਰਾਨ ਕੋ—ਸਾਰੇ ਪ੍ਰਾਣ-ਧਾਰੀਆਂ (ਜੀਵਾਂ-ਜੰਤੂਆਂ) ਦਾ। ਅਧਾਰੁ—ਜੀਵਨ-ਆਸਰਾ।

**ਅਰਥ :**

ਹੇ ਹਰੀ! ਤੇਰਾ ਅੰਤ ਨਹੀਂ, ਤੇਰਾ ਹਦ-ਬੰਨਾ ਨਹੀਂ, ਕਿਹੜਾ (ਅਜਿਹਾ ਬੁਧੀਮਾਨ) ਹੈ ਜੋ ਤੇਰਾ ਵੀਚਾਰ (ਪੂਰੀ ਤਰ੍ਹਾਂ) ਕਰ ਸਕਦਾ ਹੈ ? ਭਾਵ, ਤੂੰ ਅਕੱਥ ਹੈਂ। ਤੂੰ ਵਿਸ਼ਵ-ਸੰਸਾਰ ਦਾ ਪਿਤਾ ਹੈਂ, ਤੂੰ ਸਾਰੇ ਪ੍ਰਾਣ-ਧਾਰੀਆਂ ਦਾ ਆਸਰਾ ਹੈਂ।

**ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ,**
**ਏਕ ਜੀਹ ਕਿਆ ਬਖਾਨੈ॥**
**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥੧॥**

**ਪਦ ਅਰਥ :**

ਦਰਿ—ਦਰ 'ਤੇ। ਤੁਲਿ, ਸਮਸਰਿ—(ਸਮ-ਅਰਥੀ) ਸਮਾਨ, ਵਰਗਾ, ਜਿਹਾ। ਜੀਹ—ਜੀਭ। ਬਖਾਨੈ—ਵਖਾਣ ਸਕਦੀ ਹੈ, ਕਹਿ ਸਕਦੀ ਹੈ।

***ਅਰਥ :***

ਹੇ ਪਾਰਬ੍ਰਹਮ ! ਤੇਰਾ ਅਨਿੰਨ-ਸੇਵਕ ਅਤੇ (ਤੇਰੇ) ਦਰ 'ਤੇ ਪ੍ਰਵਾਨ ਪਇਆ ਭਗਤ (ਗੁਰੂ) ਨਾਨਕ ਦੇਵ (ਅੰਤਰ-ਆਤਮੇ ਤੇਰੇ ਨਾਮ ਨਾਲ ਅਭੇਦ ਹੋਇਆ ਹੋਇਆ) ਤੇਰੇ ਵਰਗਾ ਹੀ (ਭਾਵ, ਤੇਰੇ ਹੀ ਗੁਣਾਂ ਦਾ ਧਾਰਨੀ) ਹੈ। ਇਕ ਜੀਭ (ਤੇਰੀ ਅਤੇ ਤੇਰੇ ਪ੍ਰਵਾਨ ਪਏ ਭਗਤ ਨਾਨਕ ਜੀ ਦੀ ਮਹਿਮਾ) ਕੀ ਵਰਣਨ ਕਰ ਸਕਦੀ ਹੈ ? ਹਾਂ ਜੀ, ਸਦਕੇ ! ਸਦਕੇ !! ਸਦਕੇ !!! ਸਦਕੇ !!!! ਸਦਾ ਸਦਕੇ !!!!! ।੧।

**ਅੰਮ੍ਰਿਤ ਪ੍ਰਵਾਹ ਸਰਿ, ਅਤੁਲ ਭੰਡਾਰ ਭਰਿ,**
**ਪਰੈ ਹੀ ਤੇ ਪਰੈ, ਅਪਰ ਅਪਾਰ ਪਰਿ ॥**

***ਪਦ ਅਰਥ :***

ਪ੍ਰਵਾਹ—ਚਸ਼ਮੇ। ਅਤੁਲ—ਨਾ ਤੋਲੇ ਜਾ ਸਕਣ ਵਾਲੇ, ਅ-ਮਿਣਵੇਂ ਅਤੇ ਅਮੋਲਕ। ਭਰਿ—ਭਰੇ ਹਨ। ਅਪਰ ਅਪਾਰ ਪਰਿ—ਅਪਰ ਅਪਰੰਪਰ, ਹਦ-ਬੰਨੇ ਤੋਂ ਪਰੇ, ਬੇਅੰਤ।

***ਅਰਥ :***

ਹੇ ਪਾਰਬ੍ਰਹਮ ! (ਹਰ ਪਾਸੇ) ਤੇਰੇ ਨਾਮ-ਅੰਮ੍ਰਿਤ ਦੇ ਪਰਵਾਹ (ਚਸ਼ਮੇ) ਚਲ ਰਹੇ ਹਨ, ਅੰਮ੍ਰਿਤ-ਨਾਮ ਦੇ ਅਤੁਲ (ਅ-ਮਿਣਵੇਂ ਅਤੇ ਅਮੋਲਕ) ਭੰਡਾਰ ਭਰੇ ਪਏ ਹਨ।

ਤੂੰ ਪਰੇ ਤੋਂ ਪਰੇ ਹੈਂ, ਅਪਰ ਅਪਰੰਪਰ ਹੈਂ, ਭਾਵ, ਤੇਰਾ ਕੋਈ ਹਦ-ਬੰਨਾ ਨਹੀਂ, ਤੂੰ ਬੇਅੰਤ ਹੀ ਬੇਅੰਤ ਹੈਂ।

**ਆਪੁਨੋ ਭਾਵਨੁ ਕਰਿ, ਮੰਤ੍ਰਿ ਨ ਦੂਸਰੋ ਧਰਿ,**
**ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥**

***ਪਦ ਅਰਥ :***

ਭਾਵਨੁ—ਭਾਵਨਾ, ਮਨ-ਮਰਜ਼ੀ, ਰਜ਼ਾਅ। ਮੰਤ੍ਰਿ—ਮੰਤ੍ਰੀ, ਸਲਾਹਕਾਰ। ਓਪਤਿ—ਸੰਸਾਰ ਦੀ ਉਤਪਤੀ। ਪਰਲੌ—ਸੰਸਾਰ ਦਾ ਵਿਨਾਸ਼। ਨਿਮਖ—ਅੱਖ ਦੇ ਪਲਕਾਰੇ ਜਿੰਨਾ ਸਮਾਂ। ਤੁ—ਤੇਰੇ। ਘਰਿ—ਘਰ ਵਿਚ, ਸਮਰੱਥਾ ਵਿਚ।

***ਅਰਥ :***

ਤੂੰ ਆਪਣਾ ਭਾਣਾ (ਮਨ-ਮਰਜ਼ੀ, ਰਜ਼ਾਅ) ਕਰਦਾ ਹੈਂ, ਕਿਸੇ ਹੋਰ ਨੂੰ ਆਪਣਾ ਮੰਤ੍ਰੀ (ਸਲਾਹਕਾਰ ਨਹੀਂ) ਥਾਪਦਾ। (ਭਾਵ, ਤੂੰ ਕਿਸੇ ਦੂਜੇ ਦੇ ਸਲਾਹ-ਮਸ਼ਵਰੇ ਤੋਂ ਬੇ-ਮੁਥਾਜ ਹੈਂ)। ਤੇਰੇ ਘਰ (ਸਮਰੱਥਾ ਦੇ ਘੇਰੇ) ਵਿਚ ਸੰਸਾਰ ਦੀ ਉਤਪਤੀ ਅਤੇ ਵਿਨਾਸ਼ ਅੱਖ ਦੇ ਪਲਕਾਰੇ ਵਿਚ (ਸੰਭਵ) ਹੈ।

**ਆਨ ਨਾਹੀ ਸਮਸਰਿ, ਉਜੀਆਰੋ ਨਿਰਮਰਿ,**
**ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ॥**

*ਉਚਾਰਣ :*

ਜਾਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਆਨ—ਹੋਰ ਕੋਈ। ਸਮਸਰਿ—ਸਮਾਨ, ਵਰਗਾ, ਬਰਾਬਰੀ ਦਾ। ਉਜੀਆਰੋ—ਗਿਆਨ-ਪ੍ਰਕਾਸ਼। ਨਿਰਮਰਿ—ਨਿਰਮਲ ਕਰਨ ਵਾਲਾ। ਕੋਟਿ—ਕ੍ਰੋੜਾਂ। ਪਰਾਛਤ—ਪਾਪ। ਜਾਹਿ—ਚਲੇ ਜਾਂਦੇ ਹਨ।

***ਅਰਥ :***

(ਅਰਥ ਅਨਵੈ ਕਰ ਕੇ) ਹੇ ਹਰੀ ! ਤੇਰਾ ਗਿਆਨ-ਪ੍ਰਕਾਸ਼ ਅਤਿ ਨਿਰਮਲ ਕਰਨ ਵਾਲਾ ਹੈ, ਕੋਈ ਹੋਰ (ਤੇਰੀ ਅਤੇ ਤੇਰੇ ਗਿਆਨ-ਪ੍ਰਕਾਸ਼ ਦੀ) ਬਰਾਬਰੀ ਦਾ ਨਹੀਂ। ਤੇਰਾ ਹਰਿ-ਨਾਮ ਨਿਰੰਤਰ ਲੈਣ (ਜਪਣ) ਨਾਲ ਕ੍ਰੋੜਾਂ ਹੀ ਪਾਪ ਦੂਰ ਹੋ ਜਾਂਦੇ ਹਨ।

**ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ,**
**ਏਕ ਜੀਹ ਕਿਆ ਬਖਾਨੈ॥**
**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥੨॥**

***ਅਰਥ :***

ਹੇ ਪਾਰਬ੍ਰਹਮ ! ਤੇਰਾ ਅਨਿੰਨ ਸੇਵਕ ਅਤੇ ਤੇਰੇ ਦਰ 'ਤੇ ਪ੍ਰਵਾਨ ਪਇਆ ਭਗਤ (ਗੁਰੂ) ਨਾਨਕ ਦੇਵ (ਅੰਤਰ-ਆਤਮੇ ਤੇਰੇ ਨਾਲ ਅਭੇਦ ਹੋਇਆ ਹੋਇਆ) ਤੇਰੇ ਵਰਗਾ ਹੀ (ਤੇਰੇ ਹੀ ਗੁਣਾਂ ਦਾ ਧਾਰਨੀ) ਹੈ। ਇਕ ਜੀਭ (ਤੇਰੀ ਅਤੇ

ਤੇਰੇ ਪ੍ਰਵਾਨ ਪਏ ਭਗਤ ਨਾਨਕ ਜੀ ਦੀ ਮਹਿਮਾ) ਕੀ ਵਰਣਨ ਕਰ ਸਕਦੀ ਹੈ ? ਹਾਂ ਜੀ, ਸਦਕੇ ! ਸਦਕੇ !! ਸਦਕੇ !!! ਸਦਕੇ !!!! ਸਦਾ ਸਦਕੇ !!!!! ।੨।

**ਸਗਲ ਭਵਨ ਧਾਰੇ, ਏਕ ਥੇਂ ਕੀਏ ਬਿਸਥਾਰੇ,**
**ਪੂਰਿ ਰਹਿਓ ਸ੍ਰਬ ਮਹਿ, ਆਪਿ ਹੈ ਨਿਰਾਰੇ ॥**

*ਉਚਾਰਣ :*

ਹੈ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਸਗਲ ਭਵਨ—ਸਾਰੇ ਖੰਡ-ਬ੍ਰਹਮੰਡ। ਧਾਰੇ—ਇਸਥਿਤ ਕੀਤੇ। ਏਕ ਥੇਂ—ਇਕ (ਆਪਣੇ ਆਪ) ਤੋਂ। ਥੇਂ—ਤੋਂ। ਬਿਸਥਾਰੇ—ਪਸਾਰੇ। ਪੂਰਿ ਰਹਿਓ—ਵਿਆਪਕ ਹੋ ਰਿਹਾ ਹੈਂ। ਸ੍ਰਬ—ਸਭਨਾਂ (ਖੰਡਾਂ ਬ੍ਰਹਮੰਡਾਂ) ਵਿਚ। ਨਿਰਾਰੇ—ਨਿਰਲੇਪ।

***ਅਰਥ :***

(ਹੇ ਵਾਹਿਗੁਰੂ !) ਤੂੰ ਹੀ ਸਾਰੇ ਖੰਡ-ਬ੍ਰਹਮੰਡ (ਰਚ ਕੇ) ਇਸਥਿਤ ਕੀਤੇ ਹੋਏ ਹਨ, ਇਹ ਸਾਰੇ ਵਿਸਥਾਰ (ਪਸਾਰੇ) ਤੂੰ ਇਕ (ਆਪਣੇ ਆਪ) ਤੋਂ ਹੀ ਕੀਤੇ ਹੋਏ ਹਨ। ਤੂੰ ਸਭਨਾਂ (ਖੰਡਾਂ ਬ੍ਰਹਮੰਡਾਂ) ਵਿਚ ਵਿਆਪਕ ਹੋ ਰਿਹਾ ਹੈਂ, ਪਰ (ਇਸ ਦੇ ਬਾਵਜੂਦ) ਤੂੰ ਆਪ (ਸਭ ਕਾਸੇ ਤੋਂ) ਨਿਰਲੇਪ ਹੈਂ।

**ਹਰਿ ਗੁਨ ਨਾਹੀ ਅੰਤ ਪਾਰੇ, ਜੀਅ ਜੰਤ ਸਭਿ ਥਾਰੇ,**
**ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥**

*ਉਚਾਰਣ :*

ਅਲਖ—ਉਚਾਰਣ 'ਅ-ਲਖ'।

***ਪਦ ਅਰਥ :***

ਹਰਿ—ਹੇ ਹਰੀ। ਨਾਹੀ ਅੰਤ ਪਾਰੇ—ਅੰਤ ਨਹੀਂ, ਪਾਰਾਵਾਰ, ਹਦ-ਬੰਨੇ ਨਹੀਂ। ਥਾਰੇ—ਤੇਰੇ। ਸਗਲ ਕੋ—ਸਭਨਾਂ ਦਾ। ਅਲਖ—ਜੋ ਲਖਿਆ ਨਾ ਜਾ ਸਕੇ, ਸਮਝ-ਸੂਝ ਤੋਂ ਪਰੇ। ਮੁਰਾਰੇ—ਮੁਰ-ਦੈਂਤ ਦਾ ਮਾਰ ਮੁਕਾਉਣ ਵਾਲਾ, ਵਾਹਿਗੁਰੂ।

***ਅਰਥ :***

ਹੇ ਹਰੀ ! ਤੇਰੇ ਗੁਣਾਂ ਦਾ ਕੋਈ ਅੰਤ ਨਹੀਂ, ਪਾਰਾਵਾਰ (ਹਦ-ਬੰਨੇ) ਨਹੀਂ, ਸਾਰੇ ਜੀਅ-ਜੰਤ ਤੇਰੇ ਹੀ (ਪੈਦਾ ਕੀਤੇ ਹੋਏ, ਬੱਚੇ) ਹਨ। ਇਕ ਤੂੰ ਹੀ ਸਭਨਾਂ ਦਾ (ਸਮਰੱਥ) ਦਾਤਾਰ ਹੈਂ, ਤੂੰ ਮਨੁੱਖੀ ਸਮਝ-ਸੂਝ ਤੋਂ ਪਰੇ, ਮੁਰ-ਦੈਂਤ (ਅਹੰਕਾਰ) ਦਾ ਮਾਰ ਮੁਕਾਉਣ ਵਾਲਾ (ਵਾਹਿਗੁਰੂ) ਹੈਂ।

**ਆਪ ਹੀ ਧਾਰਨ ਧਾਰੇ, ਕੁਦਰਤਿ ਹੈ ਦੇਖਾਰੇ,**
**ਬਰਨੁ ਚਿਹਨੁ ਨਾਹੀ, ਮੁਖ ਨ ਮਸਾਰੇ ॥**

***ਪਦ ਅਰਥ :***

ਧਾਰਨ—ਠਾਠ, ਪਸਾਰੇ। ਧਾਰੇ—ਇਸਥਿਤ ਕੀਤੇ ਹੋਏ ਹਨ। ਦੇਖਾਰੇ—ਦ੍ਰਿਸ਼ਟਮਾਨ ਦ੍ਰਿਸ਼। ਬਰਨੁ—ਰੂਪ-ਰੰਗ। ਚਿਹਨੁ—ਚਕ੍ਰ-ਚਿਹਨ। ਮਸਾਰੇ—ਦਾੜ੍ਹੀ ਮੁੱਛਾਂ।

***ਅਰਥ :***

ਤੂੰ ਆਪ ਹੀ ਸਾਰੇ ਠਾਠ (ਰਚ ਕੇ) ਇਸਥਿਤ ਕੀਤੇ ਹੋਏ ਹਨ, ਦ੍ਰਿਸ਼ਟਮਾਨ (ਸਾਰੇ) ਦ੍ਰਿਸ਼ ਤੇਰੀ ਹੀ ਕੁਦਰਤਿ ਹੈ। (ਨਿਰਗੁਨ ਸਰੂਪ ਵਿਚ) ਤੇਰਾ ਰੂਪ-ਰੰਗ ਚਿਹਨ-ਚਕ੍ਰ ਕੋਈ ਨਹੀਂ, ਨਾ ਤੇਰਾ (ਪੰਜ-ਭੂਤਕੀ) ਮੂੰਹ ਹੈ, ਨਾ ਹੀ ਮੂੰਹ ਦੀਆਂ ਦਾੜ੍ਹੀ ਮੁੱਛਾਂ।

**ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ,**
**ਏਕ ਜੀਹ ਕਿਆ ਬਖਾਨੈ ॥**
**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੩॥**

***ਅਰਥ :***

ਹੇ ਪਾਰਬ੍ਰਹਮ ! ਤੇਰਾ ਅਨਿੰਨ ਸੇਵਕ ਅਤੇ ਤੇਰੇ ਦਰ 'ਤੇ ਪ੍ਰਵਾਨ ਪਇਆ ਭਗਤ (ਗੁਰੂ) ਨਾਨਕ ਦੇਵ (ਅੰਤਰ-ਆਤਮੇ ਤੇਰੇ ਨਾਲ ਅਭੇਦ ਹੋਇਆ ਹੋਇਆ) ਤੇਰੇ ਹੀ ਵਰਗਾ (ਤੇਰੇ ਹੀ ਗੁਣਾਂ ਦਾ ਧਾਰਨੀ) ਹੈ। ਇਕ ਜੀਭ (ਤੇਰੀ ਅਤੇ ਤੇਰੇ ਪ੍ਰਵਾਨ ਪਏ ਭਗਤ ਨਾਨਕ ਜੀ ਦੀ ਮਹਿਮਾ) ਕੀ ਵਰਣਨ ਕਰ ਸਕਦੀ ਹੈ ? ਹਾਂ ਜੀ, ਸਦਕੇ ! ਸਦਕੇ !! ਸਦਕੇ !!! ਸਦਕੇ !!!! ਸਦਾ ਸਦਕੇ !!!!! ।੩।

**ਸਰਬ ਗੁਣ ਨਿਧਾਨੰ, ਕੀਮਤਿ ਨਾ ਗ੍ਯ੍ਯਾਨੰ ਧ੍ਯ੍ਯਾਨੰ,**
**ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ॥**

*ਉਚਾਰਣ :*

ਗ੍ਯ੍ਯਾਨੰ ਧ੍ਯ੍ਯਾਨੰ—ਉਚਾਰਣ 'ਗਿਆਨੰ' 'ਧਿਆਨੰ'।

***ਪਦ ਅਰਥ :***

ਨਿਧਾਨੰ—ਖ਼ਜ਼ਾਨਾ। ਗ੍ਯ੍ਯਾਨੰ ਧ੍ਯ੍ਯਾਨੰ—ਗਿਆਨ ਧਿਆਨ ਰਾਹੀਂ। ਜਾਨੀਜੈ—ਜਾਣੀਦਾ ਹੈ। ਥਾਨੰ—ਨਿਵਾਸ-ਅਸਥਾਨ।

***ਅਰਥ :***

ਹੇ ਵਾਹਿਗੁਰੂ! ਤੂੰ ਸਾਰੇ ਗੁਣਾਂ ਦਾ ਖ਼ਜ਼ਾਨਾ ਹੈਂ, ਕਿਸੇ ਗਿਆਨ ਧਿਆਨ ਰਾਹੀਂ (ਤੇਰੀ ਅਤੇ ਤੇਰੇ ਗੁਣਾਂ ਦੀ) ਕੀਮਤ ਨਹੀਂ ਪਾਈ ਜਾ ਸਕਦੀ। ਤੇਰਾ ਨੂਰੀ ਨਿਵਾਸ-ਅਸਥਾਨ (ਸਚ-ਖੰਡ) ਉੱਚੇ ਤੋਂ ਉੱਚਾ (ਸਰਵੁੱਚ) ਜਾਣੀਦਾ ਹੈ।

**ਮਨੁ ਧਨੁ ਤੇਰੋ ਪ੍ਰਾਨੰ, ਏਕੈ ਸੂਤਿ ਹੈ ਜਹਾਨੰ॥**
**ਕਵਨ ਉਪਮਾ ਦੇਉ, ਬਡੇ ਤੇ ਬਡਾਨੰ॥**

*ਉਚਾਰਣ :*

ਦੇਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਪ੍ਰਾਨੰ—ਪ੍ਰਾਣ। ਸੂਤਿ—ਹੁਕਮ-ਸੂਤਰ ਵਿਚ। ਉਪਮਾ—ਤੁਲਨਾ। ਬਡੇ ਤੇ ਬਡਾਨੰ—ਵੱਡੇ ਤੋਂ ਵੱਡਾ।

***ਅਰਥ :***

(ਹਰੇਕ ਜੀਵ ਦਾ) ਮਨ, ਧਨ ਤੇ ਪ੍ਰਾਣ (ਸਭੋ ਕੁਝ) ਤੇਰਾ ਹੀ (ਦਿਤਾ ਹੋਇਆ) ਹੈ, ਸਾਰਾ ਸੰਸਾਰ (ਤੇਰੇ) ਇਕ ਹੁਕਮ-ਸੂਤਰ ਵਿਚ (ਪ੍ਰੋਤਾ ਹੋਇਆ) ਹੈ।

ਮੈਂ ਤੈਨੂੰ ਕਿਹੜੀ ਉਪਮਾ (ਤੁਲਨਾ) ਦੇਵਾਂ, ਤੂੰ ਵੱਡਿਓਂ ਵੱਡਾ ਹੈਂ।

**ਜਾਨੈ ਕਉਨੁ ਤੇਰੋ ਭੇਉ, ਅਲਖ ਅਪਾਰ ਦੇਉ,**
**ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ॥**

*ਉਚਾਰਣ :*

ਅਲਖ, ਅਕਲ—ਉਚਾਰਣ 'ਅ+ਲਖ', 'ਅ+ਕਲ'।

***ਪਦ ਅਰਥ :***

ਭੇਉ—ਭੇਤ। ਅਲਖ—ਲਖੇ ਜਾਣ ਤੋਂ ਪਰੇ, ਸਮਝ-ਸੂਝ ਤੋਂ ਪਰੇ। ਅਪਾਰ—ਜਿਸ ਦਾ ਪਾਰਾਵਾਰ ਨਾ ਪਾਇਆ ਜਾ ਸਕੇ, ਹਦ-ਬੰਨੇ ਤੋਂ ਪਰੇ। ਦੇਉ—ਦੇਵਾਨ-ਦੇਵ। ਅਕਲ ਕਲਾ—ਕਿਸੇ ਹੋਰ ਸ਼ਕਤੀ ਤੋਂ ਬੇ-ਮੁਥਾਜ ਅਖੰਡ ਸੱਤਾ। ਧਾਨੰ—ਆਸਰਾ।

***ਅਰਥ :***

ਹੇ ਪ੍ਰਭੂ ! ਤੇਰਾ ਭੇਤ ਕੌਣ ਜਾਣ ਸਕਦਾ ਹੈ ? ਤੂੰ ਮਨੁੱਖੀ ਸਮਝ-ਸੂਝ ਤੋਂ ਅਤੇ ਪਾਰਾਵਾਰ ਤੋਂ ਪਰੇ ਦੇਵਾਨ-ਦੇਵ ਹੈਂ। ਕਿਸੇ ਹੋਰ ਸ਼ਕਤੀ ਤੋਂ ਬੇ-ਮੁਥਾਜ ਤੇਰੀ ਅਖੰਡ ਸੱਤਾ ਹੀ ਸਭਨਾਂ ਦਾ ਆਸਰਾ ਹੈ।

**ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ,**
**ਏਕ ਜੀਹ ਕਿਆ ਬਖਾਨੈ ॥**
**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੪॥**

***ਅਰਥ :***

ਹੇ ਪਾਰਬ੍ਰਹਮ ! ਤੇਰਾ ਅਨਿੰਨ ਸੇਵਕ ਅਤੇ ਤੇਰੇ ਦਰ 'ਤੇ ਪ੍ਰਵਾਨ ਪਇਆ ਭਗਤ (ਗੁਰੂ) ਨਾਨਕ ਦੇਵ (ਅੰਤਰ-ਆਤਮੇ ਤੇਰੇ ਨਾਲ ਅਭੇਦ ਹੋਇਆ ਹੋਇਆ) ਤੇਰੇ ਵਰਗਾ ਹੀ (ਤੇਰੇ ਹੀ ਗੁਣਾਂ ਦਾ ਧਾਰਨੀ) ਹੈ। ਇਕ ਜੀਭ (ਤੇਰੀ ਅਤੇ ਤੇਰੇ ਪ੍ਰਵਾਨ ਪਏ ਭਗਤ ਨਾਨਕ ਜੀ ਦੀ ਮਹਿਮਾ) ਕੀ ਵਰਣਨ ਕਰ ਸਕਦੀ ਹੈ ? ਹਾਂ ਜੀ, ਸਦਕੇ ! ਸਦਕੇ !! ਸਦਕੇ !!! ਸਦਕੇ !!!! ਸਦਾ ਸਦਕੇ !!!!! ।੪।

**ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥**
**ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥**

***ਪਦ ਅਰਥ :***

ਨਿਰੰਕਾਰੁ—ਨਿਰਗੁਣ ਸਰੂਪ ਵਿਚ ਪੰਜ-ਭੂਤਕੀ ਅਕਾਰ ਤੋਂ ਰਹਿਤ, ਵਾਹਿਗੁਰੂ। ਆਕਾਰ—ਸਰਗੁਣ ਸਰੂਪ ਵਾਲੇ ਪੰਜ-ਭੂਤਕੀ ਅਕਾਰ। ਅਛਲ—ਜੋ ਕਿਸੇ ਤੋਂ ਛਲਿਆ ਨਾ ਜਾ ਸਕੇ। ਪੂਰਨ—ਪਰਿਪੂਰਣ, ਸਰਬ-

ਵਿਆਪੀ। ਅਬਿਨਾਸੀ—ਨਾਸ-ਰਹਿਤ। ਹਰਖਵੰਤ ਆਨੰਤ—ਅਥਾਹ ਅਨੰਦ ਵਾਲਾ। ਬਿਗਾਸੀ—ਖੇੜਾ ਵਿਗਾਸ (ਬਖ਼ਸ਼ਣ) ਵਾਲਾ।

***ਅਰਥ :***

ਹੇ (ਸਰਗੁਣ ਸਰੂਪ ਵਿਚ) ਸਾਰੇ ਪੰਜ-ਭੂਤਕੀ ਅਕਾਰਾਂ ਵਾਲੇ ਪ੍ਰਭੂ! ਤੂੰ (ਆਪ) ਪੰਜ-ਭੂਤਕੀ ਅਕਾਰ ਤੋਂ ਰਹਿਤ ਹੈਂ, ਤੂੰ (ਛਲਨੀ ਮਾਇਆ ਦੇ) ਛਲ-ਛਿਦ੍ਰ ਤੋਂ ਮੁਕਤ ਹੈਂ। ਪਰਿਪੂਰਣ (ਸਰਬ-ਵਿਆਪੀ) ਹੁੰਦਾ ਹੋਇਆ ਤੂੰ ਨਾਸ-ਰਹਿਤ ਹੈਂ।

ਤੂੰ ਅਥਾਹ ਅਨੰਦ ਵਾਲਾ, ਨਿਰਮਲ ਨੂਰੀ-ਸਰੂਪ ਵਾਲਾ ਅਤੇ ਖੇੜਾ ਵਿਗਾਸ (ਬਖ਼ਸ਼ਣ) ਵਾਲਾ ਹੈਂ।

**ਗੁਣ ਗਾਵਹਿ ਬੇਅੰਤ, ਅੰਤੁ ਇਕੁ ਤਿਲੁ ਨਹੀ ਪਾਸੀ॥**
**ਜਾ ਕਉ ਹੋਂਹਿ ਕ੍ਰਿਪਾਲ, ਸੁ ਜਨੁ ਪ੍ਰਭ ਤੁਮਹਿ ਮਿਲਾਸੀ॥**

*ਉਚਾਰਨ :*

ਗਾਵਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਜਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ। ਕਉ—ਉਚਾਰਣ 'ਕੌ'।

[ਨੋਟ: ਹੋਂਹਿ—ਬਿੰਦੀ ( ̇ ) ਦਾ ਉਚਾਰਣ ਅੰਤਲੇ 'ਹਿ' ਨਾਲ।]

***ਪਦ ਅਰਥ :***

ਬੇਅੰਤ—ਬੇਅੰਤ ਜੀਵ। ਇਕੁ ਤਿਲੁ—ਰਤਾ ਜਿੰਨਾ ਵੀ। ਨਹੀ ਪਾਸੀ—ਨਹੀਂ ਪਾਇਆ ਜਾ ਸਕਦਾ। ਹੋਂਹਿ—ਤੂੰ ਹੋ ਜਾਏਂ। ਮਿਲਾਸੀ—ਉਹ ਤੈਨੂੰ ਮਿਲ ਪੈਂਦਾ ਹੈ।

***ਅਰਥ :***

(ਹੇ ਪ੍ਰਭੂ !) ਬੇਅੰਤ ਜੀਵ ਤੇਰੇ ਗੁਣ ਗਾਉਂਦੇ ਹਨ, ਪਰ ਤੇਰਾ ਇਕ ਤਿਲ ਮਾਤ੍ਰ ਅੰਤ ਵੀ (ਕਿਸੇ ਤੋਂ) ਪਾਇਆ ਨਹੀਂ ਜਾ ਸਕਦਾ।

ਹੇ ਪ੍ਰਭੂ ! ਜਿਸ (ਜੀਵ) ਪ੍ਰਤੀ ਤੂੰ ਕਿਰਪਾਲੂ ਹੋ ਜਾਏਂ, ਉਹ ਮਨੁੱਖ ਤੈਨੂੰ ਮਿਲ ਪੈਂਦਾ ਹੈ।

**ਧੰਨਿ ਧੰਨਿ ਤੇ ਧੰਨਿ ਜਨ, ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥**
**ਹਰਿ ਗੁਰੁ ਨਾਨਕੁ ਜਿਨ ਪਰਸਿਅਉ,**
**ਸਿ ਜਨਮ ਮਰਣ ਦੁਹ ਥੇ ਰਹਿਓ ॥੫॥**

*ਉਚਾਰਣ :*

ਜਿਹ—ਉਚਾਰਣ ਨਾਸਿਕਤਾ ਬਿਨਾ। ਭਯਉ—ਉਚਾਰਣ 'ਭਇਅਉ'। ਦੁਹ—ਉਚਾਰਣ ਨਾਸਕੀ।

***ਪਦ ਅਰਥ :***

ਧੰਨਿ—ਧੰਨਜ, ਭਾਗ-ਸ਼ੀਲ। ਜਿਹ—ਜਿਨ੍ਹਾਂ ਉਤੇ। ਹਰਿ ਹਰਿ—ਹਰੇ ਭਰੇ ਕਰਨ ਵਾਲਾ ਹਰੀ। ਭਯਉ—ਹੋਇਆ ਹੈ। ਪਰਸਿਅਉ—ਪਰਸਿਆ, ਚਰਨ-ਛੁਹ ਪ੍ਰਾਪਤ ਕੀਤੀ। ਸਿ—ਉਹ ਮਨੁੱਖ (ਬਹੁ-ਵਚਨ)। ਦੁਹ ਥੇ—ਦੋਹਾਂ ਤੋਂ। ਰਹਿਓ—ਰਹਿ ਗਏ, ਬਚ ਗਏ।

***ਅਰਥ :***

ਹੇ ਸਭਨਾਂ ਨੂੰ ਹਰੇ ਭਰੇ ਕਰਨ ਵਾਲੇ ਹਰੀ! ਉਹ ਮਨੁੱਖ ਧੰਨ ਹਨ, ਧੰਨ ਹਨ, ਧੰਨ ਹਨ, ਜਿਨ੍ਹਾਂ ਉਤੇ ਤੂੰ ਕਿਰਪਾਲੂ ਹੋ ਗਿਆ।

ਹੇ ਹਰੀ! ਗੁਰੂ ਨਾਨਕ (ਦੇਵ ਪਾਤਿਸ਼ਾਹ ਤੇਰਾ ਹੀ ਸਰੂਪ ਹੈ) ਜਿਨ੍ਹਾਂ (ਜੀਵਾਂ) ਨੇ ਪਰਸਿਆ (ਚਰਨ-ਛੁਹ ਪ੍ਰਾਪਤ ਕੀਤੀ), ਉਹ ਜਨਮ ਅਤੇ ਮਰਨ ਦੋਹਾਂ (ਦੇ ਗੇੜ) ਤੋਂ ਬਚ ਗਏ।੫।

**ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥**
**ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥**

***ਪਦ ਅਰਥ :***

ਸਤਿ—ਸਦਾ-ਸਥਿਰ। ਭਣੀਐ—ਕਥਨ ਕਰਨਾ ਚਾਹੀਦਾ ਹੈ। ਦੂਸਰ ਆਨ ਨ ਅਵਰੁ—ਹੋਰ ਦੂਜਾ ਕੋਈ ਨਹੀਂ। ਪੁਰਖੁ ਪਊਰਾਤਨੁ—ਪੁਰਾਣਾ, ਭਾਵ ਆਦਿਲਾ (ਮੁੱਢਲਾ) ਪੁਰਖ। ਸੁਣੀਐ—ਸੁਣੀਦਾ ਹੈ।

***ਅਰਥ :***

ਹਰੀ ਤ੍ਰੈ-ਕਾਲ ਸਤਿ-ਸਰੂਪ ਹੈ, ਉਸ ਨੂੰ ਮਨ, ਬਾਣੀ, ਸਰੀਰ ਦੁਆਰਾ ਸਤਿ ਸਤਿ ਸਤਿ ਕਰਕੇ ਕਥਨ ਕਰਨਾ ਚਾਹੀਦਾ ਹੈ।

(ਉਸ ਵਰਗਾ) ਹੋਰ ਦੂਜਾ ਕੋਈ ਹੈ ਹੀ ਨਹੀਂ, ਉਹ ਆਦਿਲਾ (ਮੁੱਢਲਾ) ਪੁਰਖ ਸੁਣੀਦਾ ਹੈ।

**ਅੰਮ੍ਰਿਤੁ ਹਰਿ ਕੋ ਨਾਮੁ, ਲੈਤ ਮਨਿ ਸਭ ਸੁਖ ਪਾਏ ॥**
**ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥**

*ਉਚਾਰਣ :*

ਜੇਹ, ਤੇਹ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਮਨਿ—ਮਨ ਵਿਚ, ਮਨ ਕਰਕੇ। ਜੇਹ—ਜਿਨ੍ਹਾਂ ਜੀਵਾਂ ਨੇ। ਰਸਨ—ਰਸਨਾ (ਜੀਭ) ਨਾਲ। ਤੇਹ—ਉਹ (ਬਹੁ-ਵਚਨ ਪੜਨਾਂਵ)। ਤ੍ਰਿਪਤਿ ਅਘਾਏ—ਪੂਰਨ ਤੌਰ 'ਤੇ ਰੱਜ ਗਏ।

***ਅਰਥ :***

ਹਰੀ ਦਾ ਨਾਮ ਅੰਮ੍ਰਿਤ (ਮਿੱਠਾ ਅਤੇ ਅਮਰ ਕਰ ਦੇਣ ਵਾਲਾ) ਹੈ, (ਅੰਮ੍ਰਿਤ-ਨਾਮ) ਮਨ ਕਰਕੇ ਜਪਣ ਨਾਲ ਸਭ ਪ੍ਰਕਾਰ ਦੇ ਸੁਖ ਪਾ ਲਈਦੇ ਹਨ।

ਜਿਨ੍ਹਾਂ (ਵਡਭਾਗਿਆਂ) ਨੇ ਰਸਨਾ ਨਾਲ (ਅੰਮ੍ਰਿਤ-ਨਾਮ) ਚਖ ਲਿਆ, ਉਹ ਜੀਵ ਪੂਰਨ ਤੌਰ 'ਤੇ ਰੱਜ ਗਏ।

**ਜਿਹ ਠਾਕੁਰੁ ਸੁਪ੍ਰਸੰਨੁ ਭਯੋ, ਸਤਸੰਗਤਿ ਤਿਹ ਪਿਆਰੁ ॥**
**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ,**
**ਤਿਨ੍ਹ ਸਭ ਕੁਲ ਕੀਓ ਉਧਾਰੁ ॥੬॥**

*ਉਚਾਰਣ :*

ਜਿਹ, ਤਿਹ—ਉਚਾਰਣ ਨਾਸਿਕਤਾ ਬਿਨਾ। ਭਯੋ—ਉਚਾਰਣ 'ਭਇਓ'।

***ਪਦ ਅਰਥ :***

ਜਿਹ—ਜਿਨ੍ਹਾਂ (ਜੀਵਾਂ) ਉਤੇ। ਠਾਕੁਰੁ—ਮਾਲਿਕ-ਪ੍ਰਭੂ। ਸੁਪ੍ਰਸੰਨੁ ਭਯੋ—ਪੂਰਨ ਪ੍ਰਸੰਨ ਹੋ ਗਿਆ। ਤਿਹ—ਉਹਨਾਂ ਦਾ। ਪਰਸਿਓ—ਪਰਸਿਆ, ਚਰਨ-ਛੂਹ ਨੂੰ ਪ੍ਰਾਪਤ ਕੀਤਾ। ਉਧਾਰੁ—ਪਾਰ-ਉਤਾਰਾ।

**ਅਰਥ :**

ਜਿਨ੍ਹਾਂ (ਜੀਵਾਂ) ਉਤੇ ਮਾਲਿਕ-ਪ੍ਰਭੂ ਪੂਰਨ ਪ੍ਰਸੰਨ ਹੋ ਗਿਆ, ਉਹਨਾਂ ਦਾ ਸਤਸੰਗਤਿ ਨਾਲ ਪਿਆਰ ਪੈ ਗਿਆ।

ਗੁਰੂ ਨਾਨਕ ਦੇਵ ਪਾਤਿਸ਼ਾਹ ਹਰੀ ਦਾ ਹੀ ਸਰੂਪ ਹੈ; ਜਿਨ੍ਹਾਂ ਜੀਵਾਂ ਨੇ ਪਰਸਿਆ (ਚਰਨ-ਛੁਹ ਨੂੰ ਪ੍ਰਾਪਤ ਕੀਤਾ), ਉਨ੍ਹਾਂ ਨੇ ਆਪਣੀਆਂ ਸਭਨਾਂ ਕੁਲਾਂ ਦਾ (ਭਵ-ਸਾਗਰ ਤੋਂ) ਪਾਰ-ਉਤਾਰਾ ਕਰ ਲਿਆ।੬।

**ਸਚੁ ਸਭਾ ਦੀਬਾਣੁ, ਸਚੁ ਸਚੇ ਪਹਿ ਧਰਿਓ ॥**
**ਸਚੈ ਤਖਤਿ ਨਿਵਾਸੁ, ਸਚੁ ਤਪਾਵਸੁ ਕਰਿਓ ॥**

**ਪਦ ਅਰਥ :**

ਸਚ—ਸਦਾ-ਥਿਰ, ਵਾਹਿਗੁਰੂ। ਸਭਾ—ਰੱਬੀ ਸਭਾ, ਦਰਗਾਹ। ਦੀਬਾਣੁ—ਇਨਸਾਫ਼ ਕਰਨ ਵਾਲਾ, ਮੁਨਸਿਫ਼। ਸਚੁ—ਸਚ-ਨਾਮ। ਸਚੇ ਪਹਿ—ਸਚੇ-ਗੁਰੂ ਪਾਸ। ਸਚੈ ਤਖਤਿ—ਸਚੇ ਤਖ਼ਤ ਉਤੇ। ਤਪਾਵਸੁ—ਧਰਮ-ਨਿਆਉਂ।

**ਅਰਥ :**

ਸਚੁ-ਸਰੂਪ ਵਾਹਿਗੁਰੂ ਸਚੀ-ਸਭਾ (ਦਰਗਾਹ) ਦਾ ਮੁਨਸਿਫ਼ (ਇਨਸਾਫ਼ ਕਰਨ ਵਾਲਾ) ਹੈ, (ਉਸ ਨੇ) ਸਚ-ਨਾਮ ਸਚੇ ਗੁਰੂ ਪਾਸ ਧਰਿਆ ਹੋਇਆ ਹੈ।

(ਸਚੇ ਸਾਹਿਬ ਦਾ) ਸਚੇ ਤਖ਼ਤ ਉਤੇ ਨਿਵਾਸ ਹੈ, ਉਸ ਨੇ 'ਸਚ' ਨੂੰ ਹੀ ਧਰਮ-ਨਿਆਉਂ (ਸਥਾਪਿਤ) ਕੀਤਾ ਹੋਇਆ ਹੈ।

**ਸਚਿ ਸਿਰਜਿ੍ਉ ਸੰਸਾਰੁ, ਆਪਿ ਆਭੁਲੁ, ਨ ਭੁਲਉ ॥**
**ਰਤਨ ਨਾਮੁ ਅਪਾਰੁ, ਕੀਮ ਨਹੁ ਪਵੈ ਅਮੁਲਉ ॥**

*ਉਚਾਰਣ :*

ਸਿਰਜਿ੍ਉ—ਉਚਾਰਣ 'ਸਿਰਜਿਅਉ'। ਭੁਲਉ—ਉਚਾਰਣ 'ਭੁਲੌ'। ਨਹੁ—ਉਚਾਰਣ ਨਾਸਿਕਤਾ ਰਹਿਤ। ਅਮੁਲਉ—ਉਚਾਰਣ 'ਅਮੁਲੌ'।

**ਪਦ ਅਰਥ :**

ਸਚਿ—ਸਚ ਦੁਆਰਾ। ਸਿਰਜਿ੍ਉ—ਸਿਰਜਿਆ ਹੈ, ਰਚਿਆ ਹੈ।

ਆਭੁਲੁ—ਨਾ ਭੁਲਣ ਵਾਲਾ। ਨ ਭੁਲਉ—ਭੁਲਦਾ ਨਹੀਂ। ਅਪਾਰੁ—ਪਾਰਾਵਾਰ ਤੋਂ ਪਰੇ, ਹਦ-ਬੰਨੇ ਤੋਂ ਪਰੇ। ਕੀਮ—ਕੀਮਤ। ਨਹੁ—ਨਹੀਂ। ਅਮੁਲਉ—ਅਮੁਲ ਹੈ।

***ਅਰਥ :***

(ਸਚੇ ਸਾਹਿਬ ਨੇ) ਸਚ ਦੁਆਰਾ ਹੀ ਸੰਸਾਰ ਸਿਰਜਿਆ (ਰਚਿਆ) ਹੋਇਆ ਹੈ; ਉਹ ਆਪ ਅਭੁਲ ਹੈ, ਕਦੀ ਵੀ ਭੁਲਦਾ ਨਹੀਂ।

(ਸਚੇ ਸਾਹਿਬ ਦਾ) ਰਤਨ-ਸਮਾਨ ਨਾਮ ਪਾਰਾਵਾਰ (ਸਮਝ-ਸੂਝ ਦੇ ਹਦ-ਬੰਨੇ) ਤੋਂ ਪਰੇ ਹੈ, ਇਹ ਅਮੁਲਕ ਪਦਾਰਥ ਹੈ, ਇਸ ਦੀ ਕੀਮਤ (ਕਿਸੇ ਪਾਸੋਂ) ਨਹੀਂ ਪੈ ਸਕਦੀ।

**ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ, ਸਰਬ ਸੁਖ ਤਿਨਹੂ ਪਾਏ॥**
**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ,**
**ਤੇ ਬਹੁੜਿ ਫਿਰਿ ਜੋਨਿ ਨ ਆਏ॥੭॥**

*ਉਚਾਰਣ :*

ਜਿਹ—ਉਚਾਰਣ ਨਾਸਿਕਤਾ ਬਿਨਾ। ਹੋਯਉ—ਉਚਾਰਣ 'ਹੋਇਅਉ'। ਤਿਨਹੂ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਗੋੁਬਿੰਦੁ—ਇਥੇ ਉਚਾਰਣ 'ਗੁਬਿੰਦੁ'।

***ਪਦ ਅਰਥ :***

ਜਿਹ—ਜਿਨ੍ਹਾਂ ਜੀਵਾਂ ਉਤੇ। ਹੋਯਉ—ਹੋ ਗਿਆ। ਤਿਨਹੂ—ਤਿਨ੍ਹਾਂ ਨੇ ਹੀ, ਉਹਨਾਂ ਨੇ ਹੀ। ਪਰਸਿਓ—ਪਰਸਿਆ, ਚਰਨ-ਛੁਹ ਨੂੰ ਪ੍ਰਾਪਤ ਕੀਤਾ। ਬਹੁੜਿ ਫਿਰਿ—ਫਿਰ, ਮੁੜ ਕੇ। ਜੋਨਿ—ਜੂਨ ਵਿਚ, ਜਨਮ-ਮਰਨ ਦੇ ਗੇੜ ਵਿਚ।

***ਅਰਥ :***

(ਸਚ-ਸਰੂਪ) ਗੋਬਿੰਦ-ਪ੍ਰਭੂ ਜਿਨ੍ਹਾਂ ਜੀਵਾਂ ਉਤੇ ਕਿਰਪਾਲੂ ਹੋ ਗਿਆ, ਉਹਨਾਂ ਨੇ (ਅਰਥ-ਪ੍ਰਮਾਰਥ ਦੇ) ਸਾਰੇ ਹੀ ਸੁਖ ਪ੍ਰਾਪਤ ਕਰ ਲਏ।

ਗੁਰੂ ਨਾਨਕ ਦੇਵ ਪਾਤਿਸ਼ਾਹ ਹਰੀ ਦਾ ਹੀ ਸਰੂਪ ਹੈ; ਜਿਨ੍ਹਾਂ ਜੀਵਾਂ ਨੇ ਪਰਸਿਆ (ਚਰਨ-ਛੁਹ ਨੂੰ ਪ੍ਰਾਪਤ ਕੀਤਾ), ਉਹ ਫਿਰ ਮੁੜ ਕੇ ਜੂਨ-ਚੱਕਰ ਵਿਚ ਨਹੀਂ ਆਏ।੭।

**ਕਵਨੁ ਜੋਗੁ ਕਉਨੁ ਗ੍ਯਾਨੁ ਧ੍ਯਾਨੁ, ਕਵਨ ਬਿਧਿ ਉਸ੍ਤਤਿ ਕਰੀਐ ॥**
**ਸਿਧ ਸਾਧਿਕ ਤੇਤੀਸ ਕੋਰਿ, ਤਿਰੁ ਕੀਮ ਨ ਪਰੀਐ ॥**

*ਉਚਾਰਣ :*

ਗ੍ਯਾਨੁ ਧ੍ਯਾਨੁ—ਉਚਾਰਣ 'ਗਿਆਨ' 'ਧਿਆਨ'।

*ਪਦ ਅਰਥ :*

ਜੋਗੁ—ਜੋਗ-ਸਾਧਨ। ਗ੍ਯਾਨੁ ਧ੍ਯਾਨੁ—ਗਿਆਨ ਧਿਆਨ। ਕਵਨ ਬਿਧਿ—ਕਿਹੜੀ ਜੁਗਤੀ ਨਾਲ। ਉਸ੍ਤਤਿ—ਉਸਤਤੀ, ਸਿਫ਼ਤ। ਸਿਧ—ਸਿਧੀ ਨੂੰ ਪ੍ਰਾਪਤ ਜੋਗੀ। ਸਾਧਿਕ—ਸਾਧਨਾ ਕਰਨ ਵਾਲੇ ਸਾਧਕ। ਤੇਤੀਸ ਕੋਰਿ—ਤੇਤੀ ਕ੍ਰੋੜ ਦੇਵਤੇ। ਤਿਰੁ—ਤਿਲ ਮਾਤ੍ਰ, ਰਤਾ ਜਿੰਨੀ ਭੀ। ਨ ਪਰੀਐ—ਨਹੀਂ ਪੈ ਸਕਦੀ।

*ਅਰਥ :*

(ਪ੍ਰਭੂ-ਮਿਲਾਪ ਲਈ) ਕਿਹੜਾ ਜੋਗ-ਸਾਧਨ ਅਪਣਾਈਏ, ਕਿਹੜਾ ਗਿਆਨ ਧਿਆਨ (ਧਾਰਨ) ਕਰੀਏ, ਕਿਸ ਜੁਗਤੀ ਨਾਲ ਉਸ ਦੀ ਸਿਫ਼ਤਿ ਕਰੀਏ ?

ਸਿਧੀ ਨੂੰ ਪ੍ਰਾਪਤ ਹੋਏ ਜੋਗੀ (ਸਿਧ), ਸਾਧਨਾ ਕਰਨ ਵਾਲੇ (ਸਾਧਕ) ਅਤੇ ਤੇਤੀ ਕ੍ਰੋੜ ਦੇਵਤੇ (ਕਿਸੇ ਪਾਸੋਂ ਪ੍ਰਭੂ ਦੀ) ਤਿਲ ਮਾਤ੍ਰ ਕੀਮਤ ਵੀ ਨਹੀਂ ਪੈ ਸਕਦੀ।

**ਬ੍ਰਹਮਾਦਿਕ ਸਨਕਾਦਿ ਸੇਖ, ਗੁਣ ਅੰਤੁ ਨ ਪਾਏ ॥**
**ਅਗਹੁ ਗਹਿਓ ਨਹੀ ਜਾਇ, ਪੂਰਿ ਸ੍ਰਬ ਰਹਿਓ ਸਮਾਏ ॥**

*ਉਚਾਰਣ :*

ਅਗਹੁ—ਉਚਾਰਣ 'ਅ-ਗਹੁ'। ਸ੍ਰਬ—ਮੂਲ ਅੱਖਰ ਅਤੇ ਪੈਰੀਂ ਅੱਖਰ ਦਾ ਮਿਲਵਾਂ ਉਚਾਰਣ।

*ਪਦ ਅਰਥ :*

ਬ੍ਰਹਮਾਦਿਕ—ਬ੍ਰਹਮਾ ਆਦਿਕ (ਤਿੰਨ ਦੇਵਤੇ : ਬ੍ਰਹਮਾ, ਵਿਸ਼ਨੂ ਤੇ ਸ਼ਿਵ)। ਸਨਕਾਦਿ—ਸਨਕ ਆਦਿ (ਬ੍ਰਹਮਾ ਦੇ ਚਾਰ ਪੁੱਤਰ : ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ)। ਸੇਖ—ਹਜ਼ਾਰਾਂ ਫਣਾਂ ਵਾਲਾ

ਸ਼ੇਸ਼ਨਾਗ। ਅਗਹੁ—ਮਨ-ਇੰਦਰੀਆਂ ਦੀ ਪਕੜ-ਪਹੁੰਚ ਤੋਂ ਪਰੇ। ਗਹਿਓ—ਫੜਿਆ। ਪੂਰਿ—(ਸਭ ਥਾਈਂ ਤੇ ਸਭਨਾਂ ਵਿਚ) ਵਿਆਪਕ ਹੋ ਕੇ। ਸ੍ਰਬ—ਸਭਨਾਂ ਜੀਵਾਂ ਅਤੇ ਸਭਨੀਂ ਥਾਈਂ।

***ਅਰਥ :***

ਬ੍ਰਹਮਾ ਆਦਿਕ (ਦੇਵਤੇ), ਸਨਕ ਆਦਿ (ਬ੍ਰਹਮਾ ਦੇ ਚਾਰ ਪੁੱਤਰ), ਸ਼ੇਸ਼ਨਾਗ ਆਦਿਕ (ਬੇਅੰਤ ਪ੍ਰਭੂ ਦੇ) ਗੁਣਾਂ ਦਾ ਅੰਤ ਨਹੀਂ ਪਾ ਸਕੇ।

ਨੂਰੀ ਪ੍ਰਭੂ ਸਭਨਾਂ ਦੇ (ਮਨ-ਇੰਦਰੀਆਂ ਦੀ) ਪਹੁੰਚ-ਪਕੜ ਤੋਂ ਪਰੇ ਹੈ, ਉਹ (ਮਨ ਅਤੇ ਇੰਦਰੀਆਂ ਦੁਆਰਾ) ਫੜਿਆ ਨਹੀਂ ਜਾ ਸਕਦਾ। ਉਹ ਵਿਆਪਕ ਹੋ ਕੇ ਸਭਨਾਂ ਜੀਵਾਂ ਅਤੇ ਸਭਨੀਂ ਥਾਈਂ ਸਮਾਅ ਰਿਹਾ ਹੈ।

**ਜਿਹ ਕਾਟੀ ਸਿਲਕ ਦਯਾਲ ਪ੍ਰਭਿ,**
**ਸੇਇ ਜਨ ਲਗੇ ਭਗਤੇ ॥**
**ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ,**
**ਤੇ ਇਤ ਉਤ ਸਦਾ ਮੁਕਤੇ ॥੮॥**

*ਉਚਾਰਣ :*

ਜਿਹ—ਉਚਾਰਣ ਨਾਸਿਕਤਾ ਬਿਨਾ। ਦਯਾਲ—ਉਚਾਰਣ 'ਦਇਆਲ'। ਸੇਇ—(ਇਹ ਸ਼ਬਦ 'ਸੇਈ' ਦਾ ਸੰਖਿਪਤ ਕਾਵਿਕ ਰੂਪਾਂਤਰ ਹੈ) ਅੰਤਲਾ ਸੂਰ 'ਇ' ਪਹਿਲੇ ਆਏ ਅੱਖਰ 'ਸ' ਨੂੰ ਲਗੇ ਸੂਰ '੍' ਦੀ ਧੁਨੀ ਨੂੰ ਲੰਮੇਰਾ ਕਰਦਾ ਹੈ।

***ਪਦ ਅਰਥ :***

ਜਿਹ—ਜਿਨ੍ਹਾਂ ਜੀਵਾਂ ਦੀ। ਸਿਲਕ—(ਮਾਇਆ-ਮੋਹ ਦੀ) ਫਾਹੀ। ਦਯਾਲ ਪ੍ਰਭਿ—ਦਇਆਲ ਪ੍ਰਭੂ ਨੇ। ਸੇਇ ਜਨ—ਉਹ ਮਨੁੱਖ (ਬਹੁ-ਵਚਨ)। ਭਗਤੇ—ਭਗਤੀ ਵਿਚ। ਪਰਸਿਓ—ਪਰਸਿਆ, ਚਰਨ-ਛੁਹ ਨੂੰ ਪ੍ਰਾਪਤ ਕੀਤਾ। ਇਤ—ਇਥੇ, ਇਸ ਲੋਕ ਵਿਚ। ਉਤ—ਓਥੇ, ਪਰਲੋਕ ਵਿਚ।

***ਅਰਥ :***

ਦਇਆਲੂ ਪ੍ਰਭੂ ਨੇ ਜਿਨ੍ਹਾਂ (ਵਡਭਾਗੇ ਜੀਵਾਂ) ਦੀ (ਮਾਇਆ-ਮੋਹ ਦੀ) ਫਾਹੀ ਕਟ ਦਿਤੀ, ਉਹ ਪ੍ਰਭੂ-ਭਗਤੀ ਵਿਚ ਜੁਟ ਗਏ।

ਗੁਰੂ ਨਾਨਕ ਦੇਵ ਪਾਤਿਸ਼ਾਹ ਹਰੀ ਦਾ ਹੀ ਸਰੂਪ ਹੈ; ਜਿਨ੍ਹਾਂ ਜੀਵਾਂ

ਨੇ ਪਰਸਿਆ (ਚਰਨ-ਛੁਹ ਨੂੰ ਪ੍ਰਾਪਤ ਕੀਤਾ), ਉਹ ਏਥੇ (ਲੋਕ ਵਿਚ) ਅਤੇ ਓਥੇ (ਪਰਲੋਕ ਵਿਚ) ਸਦਾ ਮੁਕਤ ਹੋ ਗਏ। (ਭਾਵ, ਏਥੇ ਮਾਇਆ ਦੇ ਛਲ-ਛਿਦ੍ਰ ਤੋਂ ਅਤੇ ਪਰਲੋਕ ਵਿਚ ਜਮਾਂ ਦੇ ਧਕੇ-ਧੌੜਿਆਂ ਤੋਂ ਬਚ ਗਏ)।੮।

**ਪ੍ਰਭ ਦਾਤਉ ਦਾਤਾਰ, ਪਰ੍ਹਿਉ ਜਾਚਕੁ ਇਕੁ ਸਰਨਾ॥**
**ਮਿਲੈ ਦਾਨੁ ਸੰਤ ਰੇਨ, ਜੇਹ ਲਗਿ ਭਉਜਲੁ ਤਰਨਾ॥**

*ਉਚਾਰਣ :*

ਦਾਤਉ—ਉਚਾਰਨ 'ਦਾਤੌ'। ਪਰ੍ਹਿਉ--ਉਚਾਰਣ 'ਪਰਿਅਉ'। ਜੇਹ--ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਦਾਤਉ ਦਾਤਾਰ—ਹੇ ਦਾਤਿਆਂ ਸਿਰ ਦਾਤੇ! ਪਰ੍ਹਿਉ—ਪਿਆ ਹੈ। ਜਾਚਕੁ—ਮੰਗਤਾ। ਸੰਤ ਰੇਨ—ਸੰਤ-ਸਤਿਗੁਰੂ ਦੀ ਚਰਨ-ਧੂੜ। ਜੇਹ ਲਗਿ—ਜਿਸ ਦੇ (ਮੱਥੇ 'ਤੇ) ਲਗਣ ਨਾਲ। ਭਉਜਲੁ—ਸੰਸਾਰ-ਸਮੁੰਦਰ ਤੋਂ। ਤਰਨਾ—ਪਾਰ-ਉਤਾਰਾ ਹੋ ਜਾਏ।

***ਅਰਥ :***

ਹੇ ਦਾਤਿਆਂ ਸਿਰ ਦਾਤੇ ਪ੍ਰਭੂ ! (ਮੈਂ) ਇਕ ਮੰਗਤਾ ਤੇਰੀ ਸ਼ਰਨ ਵਿਚ ਆ ਪਿਆ ਹਾਂ, (ਜਾਚਨਾ ਇਹ ਹੈ ਕਿ) ਸੰਤ-ਸਤਿਗੁਰੂ ਦੀ ਚਰਨ-ਧੂੜ ਦਾ ਦਾਨ ਮਿਲੇ, ਜਿਸ ਦੇ (ਮੱਥੇ 'ਤੇ) ਲਗਣ ਨਾਲ ਸੰਸਾਰ-ਸਾਗਰ ਤੋਂ ਪਾਰ-ਉਤਾਰਾ ਹੋ ਜਾਏ।

**ਬਿਨਤਿ ਕਰਉ ਅਰਦਾਸਿ, ਸੁਨਹੁ ਜੇ ਠਾਕੁਰ ਭਾਵੈ॥**
**ਦੇਹੁ ਦਰਸੁ ਮਨਿ ਚਾਉ, ਭਗਤਿ ਇਹੁ ਮਨੁ ਠਹਰਾਵੈ॥**

*ਉਚਾਰਣ :*

ਕਰਉ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਠਹਰਾਵੈ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਬਿਨਤਿ ਕਰਉ—ਮੈਂ ਬੇਨਤੀ ਕਰਦਾ ਹਾਂ। ਠਾਕੁਰ—ਹੇ ਠਾਕੁਰ, ਮਾਲਕ। ਮਨਿ—ਮਨ ਵਿਚ। ਚਾਉ—ਤਾਂਘ, ਉਮੰਗ। ਭਗਤਿ—ਪ੍ਰੇਮਾ-ਭਗਤੀ ਵਿਚ। ਠਹਰਾਵੈ—ਠਹਿਰ ਜਾਵੇ, ਟਿਕ ਜਾਵੇ।

***ਅਰਥ :***

(ਮੈਂ ਨਿਮਰਤਾ ਸਹਿਤ) ਅਰਦਾਸ-ਬੇਨਤੀ ਕਰਦਾ ਹਾਂ, ਹੇ ਠਾਕੁਰ! ਜੇ ਆਪ ਜੀ ਨੂੰ ਭਾਵੇ, ਤਾਂ ਸੁਣੋ ਜੀ।

ਮੇਰੇ ਮਨ ਵਿਚ (ਆਪ ਜੀ ਦੇ ਦਰਸ਼ਨ ਦਾ) ਚਾਉ ਹੈ, ਮੈਨੂੰ ਆਪਣਾ ਦੀਦਾਰ ਬਖ਼ਸ਼ੋ (ਅਤੇ ਤਰਸ ਕਰੋ) ਮੇਰਾ ਇਹ (ਚੰਚਲ) ਮਨ ਪ੍ਰੇਮਾ-ਭਗਤੀ ਵਿਚ (ਲਗ ਕੇ) ਟਿਕ ਜਾਵੇ।

**ਬਲਿਓ ਚਰਾਗੁ ਅੰਧ੍ਾਰ ਮਹਿ,**
**ਸਭ ਕਲਿ ਉਧਰੀ ਇਕ ਨਾਮ ਧਰਮ॥**
**ਪ੍ਰਗਟੁ ਸਗਲ ਹਰਿ ਭਵਨ ਮਹਿ,**
**ਜਨੁ ਨਾਨਕੁ ਗੁਰੁ ਪਾਰਬ੍ਰਹਮੁ॥੯॥**

*ਉਚਾਰਣ :*

ਅੰਧ੍ਾਰ—ਉਚਾਰਣ 'ਅੰਧਿਆਰ'।

***ਪਦ ਅਰਥ :***

ਚਰਾਗੁ—ਗਿਆਨ ਦਾ ਸੂਰਜ। ਅੰਧ੍ਾਰ ਮਹਿ—ਅਗਿਆਨ-ਅੰਨ੍ਹੇਰੇ ਵਿਚ। ਕਲਿ—ਕਲਿਜੁਗੀ ਲੋਕਾਈ। ਉਧਰੀ—ਪਾਰ ਪਈ ਹੈ ਅਤੇ ਪਏਗੀ। ਸਗਲ ਭਵਨ ਮਹਿ—ਸਾਰੇ ਖੰਡਾਂ ਬ੍ਰਹਮੰਡਾਂ ਵਿਚ।

***ਅਰਥ :***

(ਜਾਚਕ-ਜਨਾਂ ਦੀ ਅਰਦਾਸ ਪੂਰੀ ਕਰਨ ਹਿਤ ਅਤੇ ਜੀਵਾਂ ਦੇ ਉਧਾਰ ਲਈ) ਗੁਰੂ ਨਾਨਕ (ਦੇਵ ਪਾਤਿਸ਼ਾਹ) (ਕਲਜੁਗ ਦੇ) ਅਗਿਆਨ-ਅੰਨ੍ਹੇਰੇ ਵਿਚ ਮਾਨੋ ਗਿਆਨ ਦਾ ਸੂਰਜ ਪ੍ਰਕਾਸ਼ਮਾਨ ਹੋਇਆ ਹੈ। ਸਾਰੀ ਕਲਜੁਗੀ ਲੋਕਾਈ (ਉਸ ਦੇ ਦੱਸੇ-ਦ੍ਰਿੜ੍ਹਾਏ) ਨਾਮ-ਧਰਮ ਦੇ ਆਸਰੇ (ਭਵ-ਸਾਗਰ) ਤੋਂ ਸਦਾ ਪਾਰ ਪਈ ਹੈ, ਹੁਣ ਪਾਰ ਪੈ ਰਹੀ ਹੈ ਅਤੇ ਨਿਰੰਤਰ ਪਾਰ ਪੈਂਦੀ ਰਵ੍ਹੇਗੀ।

ਹਰੀ-ਪ੍ਰਭੂ ਦੇ ਰਚੇ ਸਾਰੇ ਖੰਡਾਂ ਬ੍ਰਹਮੰਡਾਂ ਵਿਚ ਪਰਤੱਖ ਹੋ ਗਿਆ ਹੈ (ਕਿ ਨਾਮ-ਧਰਮ ਦਾ ਵਿਥਾਰ ਕਰਨ ਵਾਲਾ, ਪ੍ਰਭੂ ਦਾ) ਦਾਸ (ਗੁਰੂ) ਨਾਨਕ ਦੇਵ ਗੁਰ-ਪਰਮੇਸਰ (ਸਰੂਪ) ਹੀ ਹੈ।੯।

# ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫

*ਉਚਾਰਣ :*

ਸਵਯੇ—ਉਚਾਰਣ 'ਸਵੱਈਏ'। ਬਾਕ੍ਯ—ਉਚਾਰਣ 'ਬਾਕਿਅ'।

***ਅਰਥ :***

ਮਹਲਾ ੫ (ਪੰਜਵਾਂ) (ਸ੍ਰੀ ਗੁਰੂ ਅਰਜਨ ਦੇਵ ਜੀ) ਦੇ ਪਾਵਨ ਮੁਖਾਰਬਿੰਦ ਤੋਂ ਉਚਾਰੇ ਹੋਏ ਸਵੱਈਏ।

**ੴ ਸਤਿਗੁਰਪ੍ਰਸਾਦਿ ॥**

*ਉਚਾਰਣ :*

ੴ—ਉਚਾਰਣ 'ਇਕ ਓਅੰਕਾਰ'।

***ਅਰਥ :***

ਇਕ (ਅਦੁੱਤੀ) ਬ੍ਰਹਮ, ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਸਰੂਪ ਵਾਲਾ ਹੈ। ਸਤਿਗੁਰੂ ਦੇ ਪ੍ਰਸਾਦ (ਮਿਹਰ) ਸਦਕਾ (ਉਸ ਦਾ ਗਿਆਨ ਅਤੇ ਉਸ ਦੀ ਪ੍ਰਾਪਤੀ ਸੰਭਵ ਹੈ)।

**ਕਾਚੀ ਦੇਹ ਮੋਹ ਫੁਨਿ ਬਾਂਧੀ,**
**ਸਠ ਕਠੋਰ ਕੁਚੀਲ ਕੁਗਿਆਨੀ ॥**
**ਧਾਵਤ ਭ੍ਰਮਤ ਰਹਨੁ ਨਹੀ ਪਾਵਤ,**
**ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥**

*ਉਚਾਰਣ :*

ਸਠ—'ਸ' ਦੀ ਧੁਨੀ ਦਾ ਉਚਾਰਣ ਬਲ-ਰਹਿਤ। ਰਹਨੁ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਕਾਚੀ ਦੇਹ—ਦੇਹੀ ਕੱਚੀ, ਬਿਨਸਣਹਾਰ। ਫੁਨਿ—ਫਿਰ। ਸਠ—ਮੰਦ-ਕਰਮੀ। ਕਠੋਰ—ਪੱਥਰ-ਚਿਤ। ਕੁਚੀਲ—ਪਾਪਾਂ ਨਾਲ ਲਿਬੜਿਆ ਹੋਇਆ, ਗੰਦਾ। ਕੁਗਿਆਨੀ—ਖੋਟੀ ਸੂਝ-ਸਮਝ ਵਾਲਾ। ਧਾਵਤ ਭ੍ਰਮਤ—ਭਟਕਦਾ ਫਿਰਦਾ। ਰਹਨੁ—ਟਿਕਾਅ। ਗਤਿ—ਸਾਰ-ਸੋਝੀ, ਕਦਰ-ਕੀਮਤ।

***ਅਰਥ :***

(ਹੇ ਪ੍ਰਭੂ !) ਮੇਰੀ ਦੇਹੀ ਕੱਚੀ (ਬਿਨਸਣਹਾਰ) ਹੈ, ਫਿਰ ਇਹ ਮੋਹ ਦੀ ਜਕੜੀ ਹੋਈ ਹੈ, ਮੈਂ ਮੰਦ-ਕਰਮੀ ਹਾਂ, ਪੱਥਰ-ਚਿਤ ਹਾਂ, ਪਾਪ-ਵੇੜ੍ਹਿਆ (ਲਿਬੜਿਆ) ਹਾਂ, ਖੋਟੀ ਸੂਝ-ਸਮਝ ਵਾਲਾ ਹਾਂ।

(ਅਗਿਆਨਤਾ ਅਤੇ ਨੀਚਤਾ ਦੇ ਕਾਰਨ) ਮੈਂ ਭਟਕਦਾ ਫਿਰਦਾ ਹਾਂ, (ਖਿਨ ਭਰ ਵੀ) ਟਿਕਾਅ ਨਹੀਂ ਪਾਉਂਦਾ; ਮੈਂ, ਆਪ ਪਾਰਬ੍ਰਹਮ ਦੀ ਸਾਰ-ਸੋਝੀ ਅਤੇ ਕਦਰ-ਕੀਮਤ ਨਹੀਂ ਜਾਣੀ।

**ਜੋਬਨ ਰੂਪ ਮਾਇਆ ਮਦ ਮਾਤਾ,**
**ਬਿਚਰਤ ਬਿਕਲ ਬਡੌ ਅਭਿਮਾਨੀ ॥**
**ਪਰ ਧਨ ਪਰ ਅਪਵਾਦ ਨਾਰਿ ਨਿੰਦਾ,**
**ਯਹ ਮੀਠੀ ਜੀਅ ਮਾਹਿ ਹਿਤਾਨੀ ॥**

*ਉਚਾਰਣ :*

ਮਾਤਾ—'ਤ' ਦੀ ਧੁਨੀ ਦਾ ਉਚਾਰਣ ਬਲ ਸਹਿਤ। ਯਹ—'ਹ' ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ; ਅਰੰਭਕ 'ਯ' ਦੀ ਵਿਅੰਜਨ ਧੁਨੀ ਹੁੰਦੀ ਹੈ।

***ਪਦ ਅਰਥ :***

ਜੋਬਨ—ਜੁਆਨੀ। ਰੂਪ—ਸੁੰਦਰਤਾ। ਮਾਇਆ ਮਦ ਮਾਤਾ—ਮਾਇਕ ਨਸ਼ੇ ਦਾ ਮਤਵਾਲਾ। ਬਿਚਰਤ ਬਿਕਲ—ਵਿਆਕੁਲ ਹੋਇਆ ਫਿਰਦਾ ਹਾਂ। ਪਰ ਅਪਵਾਦ—ਪਰਾਈ ਬਖ਼ੀਲੀ। (ਪਰ) ਨਾਰਿ—ਪਰਾਈ ਇਸਤ੍ਰੀ। ਜੀਅ ਮਾਹਿ ਹਿਤਾਨੀ—ਦਿਲ ਵਿਚ ਪਿਆਰੀ ਕੀਤੀ ਹੋਈ ਹੈ।

***ਅਰਥ :***

ਜਵਾਨੀ, ਸੁੰਦਰਤਾ ਅਤੇ ਮਾਇਆ ਦੇ ਨਸ਼ੇ ਦਾ ਮਤਵਾਲਾ ਹੋਇਆ, ਮੈਂ ਵੱਡਾ ਹੈਂਕੜ-ਬਾਜ਼, ਵਿਆਕੁਲ ਹੋਇਆ ਫਿਰਦਾ ਹਾਂ।

ਪਰਾਏ ਧਨ, ਪਰਾਈ ਬਖ਼ੀਲੀ, ਪਰਾਈ ਇਸਤ੍ਰੀ ਅਤੇ ਪਰਾਈ ਨਿੰਦਿਆ (ਦੀ ਝਾਕ)—ਇਹ ਮੈਂ ਮਿੱਠੀ ਜਾਣ ਕੇ, ਆਪਣੇ ਦਿਲ ਵਿਚ ਪਿਆਰੀ ਕੀਤੀ ਹੋਈ ਹੈ।

**ਬਲ ਬੰਚ ਛਪਿ ਕਰਤ ਉਪਾਵਾ,**
**ਪੇਖਤ ਸੁਨਤ ਪ੍ਰਭ ਅੰਤਰਜਾਮੀ॥**
**ਸੀਲ ਧਰਮ ਦਯਾ ਸੁਚ ਨਾਸ੍ਤਿ,**
**ਆਇਓ, ਸਰਨਿ ਜੀਅ ਕੇ ਦਾਨੀ॥**

*ਉਚਾਰਣ :*

ਦਯਾ—ਉਚਾਰਣ 'ਦਇਆ'। ਨਾਸ੍ਤਿ—(ੳ) ਮੂਲ-ਅੱਖਰ 'ਸ' ਅਤੇ ਪੈਰੀਂ ਅੱਖਰ 'ਤ' ਦੀ ਧੁਨੀ ਦਾ ਉਚਾਰਣ ਮਿਲਵਾਂ। (ਅ) 'ਿ' ਦਾ ਉਚਾਰਣ 'ਸ' ਨਾਲ ਨਹੀਂ, ਪੈਰੀਂ ਅੱਖਰ 'ਤ' ਨਾਲ।

***ਪਦ ਅਰਥ :***

ਬਲ ਬੰਚ ਉਪਾਵਾ—ਵਲ-ਛਲ (ਠਗੀ-ਠੋਰੀ) ਦੇ ਉਪਰਾਲੇ। ਅੰਤਰਜਾਮੀ—ਅੰਦਰ ਦੀਆਂ ਜਾਣਨ ਵਾਲਾ। ਸੀਲ—ਨੇਕ ਸੁਭਾਅ, ਸ਼ਰਾਫ਼ਤ। ਸੁਚ—ਪਵਿੱਤਰਤਾ। ਨਾਸ੍ਤਿ—ਨਹੀਂ ਹੈ, ਅਣਹੋਂਦ ਹੈ। ਜੀਅ ਕੇ ਦਾਨੀ—ਆਤਮ-ਦਾਨ ਦੇਣ ਵਾਲੇ ਪ੍ਰਭੂ।

***ਅਰਥ :***

(ਭਾਵੇਂ) ਮੈਂ ਲੁਕ-ਛਿਪ ਕੇ ਵਲ-ਛਲ ਦੇ ਉਪਰਾਲੇ ਕਰਦਾ ਰਹਿੰਦਾ ਹਾਂ, ਪਰ ਹੇ ਅੰਦਰਲੀ ਹਾਲਤ ਜਾਣਨ ਵਾਲੇ ਪ੍ਰਭੂ! ਤੂੰ ਸਭ ਕੁਝ ਵੇਖਦਾ ਅਤੇ ਸੁਣਦਾ ਹੈਂ।

(ਮੇਰੇ ਵਿਚ) ਸ਼ਰਾਫ਼ਤ, ਧਰਮ, ਦਇਆ ਅਤੇ ਪਵਿੱਤਰਤਾ (ਆਦਿ ਦੈਵੀ ਗੁਣਾਂ) ਦੀ ਅਣਹੋਂਦ ਹੈ, ਹੇ (ਜੀਵਾਂ ਨੂੰ) ਆਤਮ-ਦਾਨ ਦੇਣ ਵਾਲੇ ਪ੍ਰਭੂ! ਮੈਂ (ਹਾਰ ਕੇ) ਤੇਰੀ ਸ਼ਰਨ ਆਇਆ ਹਾਂ।

**ਕਾਰਣ ਕਰਣ ਸਮਰਥ ਸਿਰੀਧਰ,**
**ਰਾਖਿ ਲੇਹੁ ਨਾਨਕ ਕੇ ਸੁਆਮੀ ॥੧॥**

***ਪਦ ਅਰਥ :***

ਕਾਰਣ ਕਰਣ ਸਮਰਥ—ਸੰਸਾਰ-ਰਚਨਾ ਦੇ ਮੂਲ-ਕਾਰਨ ਨੂੰ ਕਰਨ ਦੇ ਸਮਰੱਥ। ਸਮਰਥ—ਸਭ ਕੁਝ ਕਰਨ-ਜੋਗ। ਸਿਰੀਧਰ—ਮਾਇਆ (ਪ੍ਰਕਿਰਤੀ) ਦੇ ਮਾਲਕ।

***ਅਰਥ :***

ਹੇ ਸੰਸਾਰ-ਰਚਨਾ ਦੇ ਮੂਲ-ਕਾਰਨ ਨੂੰ ਕਰਨ ਦੇ ਸਮਰੱਥ, ਮਾਇਆ (ਪ੍ਰਕਿਰਤੀ) ਦੇ ਮਾਲਕ (ਦਾਸ) ਨਾਨਕ ਦੇ ਸੁਆਮੀ ਜੀ! (ਮਿਹਰ ਕਰ ਕੇ) ਮੈਨੂੰ (ਚਰਨ-ਸ਼ਰਨ ਵਿਚ) ਰਖ ਲਓ।੧।

**ਕੀਰਤਿ ਕਰਨ ਸਰਨ ਮਨਮੋਹਨ,**
**ਜੋਹਨ ਪਾਪ ਬਿਦਾਰਨ ਕਉ ॥**
**ਹਰਿ ਤਾਰਨ ਤਰਨ ਸਮ੍ਰਥ ਸਭੈ ਬਿਧਿ,**
**ਕੁਲਹ ਸਮੂਹ ਉਧਾਰਨ ਸਉ ॥**

*ਉਚਾਰਣ :*

ਜੋਹਨ ਪਾਪ—ਇਹ ਸਮਾਸੀ ਸ਼ਬਦ ਹੈ। ਕੁਲਹ—'ਹ' ਦਾ ਉਚਾਰਣ 'ਹਿ' ਕਰਨਾ ਠੀਕ ਨਹੀਂ।

***ਪਦ ਅਰਥ :***

ਕੀਰਤਿ ਕਰਨ—ਕੀਰਤੀ (ਸਿਫ਼ਤਿ-ਸਾਲਾਹ) ਕਰਨ-ਜੋਗ ਕਰਣੀ ਹੈ। ਮਨਮੋਹਨ—ਮਨ ਨੂੰ ਮੋਹ ਲੈਣ ਵਾਲਾ ਪ੍ਰਭੂ। ਜੋਹਨ ਪਾਪ—ਜੀਵਾਂ ਉਤੇ ਆਪਣਾ ਦਬਾਅ ਪਾਉਣ ਵਾਲੇ ਪਾਪ। ਬਿਦਾਰਨ ਕਉ—ਨਾਸ ਕਰਨ ਲਈ। ਤਾਰਨ ਤਰਨ—(ਭਵ-ਸਾਗਰ ਤੋਂ) ਤਾਰਨ ਲਈ ਬੇੜੀ (ਜਹਾਜ਼)। ਸਮ੍ਰਥ—ਸਭ ਕੁਝ ਕਰ ਸਕਣ ਦੀ ਸ਼ਕਤੀ ਵਾਲਾ। ਸਭੈ ਬਿਧਿ—ਸਾਰੀਆਂ ਬਿਧੀਆਂ (ਹਰ ਤਰ੍ਹਾਂ) ਨਾਲ। ਕੁਲਹ ਸਮੂਹ—ਸਾਰੀਆਂ ਕੁਲਾਂ। ਉਧਾਰਨ ਸਉ—ਪਾਰ ਉਤਾਰਨ ਲਈ।

***ਅਰਥ :***

(ਜੀਵਾਂ ਉਤੇ ਆਪਣਾ) ਦਬਾਅ ਪਾਉਣ ਵਾਲੇ ਬਜਰ ਪਾਪਾਂ ਨੂੰ ਨਾਸ ਕਰਨ ਲਈ, ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ਦੀ ਸ਼ਰਨ ਵਿਚ ਪੈ ਕੇ ਉਸ ਦੀ ਸਿਫ਼ਤਿ-ਸਾਲਾਹ ਹੀ ਕਰਨ-ਜੋਗ ਕਰਣੀ ਹੈ।

ਹਰੀ ਪ੍ਰਭੂ ਅਥਵਾ ਉਸ ਦਾ ਹਰਿ-ਨਾਮ (ਜੀਵਾਂ ਨੂੰ ਭਵ-ਸਾਗਰ ਤੋਂ) ਤਾਰਨ ਵਾਲੀ ਬੇੜੀ (ਜਹਾਜ਼) ਹੈ ਅਤੇ (ਆਪਣੇ ਸੇਵਕਾਂ ਦੀਆਂ) ਸਾਰੀਆਂ ਕੁਲਾਂ ਨੂੰ (ਭਵ-ਸਾਗਰ ਤੋਂ) ਪਾਰ ਉਤਾਰਨ ਲਈ ਹਰ ਤਰ੍ਹਾਂ ਨਾਲ ਸਮਰੱਥ ਹੈ।

**ਚਿਤ ਚੇਤਿ ਅਚੇਤ ਜਾਨਿ ਸਤਸੰਗਤਿ,**
**ਭਰਮ ਅੰਧੇਰ ਮੋਹਿਓ ਕਤ ਧਉਂ॥**
**ਮੂਰਤ ਘਰੀ ਚਸਾ ਪਲੁ ਸਿਮਰਨ,**
**ਰਾਮ ਨਾਮੁ ਰਸਨਾ ਸੰਗਿ ਲਉ॥**

*ਉਚਾਰਣ :*

ਮੂਰਤ—'ਮ' ਉਚਾਰਣ ਭਾਰ ਸਹਿਤ।

***ਪਦ ਅਰਥ :***

ਚੇਤਿ—ਚੇਤੇ ਕਰ। ਅਚੇਤ ਚਿਤ—ਹੇ ਗ਼ਾਫ਼ਲ ਮਨ! ਜਾਨਿ—(ਮਹਿਮਾ) ਜਾਣਨੀ ਕਰ। ਭਰਮ ਅੰਧੇਰ ਮੋਹਿਓ—ਭਰਮ ਤੇ ਅਗਿਆਨਤਾ ਦਾ ਮੋਹਿਆ ਹੋਇਆ। ਕਤ—ਕਿਉਂ, ਕਾਹਦੇ ਲਈ? ਧਉਂ—ਧਾਉਂਦਾ ਹੈਂ, ਭਟਕਦਾ ਹੈਂ। ਮੂਰਤ—ਮੁਹੂਰਤ, ਦੋ ਘੜੀਆਂ ਦਾ ਸਮਾਂ। ਘਰੀ—ਘੜੀ। ਲਉ—ਚਉ, ਬੋਲ, ਆਖ।

***ਅਰਥ :***

ਹੇ ਮੇਰੇ ਗ਼ਾਫਲ ਮਨ! (ਉਸ ਸਰਬ-ਸਮਰੱਥ ਹਰੀ ਨੂੰ) ਚੇਤੇ ਕਰ, ਸਤ-ਸੰਗਤਿ (ਦੀ ਮਹਿਮਾ) ਨੂੰ ਸਮਝ, ਤੂੰ ਭਰਮ ਅਤੇ ਅਗਿਆਨਤਾ ਦਾ ਮੋਹਿਆ ਹੋਇਆ ਕਾਹਦੇ ਲਈ ਭਟਕਦਾ ਅਤੇ ਨਿਘਰਦਾ ਜਾ ਰਿਹਾ ਹੈਂ?

ਕਦੀ ਦੋ ਘੜੀਆਂ, ਘੜੀ ਮਾਤ੍ਰ, ਚਸਾ ਮਾਤ੍ਰ, ਪਲ ਭਰ, ਸਿਮਰਨ ਕਰਿਆ ਕਰ; ਜੀਭ ਨਾਲ ਰਾਮ ਦਾ ਨਾਮ ਉਚਾਰਨ ਕਰਿਆ ਕਰ।

**ਹੋਛਉ ਕਾਜੁ, ਅਲਪ ਸੁਖ, ਬੰਧਨ,**
**ਕੋਟਿ ਜਨੰਮ ਕਹਾ ਦੁਖ ਭੰਉ ॥**
**ਸਿਖ੍ਯਾ ਸੰਤ ਨਾਮੁ ਭਜੁ ਨਾਨਕ,**
**ਰਾਮ ਰੰਗਿ ਆਤਮ ਸਿਉ ਰੰਉ ॥੨॥**

*ਉਚਾਰਣ :*

ਕਹਾ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਸਿਖ੍ਯਾ—ਉਚਾਰਣ 'ਸਿਖਿਆ'। ਸਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਹੋਛਉ ਕਾਜੁ—ਨਿਕੰਮਾ ਧੰਧਾ। ਅਲਪ—ਤੁਛ, ਛਿਨ-ਭੰਗਰ। ਕੋਟਿ ਜਨੰਮ—ਕ੍ਰੋੜਾਂ ਜਨਮ। ਕਹਾ—ਕਿਉਂ? ਭੰਉ—ਭਉਂਦੇ (ਜੂਨਾਂ ਵਿਚ ਭਟਕਦੇ) ਰਹਿਣ। ਸਿਖ੍ਯਾ ਸੰਤ—ਸੰਤ-ਸਤਿਗੁਰੂ ਦੀ ਸਿਖਿਆ। ਰਾਮ ਰੰਗਿ—ਰਾਮ ਦੇ ਪਿਆਰ-ਰੰਗ ਵਿਚ। ਆਤਮ ਸਿਉ—ਆਤਮ ਨਾਲ। ਰੰਉ—ਰਵਣ ਕਰ, ਆਤਮ-ਸੰਜੋਗ ਦਾ ਅਨੰਦ ਮਾਣ।

***ਅਰਥ :***

ਮਾਇਕੀ ਧੰਧਾ ਬਿਲਕੁਲ ਨਿਕੰਮਾ ਹੈ। ਇਸ ਦੇ ਸੁਖ ਛਿਨ-ਭੰਗਰ ਹਨ, (ਇਸ ਵਿਚ) ਨਿਰੇ ਬੰਧਨ ਹੀ ਬੰਧਨ ਹਨ। (ਇਸ ਵਿਚ ਲਗ ਕੇ) ਤੂੰ ਕਿਉਂ ਕ੍ਰੋੜਾਂ ਜਨਮ-ਜੂਨਾਂ ਵਿਚ ਭਟਕਦੇ ਰਹਿਣ ਦੇ ਦੁਖ ਸਹੇੜ ਰਿਹਾ ਹੈਂ?

ਨਾਨਕ (ਮੁਹਰ ਛਾਪ)—ਸੰਤ-ਸਤਿਗੁਰੂ ਦੀ ਸਿਖਿਆ (ਇਹ ਹੈ ਕਿ) ਰਾਮ ਦੇ ਪਿਆਰ ਵਿਚ (ਰੰਗੀਜ ਕੇ) ਨਾਮ ਸਿਮਰ ਅਤੇ ਆਤਮਾ ਨਾਲ (ਇਕ-ਸੁਰ ਹੋ ਕੇ) ਆਤਮਕ ਅਨੰਦ ਮਾਣ।੨।

**ਰੰਚਕ ਰੇਤ ਖੇਤ ਤਨਿ ਨਿਰਮਿਤ,**
**ਦੁਰਲਭ ਦੇਹ ਸਵਾਰਿ ਧਰੀ ॥**
**ਖਾਨ, ਪਾਨ, ਸੋਂਧੇ, ਸੁਖ ਭੁੰਚਤ,**
**ਸੰਕਟ ਕਾਟਿ ਬਿਪਤਿ ਹਰੀ ॥**

*ਪਦ ਅਰਥ :*

ਰੰਚਕ ਰੇਤ—ਰਤਾ ਭਰ (ਪਿਤਾ ਦਾ) ਬੀਰਜ। ਤਨਿ ਖੇਤ—(ਮਾਂ ਦੀ) ਕੁਖ-ਖੇਤ ਵਿਚ। ਨਿਰਮਿਤ—ਪਰਵੇਸ਼ ਹੋਣ 'ਤੇ। ਦੁਰਲਭ—ਅਮੋਲਕ। ਖਾਨ ਪਾਨ—ਖਾਣ ਪੀਣ ਦੇ ਸਾਮਾਨ। ਸੌਧੇ—ਮਹਲ-ਮਾੜੀਆਂ। ਸੁਖ ਭੁੰਚਤ—ਸੁਖ ਮਾਣਨ ਲਈ। ਸੰਕਟ—ਕਸ਼ਟ। ਬਿਪਤਿ ਹਰੀ—ਬਿਪਤਾ ਦੂਰ ਕੀਤੀ।

*ਅਰਥ :*

(ਹੇ ਜੀਵ! ਕਿਆਸ ਕਰ) ਰਤਾ ਭਰ (ਪਿਤਾ ਦਾ) ਬੀਰਜ (ਮਾਂ ਦੀ) ਕੁਖ-ਖੇਤ ਵਿਚ ਪਰਵੇਸ਼ ਹੋਣ 'ਤੇ (ਸਮਰੱਥ ਪ੍ਰਭੂ ਨੇ ਤੇਰੀ) ਅਮੋਲਕ ਦੇਹੀ ਸਾਜ-ਸਵਾਰ ਦਿਤੀ।

(ਫਿਰ ਮਾਤ-ਗਰਭ ਦਾ) ਕਸ਼ਟ ਕਟ ਕੇ ਤੇਰੀ ਬਿਪਤਾ ਨਿਵਾਰਣ ਕੀਤੀ ਅਤੇ (ਜੀਵਨ ਵਿਚ) ਖਾਣ ਪੀਣ (ਦੇ ਸਾਮਾਨ), ਮਹਲ-ਮਾੜੀਆਂ ਦੇ ਸੁਖ ਮਾਣਨ ਨੂੰ (ਬਖ਼ਸ਼ੇ)।

**ਮਾਤ ਪਿਤਾ ਭਾਈ ਅਰੁ ਬੰਧਪ,**
**ਬੂਝਨ ਕੀ ਸਭ ਸੂਝ ਪਰੀ॥**
**ਬਰਧਮਾਨ ਹੋਵਤ ਦਿਨ ਪ੍ਰਤਿ ਨਿਤ,**
**ਆਵਤ ਨਿਕਟਿ ਬਿਖੰਮ ਜਰੀ॥**

*ਪਦ ਅਰਥ :*

ਬੰਧਪ—ਸਾਕ-ਸਨਬੰਧੀ। ਬੂਝਨ ਕੀ—ਜਾਣਨ ਪਛਾਣਨ ਦੀ। ਸੂਝ—ਸੋਝੀ, ਸਮਝ। ਪਰੀ—ਪੈ ਗਈ। ਬਰਧਮਾਨ ਹੋਵਤ—ਵ੍ਰਿਧੀ ਵਾਲਾ ਹੋ ਰਿਹਾ ਹੈਂ। ਦਿਨ ਪ੍ਰਤਿ ਨਿਤ—ਦਿਨ-ਬਦਿਨ। ਨਿਕਟਿ—ਨੇੜੇ। ਬਿਖੰਮ ਜਰੀ—ਅਤਿ ਕਠਨਾਈ ਵਾਲੀ ਬਿਰਧ ਅਵਸਥਾ।

*ਅਰਥ :*

(ਪ੍ਰਭੂ ਦੀ ਮਿਹਰ ਸਦਕਾ ਤੈਨੂੰ) ਮਾਤਾ, ਪਿਤਾ, ਭਰਾਵਾਂ ਅਤੇ ਸਨਬੰਧੀਆਂ ਨੂੰ ਜਾਣਨ ਪਛਾਣਨ ਦੀ ਹਰ ਤਰ੍ਹਾਂ ਨਾਲ ਸਮਝ ਪੈ ਗਈ।

(ਤੂੰ ਸਮਝਦਾ ਹੈਂ ਕਿ) ਤੇਰੀ ਉਮਰ ਦਿਨ-ਪ੍ਰਤਿ-ਦਿਨ ਵੱਡੀ ਹੋ ਰਹੀ ਹੈ, (ਪਰ ਅਸਲੀਅਤ ਇਹ ਹੈ ਕਿ ਸਮੇਂ ਦੀ ਚਾਲ ਨਾਲ) ਅਤਿ ਕਠਨਾਈ ਵਾਲੀ ਬਿਰਧ ਅਵਸਥਾ ਨੇੜੇ ਆਉਂਦੀ ਜਾ ਰਹੀ ਹੈ।

**ਰੇ ਗੁਨਹੀਨ ਦੀਨ ਮਾਇਆ ਕ੍ਰਿਮ,**
**ਸਿਮਰਿ ਸੁਆਮੀ ਏਕ ਘਰੀ॥**
**ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾਨਿਧਿ,**
**ਨਾਨਕ ਕਾਟਿ ਭਰੰਮ ਭਰੀ॥੩॥**

***ਪਦ ਅਰਥ :***

ਰੇ ਗੁਨਹੀਨ—ਹੇ ਗੁਣਾਂ ਤੋਂ ਸਖਣੇ! ਦੀਨ—ਕੰਗਲੇ! ਮਾਇਆ ਕ੍ਰਿਮ—ਮਾਇਆ ਦੇ ਕੀੜੇ! ਕਰੁ—ਹੱਥ। ਗਹਿ ਲੇਹੁ—ਪਕੜ ਲਓ। ਕ੍ਰਿਪਾਨਿਧਿ—ਕਿਰਪਾ ਦੇ ਸਾਗਰ। ਕਾਟਿ ਭਰੰਮ ਭਰੀ—ਭਰਮਾਂ ਨੂੰ ਪਾਲਣ ਵਾਲੀ ਅਵਿਦਿਆ ਕਟ ਦਿਉ।

***ਅਰਥ :***

ਹੇ ਗੁਣਾਂ ਤੋਂ ਸਖਣੇ, ਕੰਗਲੇ ਮਾਇਆ ਦੇ ਕੀੜੇ! ਕਦੀ ਘੜੀ ਭਰ (ਅਮੋਲਕ ਦਾਤਾਂ ਬਖ਼ਸ਼ਣ ਵਾਲੇ) ਸੁਆਮੀ ਦਾ ਸਿਮਰਨ ਕਰਿਆ ਕਰ।

ਨਾਨਕ (ਮੁਹਰ ਛਾਪ ਲਾ ਕੇ ਸਤਿਗੁਰੂ ਜੀ ਨਿਰਗੁਣੀ ਜੀਵਾਂ ਨੂੰ ਪ੍ਰਭੂ ਅੱਗੇ ਅਰਦਾਸ ਕਰਨ ਦਾ ਵਲ ਸਿਖਾਉਂਦੇ ਹਨ) ਹੇ ਕਿਰਪਾ ਦੇ ਸਾਗਰ ਕਿਰਪਾਲੂ ਪ੍ਰਭੂ ਜੀ! (ਭਵ-ਸਾਗਰ ਵਿਚ ਡੁਬਦੇ ਜਾਂਦੇ ਦਾ) ਮੇਰਾ ਹੱਥ ਫੜ ਲਓ ਅਤੇ ਭਰਮਾਂ ਨੂੰ ਪਾਲਣ ਵਾਲੀ ਅਵਿਦਿਆ (ਦੇ ਛਉੜ) ਕਟ ਦਿਓ ਜੀ।੩।

**ਰੇ ਮਨ ਮੂਸ ਬਿਲਾ ਮਹਿ ਗਰਬਤ,**
**ਕਰਤਬ ਕਰਤ ਮਹਾਂ ਮੁਘਨਾਂ॥**
**ਸੰਪਤ ਦੋਲ ਝੋਲ ਸੰਗਿ ਝੂਲਤ,**
**ਮਾਇਆ ਮਗਨ ਭ੍ਰਮਤ ਘੁਘਨਾ॥**

*ਉਚਾਰਣ :*

ਬਿਲਾ—'ਲ' ਦਾ ਉਚਾਰਣ ਬਲ-ਰਹਿਤ।

***ਪਦ ਅਰਥ :***

ਮੂਸ—ਚੂਹਾ। ਬਿਲਾ ਮਹਿ—ਖੁੱਡ ਵਿਚ। ਗਰਬਤ—ਆਕੜਿਆ ਫਿਰਦਾ ਹੈਂ। ਕਰਤਬ—ਕਰਤੂਤਾਂ। ਮੁਘਨਾਂ—ਮੂਰਖਾਂ। ਸੰਪਤ—ਧਨ-ਪਦਾਰਥ,

ਮਾਇਆ। ਦੋਲ—ਪੰਘੂੜਾ। ਝੋਲ—ਹੁਲਾਰਾ। ਮਗਨ—ਮਗਨਤਾ ਕਾਰਨ। ਭ੍ਰਮਤ—ਭਟਕ ਰਿਹਾ ਹੈਂ। ਘੁਘਨਾ—ਉੱਲੂ ਵਾਂਗ।

***ਅਰਥ :***

ਹੇ ਚੂਹੇ ਵਾਂਗ ਬੇ-ਸਮਝ ਮਨ! ਤੂੰ ਸਰੀਰ-ਖੁੱਡ ਵਿਚ (ਬੈਠਾ) ਆਕੜਿਆ ਫਿਰਦਾ ਹੈਂ ਅਤੇ ਮਹਾਂ ਮੂਰਖਾਂ ਵਾਲੇ ਕਰਤਬ (ਕਰਤੂਤਾਂ) ਕਰਦਾ ਹੈਂ।

ਮਾਇਆ ਰੂਪ ਪੰਘੂੜੇ ਦੇ ਹੁਲਾਰੇ ਨਾਲ ਝੂਲ ਰਿਹਾ ਹੈਂ, ਮਾਇਆ ਦੀ ਮਗਨਤਾ ਕਾਰਨ (ਅਗਿਆਨਤਾ ਦੇ ਅੰਨ੍ਹੇਰੇ ਵਿਚ) ਉੱਲੂ ਵਾਂਗ ਭਟਕ ਰਿਹਾ ਹੈਂ।

**ਸੁਤ, ਬਨਿਤਾ, ਸਾਜਨ ਸੁਖ ਬੰਧਪ,**
**ਤਾ ਸਿਉ ਮੋਹੁ ਬਢਿਓ ਸੁ ਘਨਾ॥**
**ਬੋਇਓ ਬੀਜੁ ਅਹੰ, ਮਮ ਅੰਕੁਰੁ,**
**ਬੀਤਤ ਅਉਧ ਕਰਤ ਅਘਨਾਂ॥**

*ਉਚਾਰਣ :*

ਤਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ। ਸਿਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਸੁਤ—ਪੁੱਤਰ। ਬਨਿਤਾ—ਪਤਨੀ। ਬੰਧਪ—ਸਨਬੰਧੀ। ਤਾ ਸਿਉ—ਇਹਨਾਂ ਨਾਲ। ਸੁ ਘਨਾ—ਅਤੀਅੰਤ। ਅਹੰ—ਹੰਗਤਾ, ਹਉਮੈ। ਮਮ ਅੰਕੁਰੁ—ਮੈਂ ਮੇਰੀ (ਮਮਤਾ) ਦਾ ਅੰਕੂਰ। ਅਉਧ—ਉਮਰ। ਅਘਨਾਂ—ਪਾਪ।

***ਅਰਥ :***

ਪੁੱਤਰ, ਪਤਨੀ, ਮਿੱਤਰ ਅਤੇ ਸਨਬੰਧੀਆਂ ਆਦਿਕ ਨੂੰ ਸੁਖਦਾਈ ਜਾਣ ਕੇ ਇਹਨਾਂ ਨਾਲ ਤੇਰਾ ਮੋਹ ਅਤੀਅੰਤ ਵਧਿਆ ਹੋਇਆ ਹੈ।

ਤੂੰ ਆਪਣੇ ਅੰਦਰ ਹੰਗਤਾ (ਹਉਮੈ) ਦਾ ਬੀਂ ਬੀਜ ਰਖਿਆ ਹੈ, ਜਿਸ ਤੋਂ ਮੈਂ-ਮੇਰੀ (ਮਮਤਾ) ਦਾ ਅੰਕੂਰ ਫੁਟ ਪਿਆ ਹੈ। (ਇਸ ਦੇ ਫਲ-ਸਰੂਪ) ਤੇਰੀ ਉਮਰ ਪਾਪ ਕਰਦਿਆਂ ਬਤੀਤ ਹੋ ਰਹੀ ਹੈ।

**ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ,**
**ਭੁੰਚਤ ਭੁਗਤਿ ਭੂਖ ਭੁਖਨਾ॥**
**ਸਿਮਰਿ ਗੁਪਾਲ ਦਇਆਲ ਸਤਸੰਗਤਿ,**
**ਨਾਨਕ ਜਗੁ ਜਾਨਤ ਸੁਪਨਾ॥੪॥**

*ਉਚਾਰਣ :*

ਦਇਆਲ—ਅਰੰਭਕ ਅੱਖਰ 'ਦ' ਮੁਕਤਾ ਹੈ; ਸਮੁੱਚੇ ਸ਼ਬਦ ਦਾ 'ਦਿਆਲ' ਉਚਾਰਣ ਕਰਨਾ ਗ਼ਲਤ ਹੈ। 'ਦ' ਦੇ ਨਾਲ 'ਇ' ਦੋ-ਸੰਧੀ ਸੂਰ ਹੈ।

***ਪਦ ਅਰਥ :***

ਮਿਰਤੁ—ਮੌਤ। ਮੰਜਾਰ—ਬਾਘੜ-ਬਿੱਲੇ ਵਾਂਗ। ਪਸਾਰਿ ਮੁਖੁ—ਮੂੰਹ ਅੱਡ ਕੇ। ਨਿਰਖਤ—ਤਾੜ ਰਹੀ ਹੈ। ਭੁੰਚਤ ਭੁਗਤਿ—ਭੋਗ ਭੋਗਦਾ ਹੋਇਆ। ਭੂਖ—ਤ੍ਰਿਸ਼ਨਾ। ਭੂਖ ਭੁਖਨਾ—ਤ੍ਰਿਸ਼ਨਾ-ਭੁਖ ਸਦਕਾ ਭੁੱਖੇ ਦਾ ਭੁੱਖਾ। ਗੁਪਾਲ—ਧਰਤੀ ਦੀ ਰੱਖਿਆ ਕਰਨ ਵਾਲਾ ਪ੍ਰਭੂ। ਜਾਨਤ—ਜਾਣਦਿਆਂ ਹੋਇਆਂ।

***ਅਰਥ :***

(ਹੇ ਜੀਵ !) ਤੂੰ (ਮਾਇਕੀ ਪਦਾਰਥਾਂ ਦੇ) ਭੋਗ ਭੋਗਦਾ ਹੋਇਆ, ਤ੍ਰਿਸ਼ਨਾ ਦੇ ਅਧੀਨ ਭੁੱਖੇ ਦਾ ਭੁੱਖਾ ਹੀ ਹੈਂ। (ਭੋਗਾਂ ਵਲੋਂ ਮੂੰਹ ਮੋੜ ! ਔਹ ਵੇਖ !) ਮੌਤ ਬਾਘੜ-ਬਿੱਲੇ ਵਾਂਗ ਮੂੰਹ ਅੱਡ ਕੇ (ਹੜੱਪ ਕਰਨ ਲਈ) ਤੇਰੇ ਵਲ ਤਾੜ ਰਹੀ ਹੈ।

'ਨਾਨਕ' (ਮੁਹਰ-ਛਾਪ)—ਸੰਸਾਰ ਨੂੰ ਸੁਪਨ ਸਮਾਨ ਜਾਣਦੇ ਹੋਏ ਸਤਸੰਗਤਿ ਵਿਚ ਮਿਲ ਕੇ, ਧਰਤੀ ਦੀ ਰੱਖਿਆ ਕਰਨ ਵਾਲੇ ਦਇਆਲ ਪ੍ਰਭੂ ਦਾ ਸਿਮਰਨ ਕਰ।੪।

**ਦੇਹ ਨ ਗੇਹ, ਨ ਨੇਹ, ਨ ਨੀਤਾ,**
**ਮਾਇਆ ਮਤ, ਕਹਾ ਲਉ ਗਾਰਹੁ॥**
**ਛਤ੍ਰ ਨ ਪਤ੍ਰ, ਨ ਚਉਰ, ਨ ਚਾਵਰ,**
**ਬਹਤੀ ਜਾਤ ਰਿਦੈ ਨ ਬਿਚਾਰਹੁ॥**

*ਉਚਾਰਣ :*

ਕਹਾ—(ਕ੍ਰਿਆ-ਵਿਸ਼ੇਸ਼ਣ) ਅੰਤਲੇ ਸੂਰ ਦਾ ਉਚਾਰਣ ਨਾਸਕੀ। ਲਉ—ਉਚਾਰਣ 'ਲੌ'। ਬਹਤੀ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਗ਼ਲਤ ਹੈ।

***ਪਦ ਅਰਥ :***

ਦੇਹ—ਦੇਹੀ, ਕਾਇਆਂ। ਗੇਹ—ਘਰ-ਮੰਦਰ। ਨੇਹ—ਸਨੇਹੀ, ਸਾਕ-ਸਨਬੰਧੀ। ਨ ਨੀਤਾ—ਨਿਤ ਰਹਿਣ ਵਾਲਾ ਨਹੀਂ। ਮਤ—ਨਸ਼ੇ ਵਿਚ ਮਸਤ। ਕਹਾ ਲਉ—ਕਦ ਤਾਈਂ ? ਗਾਰਹੁ—ਹੰਕਾਰ ਕਰੋਗੇ। ਛਤ੍ਰ—ਸ਼ਾਹੀ ਛਤ੍ਰ। ਪਤ੍ਰ—ਸ਼ਾਹੀ ਫ਼ੁਰਮਾਨ। ਚਾਵਰ—ਚੌਰ ਕਰਨ ਵਾਲਾ। ਬਹਤੀ ਜਾਤ—ਉਮਰਾ, ਨਦੀ ਦੇ ਪ੍ਰਵਾਹ ਵਾਂਗ ਵਹਿੰਦੀ (ਬੀਤਦੀ) ਜਾ ਰਹੀ ਹੈ। ਰਿਦੈ—ਹਿਰਦੇ ਵਿਚ।

***ਅਰਥ :***

(ਸੰਸਾਰ ਵਿਚ) ਕੁਝ ਵੀ ਨਿਤ ਰਹਿਣ ਵਾਲਾ ਨਹੀਂ, ਨਾ ਦੇਹੀ (ਕਾਇਆਂ), ਨਾ ਘਰ-ਮੰਦਰ, ਨਾ ਹੀ ਸਾਕ-ਸਨੇਹੀ। ਹੇ ਮਾਇਆ ਦੇ ਨਸ਼ੇ ਵਿਚ ਮਸਤ ਹੋਏ ਹੋਏ ਜੀਵ! ਕਦ ਤਾਈਂ ਇਹਨਾਂ ਦਾ ਹੰਕਾਰ ਕਰੀ ਜਾਓਗੇ ?

(ਕੁਝ ਵੀ ਨਿਤ ਰਹਿਣ ਵਾਲਾ ਨਹੀਂ) ਨਾ ਹੀ ਸ਼ਾਹੀ ਛਤ੍ਰ, ਨਾ ਸ਼ਾਹੀ ਫ਼ੁਰਮਾਨ, ਨਾ ਚੌਰ ਨਾ ਚੌਰ-ਬਰਦਾਰ; ਉਮਰ ਨਦੀ ਦੇ ਪ੍ਰਵਾਹ ਵਾਂਗ ਵਹਿੰਦੀ (ਗੁਜ਼ਰਦੀ) ਜਾ ਰਹੀ ਹੈ, (ਤੁਸੀਂ ਇਹ ਗੱਲ) ਕਦੀ ਹਿਰਦੇ ਵਿਚ ਵਿਚਾਰਦੇ ਹੀ ਨਹੀਂ !

**ਰਥ ਨ ਅਸ੍ਵ ਨ ਗਜ ਸਿੰਘਾਸਨ,**<br>
**ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥**<br>
**ਸੂਰ ਨ ਬੀਰ ਨ ਮੀਰ ਨ ਖਾਨਮ,**<br>
**ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥**

*ਉਚਾਰਣ :*

ਅਸ੍ਵ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦਾ ਉਚਾਰਣ ਮਿਲਵਾਂ।

***ਪਦ ਅਰਥ :***

ਅਸ੍ਵ—ਘੋੜੇ। ਗਜ—ਹਾਥੀ। ਸਿੰਘਾਸਨ—ਰਾਜ-ਸਿੰਘਾਸਨ, ਤਖ਼ਤ। ਛਿਨ ਮਹਿ—ਝਟ ਪਟ, ਪਲੋ ਪਲੀ ਵਿਚ। ਸਿਧਾਰਹੁ—ਤੁਰ ਜਾਓਗੇ।

ਸੂਰ—ਸੂਰਮੇ। ਬੀਰ—ਬਲਕਾਰੀ ਜੋਧੇ। ਮੀਰ—ਬਾਦਸ਼ਾਹ। ਖਾਨਮ—ਸਿਰ-ਕੱਢ ਸਰਦਾਰ। ਦ੍ਰਿਸਟਿ ਨਿਹਾਰਹੁ—ਦ੍ਰਿਸ਼ਟੀ (ਅੱਖਾਂ) ਨਾਲ ਵੇਖਦੇ ਹੋ।

***ਅਰਥ :***

(ਕੁਝ ਵੀ ਨਿਤ ਰਹਿਣ ਵਾਲਾ ਨਹੀਂ) ਨਾ ਰੱਥ, ਨਾ ਘੋੜੇ, ਨਾ ਹਾਥੀ, ਨਾ ਰਾਜ-ਸਿੰਘਾਸਨ। (ਯਾਦ ਰਖੋ! ਮੌਤ ਦਾ ਸੱਦਾ ਆਉਣ 'ਤੇ) ਇਹਨਾਂ ਸਭਨਾਂ ਨੂੰ ਛਡ ਕੇ ਪਲੋ ਪਲੀ ਵਿਚ ਨੰਗੇ ਹੀ (ਸੰਸਾਰ ਤੋਂ) ਕੂਚ ਕਰ ਜਾਓਗੇ।

(ਕੋਈ ਵੀ ਨਿਤ ਰਹਿਣ ਵਾਲਾ ਨਹੀਂ) ਨਾ ਬਲੀ ਸੂਰਮੇ, ਨਾ ਬਲਕਾਰੀ ਜੋਧੇ, ਨਾ ਬਾਦਸ਼ਾਹ, ਨਾ ਸਿਰ-ਕੱਢ ਸਰਦਾਰ! ਨਿਤ ਅੱਖੀਂ ਵੇਖਦੇ ਹੋ ਕਿ ਕੋਈ ਵੀ ਕਿਸੇ ਦੇ ਨਾਲ ਨਹੀਂ ਨਿਭਦਾ।

**ਕੋਟ ਨ ਓਟ ਨ ਕੋਸ ਨ ਛੋਟਾ,**
**ਕਰਤ ਬਿਕਾਰ ਦੋਊ ਕਰ ਝਾਰਹੁ॥**
**ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ,**
**ਉਲਟਤ ਜਾਤ ਬਿਰਖ ਕੀ ਛਾਂਰਹੁ॥**

***ਪਦ ਅਰਥ :***

ਕੋਟ—ਕਿਲ੍ਹੇ। ਓਟ-ਬਚਾਉ ਦੀ ਫ਼ਸੀਲ (ਕੰਧ)। ਕੋਸ—ਕੋਸ਼, ਖ਼ਜ਼ਾਨੇ। ਛੋਟਾ—ਬਲ, ਪਰਾਕ੍ਰਮ। ਬਿਕਾਰ—ਪਾਪ। ਦੋਊ ਕਰ ਝਾਰਹੁ—ਦੋਵੇਂ ਹੱਥ ਝਾੜ ਕੇ, ਨਿਸੰਗ ਹੋ ਕੇ। ਕਲਤ੍ਰ—ਪਤਨੀ। ਉਲਟਤ ਜਾਤ—ਉਲਟ ਜਾਂਦੇ ਹਨ, ਮੂੰਹ ਮੋੜ ਲੈਂਦੇ ਹਨ। ਬਿਰਖ ਕੀ ਛਾਂਰਹੁ—ਰੁਖ ਦੀ ਛਾਂ ਵਾਂਗ।

***ਅਰਥ :***

(ਕੁਝ ਵੀ ਨਿਤ ਰਹਿਣ ਵਾਲਾ ਨਹੀਂ) ਨਾ ਕਿਲ੍ਹੇ, ਨਾ ਬਚਾਉ ਦੀ ਫ਼ਸੀਲ (ਕੰਧ), ਨਾ ਸ਼ਾਹੀ ਖ਼ਜ਼ਾਨੇ, ਨਾ ਰਾਜ-ਬਲ; (ਜਿਨ੍ਹਾਂ ਦੀ ਖ਼ਾਤਰ) ਦੋਵੇਂ ਹੱਥ ਝਾੜ ਕੇ (ਨਿਸੰਗ ਹੋ ਕੇ) ਪਾਪ ਕਮਾਈ ਜਾ ਰਹੇ ਹੋ।

(ਕੋਈ ਵੀ ਨਿਤ ਰਹਿਣ ਵਾਲਾ ਨਹੀਂ) ਨਾ ਯਾਰ-ਦੋਸਤ, ਨਾ ਪੁੱਤਰ (ਧੀਆਂ), ਨਾ ਪਤਨੀ, ਨਾ ਕੋਈ ਸੱਜਣ-ਸਾਥੀ। (ਇਹ ਸਾਰੇ ਸਾਕ-ਸਨਬੰਧੀ ਔਖੇ ਵੇਲੇ) ਰੁੱਖ ਦੀ ਛਾਂ ਵਾਂਗ ਮੂੰਹ ਮੋੜ ਲੈਂਦੇ ਹਨ।

**ਦੀਨ ਦਯਾਲ ਪੁਰਖ ਪ੍ਰਭ ਪੂਰਨ,**
**ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥**
**ਸ੍ਰੀਪਤਿ ਨਾਥ ਸਰਣਿ ਨਾਨਕ ਜਨ,**
**ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥੫॥**

*ਉਚਾਰਣ :*

ਦਯਾਲ—ਉਚਾਰਣ 'ਦਇਆਲ'। ਸ੍ਰੀ—(ੳ) ਇਸ ਸ਼ਬਦ ਦਾ 'ਸਿਰੀ' ਉਚਾਰਣ ਗ਼ਲਤ ਹੈ, ਕਿਉਂਜੁ 'ਸ' ਮੁਕਤਾ ਹੈ। (ਅ) ਮੂਲ-ਅੱਖਰ 'ਸ' ਅਤੇ ਪੈਰ-ਚਿੰਨ੍ਹ 'ਰ' ਦਾ ਉਚਾਰਣ ਮਿਲਵਾਂ।

***ਪਦ ਅਰਥ :***

ਦੀਨ ਦਯਾਲ—ਦੀਨ-ਦੁਖੀਆਂ ਉਤੇ ਦਇਆ ਕਰਨ ਵਾਲੇ। ਪੂਰਨ—ਪਰੀਪੂਰਨ, ਵਿਆਪਕ। ਛਿਨ ਛਿਨ—ਪਲ ਪਲ। ਅਗਮ—ਗੰਮਤਾ ਰਹਿਤ, ਪਹੁੰਚ ਤੋਂ ਪਰੇ। ਅਪਾਰਹੁ—ਪਾਰ-ਰਹਿਤ, ਜਿਸ ਦਾ ਕੋਈ ਆਰ ਪਾਰ ਨਹੀਂ ਪਾਇਆ ਜਾ ਸਕਦਾ। ਸ੍ਰੀਪਤਿ—ਮਾਇਆ ਦੇ ਪਤੀ ਪ੍ਰਭੂ।

***ਅਰਥ :***

(ਇਸ ਲਈ) ਦੀਨਾਂ-ਦੁਖੀਆਂ ਉਤੇ ਦਇਆ ਕਰਨ ਵਾਲੇ ਸਭਨੀਂ ਥਾਈਂ ਅਤੇ ਸਦੀਵਕਾਲ ਪਰੀਪੂਰਨ (ਵਿਆਪਕ), ਗੰਮਤਾ-ਰਹਿਤ ਅਤੇ ਪਾਰ-ਰਹਿਤ ਪ੍ਰਭੂ-ਪੁਰਖ ਦਾ ਪਲ ਪਲ ਸਿਮਰਨ ਕਰੋ।

'ਨਾਨਕ' (ਮੁਹਰ-ਛਾਪ)—(ਸਵਈਏ ਦੀ ਅੰਤਲੀ ਤੁਕ ਵਿਚ ਸਤਿਗੁਰੂ ਜੀ ਮਾਇਆ ਦੇ ਛਿਨ-ਭੰਗਰ ਪਦਾਰਥਾਂ ਵਿਚ ਖਚਿਤ ਜੀਵਾਂ ਨੂੰ ਪ੍ਰਭੂ ਅੱਗੇ ਬੇਨਤੀ ਕਰਨ ਦਾ ਵਲ ਸਿਖਾਉਂਦੇ ਹਨ) ਹੇ ਮਾਇਆ ਦੇ ਪਤੀ, ਤ੍ਰਿਲੋਕੀ-ਨਾਥ ਭਗਵਾਨ ਜੀ ! ਸ਼ਰਨੀ ਆਏ ਦਾਸ ਨੂੰ ਕਿਰਪਾ ਕਰ ਕੇ (ਭਵ-ਸਾਗਰ ਤੋਂ) ਤਾਰ ਲਵੋ ਜੀ।੫।

**ਪ੍ਰਾਨ ਮਾਨ ਦਾਨ ਮਗ ਜੋਹਨ,**
**ਹੀਤੁ ਚੀਤੁ ਦੇ ਲੇ ਲੇ ਪਾਰੀ ॥**
**ਸਾਜਨ ਸੈਨ ਮੀਤ ਸੁਤ ਭਾਈ,**
**ਤਾਹੂ ਤੇ ਲੇ ਰਖੀ ਨਿਰਾਰੀ ॥**

*ਉਚਾਰਣ :*

ਤਾਹੂ—(ਤਾ+ਹੂ) ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਪ੍ਰਾਨ ਮਾਨ ਦਾਨ—ਪ੍ਰਾਣ ਹੂਲ ਕੇ ਅਤੇ ਇੱਜ਼ਤ-ਮਾਣ ਦੇ ਕੇ (ਗੁਆ ਕੇ)। ਮਗ ਜੋਹਨ—ਰਾਹ ਜਾਂਦੇ ਲੋਕਾਂ ਨੂੰ ਠਗਣ ਦੀ ਤਾੜ ਵਿਚ ਰਹਿਣ ਵਾਲੀ, ਠਗਣੀ ਮਾਇਆ। ਹੀਤੁ—ਹਿਤ (ਪਿਆਰ)। ਲੇ ਲੇ—ਖੋਹ ਖੋਹ ਕੇ। ਪਾਰੀ—ਇਕੱਠੀ ਕੀਤੀ। ਸੈਨ—ਸਾਕ-ਸਨਬੰਧੀ। ਸੁਤ—ਪੁੱਤਰ ਧੀਆਂ। ਤਾਹੂ ਤੇ—ਤਿਨ੍ਹਾਂ ਤੋਂ, ਇਹਨਾਂ ਸਾਰਿਆਂ ਤੋਂ। ਨਿਰਾਰੀ—ਵੱਖਰੀ, ਓਹਲੇ ਵਿਚ, ਲੁਕਾਅ ਕੇ।

***ਅਰਥ :***

ਇਹ ਠਗਣੀ ਮਾਇਆ (ਪ੍ਰਾਣੀ ਮਾਤ੍ਰ ਨੇ) ਪ੍ਰਾਣ ਹੂਲ ਕੇ, ਇੱਜ਼ਤ-ਆਬਰੂ ਗੁਆ ਕੇ, ਇਸ ਨਾਲ ਮੋਹ ਪਾ ਕੇ, ਚਿਤ ਇਸ ਦੇ ਹਵਾਲੇ ਕਰ ਕੇ, (ਲੋਕਾਂ ਕੋਲੋਂ) ਖੋਹ ਖੋਹ ਕੇ ਇਕੱਠੀ ਕੀਤੀ।

ਸੱਜਣ ਮਿੱਤਰ, ਸਾਕ ਸਨਬੰਧੀ, ਮਿੱਤਰ ਦੋਸਤ, ਪੁੱਤਰ ਧੀਆਂ, ਭਰਾ ਭੈਣਾਂ, ਇਹਨਾਂ ਸਾਰਿਆਂ ਤੋਂ (ਲੁਕਾਅ ਛੁਪਾਅ ਕੇ) ਵੱਖਰੀ ਰੱਖੀ।

**ਧਾਵਨ ਪਾਵਨ ਕੂਰ ਕਮਾਵਨ,**
**ਇਹ ਬਿਧਿ ਕਰਤ ਅਉਧ ਤਨ ਜਾਰੀ॥**
**ਕਰਮ ਧਰਮ ਸੰਜਮ ਸੁਚ ਨੇਮਾ,**
**ਚੰਚਲ ਸੰਗਿ ਸਗਲ ਬਿਧਿ ਹਾਰੀ॥**

***ਪਦ ਅਰਥ :***

ਧਾਵਨ ਪਾਵਨ—ਪਾਵਨ (ਪ੍ਰਾਪਤੀ ਲਈ) ਨਿਰੰਤਰ ਦੌੜ-ਭੱਜ। ਕੂਰ ਕਮਾਵਨ—ਕੂੜ-ਕੁਸੱਤ ਕਮਾਈ ਜਾਣਾ। ਅਉਧ ਤਨ—ਮਨੁੱਖੀ ਸਰੀਰ ਦੀ ਉਮਰ। ਜਾਰੀ—ਸਾੜ-ਫੂਕ ਦਿੱਤੀ, ਅਜਾਈਂ ਗੁਆ ਦਿੱਤੀ। ਚੰਚਲ—ਚੁਲਬੁਲੀ ਮਾਇਆ। ਸਗਲ ਬਿਧਿ—ਸਾਰੀ ਜੀਵਨ-ਵਿਧੀ। ਹਾਰੀ—(ਜੂਏ ਦੀ ਬਾਜ਼ੀ ਵਿਚ) ਹਾਰ ਦਿੱਤੀ।

***ਅਰਥ :***

(ਇਸ ਠਗਣੀ ਮਾਇਆ ਦੀ) ਪ੍ਰਾਪਤੀ ਲਈ ਨਿਰੰਤਰ ਦੌੜ-ਭੱਜ ਕਰੀ ਜਾਣੀ ਅਤੇ ਕੂੜ-ਕੁਸੱਤ ਕਮਾਈ ਜਾਣਾ—ਇਸ ਤਰ੍ਹਾਂ ਕਰਦਿਆਂ ਮਨੁੱਖੀ ਸਰੀਰ ਦੀ (ਅਮੋਲਕ) ਉਮਰ ਸਾੜ-ਫੂਕ ਦਿੱਤੀ, ਭਾਵ, ਅਜਾਈਂ ਹੀ ਗੁਆ ਦਿੱਤੀ।

ਇਸ ਚੰਚਲ (ਚੁਲਬੁਲੀ) ਮਾਇਆ ਨਾਲ (ਮਨ ਲਾ ਕੇ), ਕਰਮ ਧਰਮ ਸੰਜਮ, ਸੁੱਚ ਅਤੇ ਨੇਮ ਆਦਿ ਦੀ ਸਾਰੀ ਜੀਵਨ-ਵਿਧੀ (ਜੂਏ ਦੀ ਬਾਜ਼ੀ ਵਿਚ) ਹਾਰ ਦਿਤੀ, ਭਾਵ, ਮਨੁੱਖਾ ਜਨਮ ਦੀਆਂ ਕਦਰਾਂ-ਕੀਮਤਾਂ ਦੀ ਮਾਇਆ-ਪ੍ਰਾਪਤੀ ਲਈ ਬਲੀ ਦੇ ਦਿੱਤੀ।

**ਪਸੁ ਪੰਖੀ ਬਿਰਖ ਅਸਥਾਵਰ,**
**ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ॥**
**ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ,**
**ਦੀਨਾਨਾਥ ਪ੍ਰਾਨਪਤਿ ਸਾਰੀ॥**

***ਪਦ ਅਰਥ :***

ਪਸੁ—ਪਸ਼ੂ। ਪੰਖੀ—ਪੰਛੀ। ਅਸਥਾਵਰ—ਥਾਂ ਤੋਂ ਨਾ ਹਿਲਣ ਵਾਲੇ ਪਹਾੜ ਆਦਿ। ਬਹੁ ਬਿਧਿ ਜੋਨਿ—ਕਈ ਤਰ੍ਹਾਂ ਦੀਆਂ ਜੂਨੀਆਂ। ਭ੍ਰਮਿਓ—ਭਟਕਿਆ। ਅਤਿ ਭਾਰੀ—ਅਤਿ ਭਾਰੀ (ਕਸ਼ਟ)। ਦੀਨਾਨਾਥ—ਦੀਨ-ਦੁਖੀਆਂ ਦਾ ਮਾਲਕ। ਪ੍ਰਾਨਪਤਿ—ਪ੍ਰਾਣ-ਨਾਥ। ਸਾਰੀ—(ਸਾਰੀ ਸ੍ਰਿਸ਼ਟੀ ਦੀ) ਸਾਰ-ਸੰਭਾਲ ਕਰਨ ਵਾਲਾ ਪ੍ਰਭੂ।

***ਅਰਥ :***

ਪਸ਼ੂ, ਪੰਛੀ, ਰੁਖ, ਪਹਾੜ ਆਦਿ ਕਈ ਤਰ੍ਹਾਂ ਦੀਆਂ ਅਤਿ ਕਸ਼ਟ-ਦਾਇਕ ਟੇਢੀਆਂ ਜੂਨਾਂ ਵਿਚ ਜੀਵ ਭਟਕਿਆ।

ਦੀਨ-ਦੁਖੀਆਂ ਦੇ ਮਾਲਕ, ਪ੍ਰਾਣ-ਨਾਥ, (ਸਾਰੀ ਸ੍ਰਿਸ਼ਟੀ ਦੀ) ਸਾਰ-ਸੰਭਾਲ ਕਰਨ ਵਾਲੇ ਪ੍ਰਭੂ ਦਾ ਨਾਮ ਕਦੀ ਛਿਨ ਭਰ, ਪਲ ਭਰ, ਚਸਾ ਮਾਤ੍ਰ (ਸਮੇਂ ਲਈ ਵੀ) ਨਹੀਂ ਸਿਮਰਿਆ।

**ਖਾਨ ਪਾਨ ਮੀਠ ਰਸ ਭੋਜਨ,**
**ਅੰਤ ਕੀ ਬਾਰ ਹੋਤ ਕਤ ਖਾਰੀ॥**
**ਨਾਨਕ ਸੰਤ ਚਰਨ ਸੰਗਿ ਉਧਰੇ,**
**ਹੋਰਿ ਮਾਇਆ ਮਗਨ ਚਲੇ ਸਭਿ ਡਾਰੀ॥੬॥**

***ਪਦ ਅਰਥ :***

ਖਾਨ ਪਾਨ—ਸੁਆਦਲੇ ਪਦਾਰਥਾਂ ਦੇ ਭੋਗ ਬਿਲਾਸ। ਅੰਤ ਕੀ

ਬਾਰ—ਅੰਤ ਦੇ ਸਮੇਂ। ਕਤ—ਕਤਈ, ਮੂਲੋਂ ਹੀ। ਖਾਰੀ—ਕੌੜੇ, ਦੁਖਦਾਈ। ਸੰਤ—ਸਤਵਾਦੀ ਲੋਕ। ਉਧਰੇ—ਪਾਰ ਹੋ ਗਏ। ਹੋਰਿ ਮਾਇਆ ਮਗਨ—ਹੋਰ ਮਾਇਆ ਦੇ ਮਤਵਾਲੇ। ਡਾਰੀ—ਡਾਰਿ, ਛਡ ਕੇ।

***ਅਰਥ :***

ਮਿੱਠੇ ਰਸਾਂ ਵਾਲੇ (ਸੁਆਦਲੇ) ਭੋਜਨਾਂ ਦੇ ਖਾਨ ਪਾਨ (ਭੋਗ ਬਿਲਾਸ) ਅੰਤ ਦੇ ਸਮੇਂ ਕਤਈ (ਮੂਲੋਂ ਹੀ) ਕੌੜੇ (ਦੁਖਦਾਈ) ਹੋ ਨਿਬੜਦੇ ਹਨ।

'ਨਾਨਕ' (ਮੁਹਰ-ਛਾਪ)—ਸਤਿਵਾਦੀ ਲੋਕ ਸਤ-ਸਰੂਪ ਪ੍ਰਭੂ ਦੇ ਚਰਨ ਕਮਲਾਂ ਨਾਲ ਲਗ ਕੇ (ਸੰਸਾਰ-ਸਾਗਰ ਤੋਂ) ਪਾਰ ਪੈ ਗਏ, ਹੋਰ ਮਾਇਆ ਦੇ ਮਤਵਾਲੇ ਸਾਰੇ ਦੇ ਸਾਰੇ (ਸਭ ਕੁਝ) ਏਥੇ ਹੀ ਛੱਡ ਕੇ (ਖ਼ਾਲੀ ਹੱਥ) ਏਥੋਂ ਕੂਚ ਕਰ ਗਏ।੬।

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ,**
**ਰਸਕਿ ਰਸਕਿ ਠਾਕੁਰ ਗੁਨ ਗਾਵਤ॥**
**ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ,**
**ਧਰਣਿ ਗਗਨ ਆਵਤ ਫੁਨਿ ਧਾਵਤ॥**

*ਉਚਾਰਣ :*

ਇੰਦ੍ਰ, ਮੁਨਿੰਦ੍ਰ—ਮੂਲ ਅੱਖਰ ਅਤੇ ਪੈਰੀਂ ਲੱਗੇ ਅੱਖਰ ਦਾ ਉਚਾਰਣ ਮਿਲਵਾਂ।

***ਪਦ ਅਰਥ :***

ਬ੍ਰਹਮਾਦਿਕ ਸਿਵ—ਬ੍ਰਹਮਾ ਅਤੇ ਸ਼ਿਵ ਆਦਿਕ ਦੇਵਤੇ। ਛੰਦ ਮੁਨੀਸੁਰ—ਵੇਦ-ਮੰਤ੍ਰਾਂ ਨੂੰ ਰਚਣ ਵਾਲੇ ਪ੍ਰਧਾਨ ਮੁਨੀ, ਵੈਦਿਕ ਰਿਸ਼ੀ। ਰਸਕਿ ਰਸਕਿ—ਸੁਆਦ ਲੈ ਲੈ ਕੇ, ਮੁਖ-ਕੰਠ ਸਵਾਰ ਕੇ। ਮੁਨਿੰਦ੍ਰ—ਵੱਡੇ ਵੱਡੇ ਰਿਸ਼ੀ-ਰਾਜ। ਖੋਜਤੇ—ਭਾਲ ਕਰਦੇ। ਧਰਣਿ ਗਗਨ—ਧਰਤੀ ਤੋਂ ਅਕਾਸ਼ ਤਕ। ਫੁਨਿ ਧਾਵਤ—ਮੁੜ ਮੁੜ ਆਉਂਦੇ ਜਾਂਦੇ ਹਨ।

***ਅਰਥ :***

ਬ੍ਰਹਮਾ ਸ਼ਿਵਜੀ ਆਦਿ ਦੇਵਤੇ, ਵੱਡੇ ਵੱਡੇ ਵੈਦਿਕ ਰਿਸ਼ੀ-ਮੁਨੀ (ਵੇਦ-ਮੰਤ੍ਰਾਂ ਨੂੰ ਕਲਿਆਣਕਾਰੀ ਜਾਣ ਕੇ) (ਇਹਨਾਂ ਦੁਆਰਾ) ਸੁਆਦ ਲੈ ਲੈ ਕੇ, ਭਾਵ, ਮੁਖ-ਕੰਠ ਸਵਾਰ ਕੇ (ਪ੍ਰਭੂ ਦਾ ਅੰਤ ਲੈਣ ਲਈ ਉਸ ਦੇ) ਗੁਣ ਗਾਂਦੇ ਹਨ।

ਇੰਦਰ ਵਰਗੇ ਦੇਵ-ਰਾਜ, ਵੱਡੇ ਵੱਡੇ ਰਿਸ਼ੀ-ਰਾਜ ਅਤੇ ਗੋਰਖ ਵਰਗੇ ਜੋਗੀ-ਰਾਜ (ਇਹ ਸਾਰੇ ਪ੍ਰਭੂ ਦੇ ਅੰਤ ਦੀ) ਭਾਲ ਕਰਦੇ ਧਰਤੀ ਤੋਂ ਅਕਾਸ਼ ਵਲ ਅਤੇ ਅਕਾਸ਼ ਤੋਂ ਧਰਤੀ ਵਲ ਮੁੜ ਮੁੜ ਆਉਂਦੇ ਜਾਂਦੇ ਭਟਕਦੇ ਫਿਰਦੇ ਹਨ।

**ਸਿਧ ਮਨੁਖ੍ ਦੇਵ ਅਰੁ ਦਾਨਵ,**
**ਇਕੁ ਤਿਲੁ ਤਾ ਕੋ ਮਰਮੁ ਨ ਪਾਵਤ॥**
**ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ,**
**ਹਰਿ ਜਨ ਤਾ ਕੈ ਦਰਸਿ ਸਮਾਵਤ॥**

*ਉਚਾਰਣ :*

ਤਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ। ਮਨੁਖ੍—ਉਚਾਰਣ 'ਮਨੁਖਿਅ'। ਪ੍ਰਿਅ—ਉਚਾਰਣ ਸਮੇਂ 'ਅ' ਦੀ ਧੁਨੀ, ਇਸ ਤੋਂ ਪਹਿਲੇ ਪੈਰੀਂ-ਅੱਖਰ ਨੂੰ ਲੱਗੇ ਹ੍ਰਸ੍ਵ ਸੁਰ (ਿ) ਦੀ ਧੁਨੀ ਨਾਲ ਮਿਲ ਕੇ ਲਾਂ (ੇ) ਵਿਚ ਬਦਲ ਜਾਂਦੀ ਹੈ।

***ਪਦ ਅਰਥ :***

ਸਿਧ—ਸਿਧੀ ਨੂੰ ਪ੍ਰਾਪਤ ਜੋਗੀ। ਦੇਵ—ਦੇਵਤੇ। ਦਾਨਵ—ਦੈਂਤ, ਰਾਕਸ਼। ਮਰਮੁ—ਭੇਦ। ਪ੍ਰਿਅ ਪ੍ਰਭ ਪ੍ਰੀਤਿ—ਪਿਆਰੇ ਪ੍ਰਭੂ ਦੀ ਪ੍ਰੀਤੀ। ਪ੍ਰੇਮ ਰਸ ਭਗਤੀ—ਰਸਦਾਇਕ ਪ੍ਰੇਮਾ ਭਗਤੀ। ਤਾ ਕੈ—ਉਸ ਦੇ। ਦਰਸਿ ਸਮਾਵਤ—ਦਰਸ਼ਨ ਵਿਚ ਲਿਵਲੀਨ ਰਹਿੰਦੇ ਹਨ।

***ਅਰਥ :***

ਸਿਧੀ ਨੂੰ ਪ੍ਰਾਪਤ ਜੋਗੀ, ਮਨੁੱਖ, ਦੇਵਤੇ ਅਤੇ ਦੈਂਤ ਆਦਿ ਉਸ (ਪ੍ਰਭੂ) ਦਾ ਤਿਲ ਮਾਤ੍ਰ ਵੀ ਭੇਦ ਨਹੀਂ ਪਾ ਸਕਦੇ।

ਪ੍ਰਭੂ ਦੇ ਸੇਵਕ ਪਿਆਰੇ ਪ੍ਰਭੂ ਦੀ ਪ੍ਰੀਤੀ ਅਤੇ ਰਸਦਾਇਕ ਪ੍ਰੇਮਾ-ਭਗਤੀ ਦੁਆਰਾ (ਉਸ ਦਾ ਅੰਤ ਲੈਣ ਦਾ ਔਝੜੇ ਪਾਉਣ ਵਾਲਾ ਰਾਹ ਛਡ ਕੇ) ਉਸ ਦੇ (ਜੋਤੀ ਸਰੂਪ) ਦਰਸ਼ਨ ਵਿਚ ਹੀ ਲਿਵਲੀਨ ਰਹਿੰਦੇ ਹਨ।

**ਤਿਸਹਿ ਤਿਆਗਿ ਆਨ ਕਉ ਜਾਚਹਿ,**
**ਮੁਖ ਦੰਤ ਰਸਨ ਸਗਲ ਘਸਿ ਜਾਵਤ॥**
**ਰੇ ਮਨ ਮੂੜ ਸਿਮਰਿ ਸੁਖਦਾਤਾ,**
**ਨਾਨਕ ਦਾਸੁ ਤੁਝਹਿ ਸਮਝਾਵਤ॥੭॥**

*ਉਚਾਰਣ :*

ਤਿਸਹਿ, ਤੁਝਹਿ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਰਹਿਤ। ਕਉ—ਉਚਾਰਣ 'ਕੌ'। ਜਾਚਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਮੂੜ—'ੜ' ਉਚਾਰਣ ਭਾਰ ਸਹਿਤ।

***ਪਦ ਅਰਥ :***

ਤਿਸਹਿ ਤਿਆਗਿ—ਉਸ (ਪ੍ਰਭੂ) ਨੂੰ ਛਡ ਕੇ। ਆਨ ਕਉ—ਹੋਰ (ਮਾਇਕੀ ਪਦਾਰਥਾਂ) ਨੂੰ। ਜਾਚਹਿ—ਮੰਗਦੇ ਹਨ। ਦੰਤ—ਦੰਦ। ਰਸਨ—ਰਸਨਾ, ਜੀਭ। ਮੂੜ—ਮੂਰਖ। ਸੁਖਦਾਤਾ—ਸੁਖ ਬਖ਼ਸ਼ਣ ਵਾਲਾ ਪ੍ਰਭੂ।

***ਅਰਥ :***

(ਜਿਹੜੇ ਜੀਵ) ਉਸ ਪ੍ਰਭੂ ਨੂੰ ਛਡ ਕੇ ਹੋਰ (ਮਾਇਕੀ ਪਦਾਰਥਾਂ) ਲਈ ਜਾਚਨਾ ਕਰਦੇ ਹਨ, ਉਹਨਾਂ ਦਾ ਮੂੰਹ, ਦੰਦ, ਜੀਭ (ਆਦਿਕ ਸਾਰੇ ਅੰਗ ਮਾਇਕੀ ਰਸ ਭੋਗ ਭੋਗ ਕੇ) ਘਸ ਜਾਂਦੇ ਹਨ, (ਪਰ ਤ੍ਰਿਪਤੀ ਨਹੀਂ ਹੁੰਦੀ)।

(ਤਾਂ ਤੇ) ਹੇ ਮੂਰਖ ਮਨ! ਸੁਖਦਾਤੇ ਪ੍ਰਭੂ ਨੂੰ ਚੇਤੇ ਕਰ, ਨਾਨਕ ਦਾਸ ਤੈਨੂੰ (ਬਾਰ ਬਾਰ) ਸਮਝਾਉਂਦਾ ਹੈ।੭।

**ਮਾਇਆ ਰੰਗ ਬਿਰੰਗ ਕਰਤ ਭ੍ਰਮ,**
**ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥**
**ਏਤਾ ਗਬੁ ਅਕਾਸਿ ਨ ਮਾਵਤ,**
**ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ॥**

*ਉਚਾਰਣ :*

ਅਸ੍ਤ—ਮੂਲ-ਅੱਖਰ 'ਸ' ਤੇ ਪੈਰੀਂ ਅੱਖਰ 'ਤ' ਦਾ ਉਚਾਰਣ ਮਿਲਵਾਂ। ਬਿਸਟਾ—'ਸ' ਉਚਾਰਣ ਵਿਸ਼ੇਸ਼ ਧੁਨੀ।

***ਪਦ ਅਰਥ :***

ਮਾਇਆ ਰੰਗ ਬਿਰੰਗ—ਮਾਇਆ ਦੇ ਬਦ-ਰੰਗ ਹੋ ਜਾਣ ਵਾਲੇ ਰੰਗ-ਤਮਾਸ਼ੇ। ਕਰਤ ਭ੍ਰਮ—ਭਰਮ ਪੈਦਾ ਕਰਦੇ ਹਨ। ਗੁਬਾਰਿ—(ਭਰਮ ਦੇ) ਗੁਬਾਰ (ਧੁੰਧੂਕਾਰ) ਕਾਰਨ। ਕੂਪਿ ਪਰਿਓ ਹੈ—(ਜੀਵ) ਅੰਨ੍ਹੇ-ਖੂਹ ਵਿਚ (ਡਿਗਿਆ) ਪਿਆ ਹੈ। ਗਬੁ—ਹੰਕਾਰ। ਨ ਮਾਵਤ—ਨਹੀਂ ਮਿਉਂਦਾ, ਨਹੀਂ ਸਮਾਉਂਦਾ। ਬਿਸਟਾ—ਗੰਦਗੀ, ਮੈਲਾ। ਅਸ੍ਤ—ਹੱਡੀਆਂ। ਕ੍ਰਿਮਿ—ਕ੍ਰਿਮੀਂ, ਕੀੜਿਆਂ ਨਾਲ। ਉਦਰੁ—ਢਿੱਡ।

***ਅਰਥ :***

ਮਾਇਆ ਦੇ ਬਦ-ਰੰਗ ਹੋ ਜਾਣ ਵਾਲੇ (ਨਾਨਾ ਪ੍ਰਕਾਰੀ) ਰੰਗ-ਤਮਾਸ਼ੇ (ਮਨੁੱਖ ਮਾਤ੍ਰ ਅੰਦਰ) ਭਰਮ ਪੈਦਾ ਕਰਦੇ ਹਨ। (ਭਰਮ ਦੇ) ਗੁਬਾਰ ਕਾਰਨ (ਅਗਿਆਨੀ ਜੀਵ) ਮਾਇਆ-ਮੋਹ ਦੇ ਅੰਨ੍ਹੇ-ਖੂਹ ਵਿਚ (ਡਿਗਿਆ) ਪਿਆ ਹੈ।

(ਮਾਇਆ-ਗ੍ਰਸੇ ਜੀਵ ਨੂੰ) ਏਨਾ ਹੰਕਾਰ ਹੈ ਕਿ ਅਕਾਸ਼ ਵਿਚ ਨਹੀਂ ਮਿਉਂਦਾ (ਪਰ ਹਸਤੀ ਏਨੀ ਕੁ ਸੂ ਕਿ ਇਸ ਦਾ) ਢਿੱਡ ਵਿਸ਼ਟਾ, ਹੱਡੀਆਂ ਅਤੇ ਕਿਰਮਾਂ ਨਾਲ ਭਰਿਆ ਪਿਆ ਹੈ।

**ਦਹ ਦਿਸ ਧਾਇ ਮਹਾ ਬਿਖਿਆ ਕਉ,**
**ਪਰ ਧਨ ਛੀਨਿ ਅਗਿਆਨ ਹਰਿਓ ਹੈ॥**
**ਜੋਬਨ ਬੀਤਿ ਜਰਾ ਰੋਗਿ ਗ੍ਰਸਿਓ,**
**ਜਮ ਦੂਤਨ ਡੰਨੁ ਮਿਰਤੁ ਮਰਿਓ ਹੈ॥**

*ਉਚਾਰਣ :*

ਕਉ—ਉਚਾਰਣ 'ਕੌ'। ਦਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

***ਪਦ ਅਰਥ :***

ਦਹ ਦਿਸ—ਦਸੀਂ ਪਾਸੀਂ। ਧਾਇ—ਦੌੜਦਾ (ਭਟਕਦਾ) ਫਿਰਦਾ ਹੈ। ਮਹਾ ਬਿਖਿਆ ਕਉ—ਅਤੀ ਵਿਹੁਲੀ ਮਾਇਆ ਲਈ। ਪਰ ਧਨ—ਪਰਾਇਆ ਧਨ। ਛੀਨਿ—ਖੋਂਹਦਾ ਫਿਰਦਾ ਹੈ। ਅਗਿਆਨ ਹਰਿਓ—ਅਗਿਆਨ ਦਾ ਮੁੱਠਾ ਹੋਇਆ। ਜੋਬਨ—ਜੁਆਨੀ। ਬੀਤਿ—ਬੀਤ (ਲੰਘ) ਗਈ ਹੈ। ਜਰਾ ਰੋਗਿ ਗ੍ਰਸਿਓ—ਬੁਢੇਪੇ-ਰੋਗ ਨੇ ਆ ਕਾਬੂ ਕੀਤਾ। ਜਮ ਦੂਤਨ—ਜਮ-ਦੂਤਾਂ ਨੇ। ਮਿਰਤੁ ਮਰਿਓ—ਮੌਤ-ਰੂਪ ਡੰਡਾ ਆ ਮਾਰਿਆ।

***ਅਰਥ :***

(ਅਗਿਆਨੀ ਜੀਵ) ਅਤੀ ਵਿਹੁਲੀ ਮਾਇਆ ਦੀ ਖ਼ਾਤਰ ਦਸੀਂ ਪਾਸੀਂ ਭਟਕਦਾ ਫਿਰਦਾ ਹੈ, ਅਗਿਆਨਤਾ ਦਾ ਮੁੱਠਾ ਹੋਇਆ ਪਰਾਇਆ ਧਨ ਖੋਂਹਦਾ ਫਿਰਦਾ ਹੈ।

ਜੁਆਨੀ ਲੰਘ ਗਈ, ਬੁਢੇਪੇ-ਰੋਗ ਨੇ ਆ ਜਕੜਿਆ, ਅੰਤ ਨੂੰ ਜਮਦੂਤਾਂ ਨੇ ਮੌਤ ਰੂਪ ਡੰਡਾ (ਇਸ ਦੇ ਸਿਰ ਉਤੇ) ਆ ਮਾਰਿਆ।

**ਅਨਿਕ ਜੋਨਿ ਸੰਕਟ ਨਰਕ ਭੁੰਚਤ,**
**ਸਾਸਨ ਦੂਖ ਗਰਤਿ ਗਰਿਓ ਹੈ ॥**
**ਪ੍ਰੇਮ ਭਗਤਿ ਉਧਰਹਿ ਸੇ ਨਾਨਕ,**
**ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥੮॥**

*ਉਚਾਰਣ :*

ਉਧਰਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਜੋਨਿ—ਜੂਨਾਂ। ਸੰਕਟ ਨਰਕ—ਕਸ਼ਟ-ਦਾਇਕ ਨਰਕ। ਭੁੰਚਤ—ਭੋਗਦਾ ਹੈ। ਸਾਸਨ—(ਜਮਾਂ ਦੀ) ਤਾੜਨਾ। ਦੂਖ ਗਰਤਿ—ਦੁਖਦਾਈ (ਪਾਪਾਂ ਦੇ) ਟੋਏ ਵਿਚ। ਗਰਿਓ ਹੈ—ਗਲਦਾ-ਸੜਦਾ ਹੈ। ਉਧਰਹਿ—ਤਰ ਜਾਂਦੇ ਹਨ। ਸੇ—ਉਹ ਮਨੁੱਖ (ਬਹੁ-ਵਚਨ)। ਸੰਤੁ ਆਪਿ ਕਰਿਓ—ਆਪ ਪ੍ਰਭੂ ਨੇ ਸੰਤ ਬਣਾ ਦਿੱਤਾ।

***ਅਰਥ :***

ਅਨੇਕ ਜੂਨਾਂ ਦੇ ਕਸ਼ਟ-ਦਾਇਕ ਨਰਕ ਭੋਗਦਾ ਹੈ, (ਜਮਦੂਤਾਂ ਦੀ) ਦੁਖਦਾਈ ਤਾੜਨਾ ਮਗਰੋਂ (ਨਰਕ ਦੇ) ਖੱਡੇ ਵਿਚ ਡਿਗਾ ਗਲਦਾ-ਸੜਦਾ ਜਾ ਰਿਹਾ ਹੈ।

'ਨਾਨਕ' (ਮੁਹਰ-ਛਾਪ), ਜਿਨ੍ਹਾਂ ਜੀਵਾਂ ਨੂੰ ਪ੍ਰੇਮਾ-ਭਗਤੀ ਦੇ ਤੁਫ਼ੈਲ ਸਤਿਗੁਰੂ ਨੇ ਆਪ (ਕਿਰਪਾ-ਦ੍ਰਿਸ਼ਟੀ) ਕਰ ਕੇ ਸੰਤ (ਸਤਿਵਾਦੀ) ਬਣਾ ਦਿੱਤਾ, ਉਹ (ਭਵ-ਸਾਗਰ ਤੋਂ) ਪਾਰ ਉਤਰ ਜਾਂਦੇ ਹਨ।੮।

**ਗੁਣ ਸਮੂਹ ਫਲ ਸਗਲ ਮਨੋਰਥ,**
**ਪੂਰਨ ਹੋਈ ਆਸ ਹਮਾਰੀ ॥**
**ਅਉਖਧ ਮੰਤ੍ਰ ਤੰਤ੍ਰ ਪਰ ਦੁਖਹਰ,**
**ਸਰਬ ਰੋਗ ਖੰਡਣ ਗੁਣਕਾਰੀ ॥**

***ਪਦ ਅਰਥ :***

ਗੁਣ ਸਮੂਹ—ਸਾਰੇ ਦੈਵੀ ਗੁਣ। ਮਨੋਰਥ ਫਲ—ਮਨ-ਇਛਤ ਫਲ। ਆਸ

ਆਸ ਹਮਾਰੀ—ਹਮਾ + ਰੀ ਸਾਰਿਆਂ ਦੀ ਆਸ। ਅਉਖਧ ਗੁਣਕਾਰੀ—ਲਾਭਦਾਇਕ ਔਖਧੀ, ਦਵਾਈ। ਪਰ ਦੂਖਹਰ—ਦੂਖ ਪਰਹਰ, ਦੁਖਾਂ ਨੂੰ ਦੂਰ ਕਰਨ ਵਾਲਾ। ਖੰਡਣ—ਨਾਸ ਕਰਨ ਵਾਲੀ।

***ਅਰਥ :***

(ਹਰਿ-ਨਾਮ ਦਾ ਉਚਾਰਣ ਕਰਦਿਆਂ) ਸਾਰੇ ਦੈਵੀ ਗੁਣ ਅਤੇ ਮਨ-ਇਛਤ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ, ਸਾਰਿਆਂ ਦੀ ਆਸਾ ਪੂਰੀ ਹੋ ਜਾਂਦੀ ਹੈ।

(ਇਹ ਨਾਮ-ਉਚਾਰ) ਸਾਰੇ ਰੋਗਾਂ ਨੂੰ ਨਾਸ ਕਰਨ ਵਾਲੀ, ਲਾਭਦਾਇਕ ਦਵਾਈ ਹੈ। ਸਾਰੇ ਦੁਖਾਂ ਨੂੰ ਚੰਗੀ ਤਰ੍ਹਾਂ ਦੂਰ ਕਰਨ ਵਾਲਾ ਇਹ ਮੰਤ੍ਰਾਂ ਦਾ ਮਹਾ-ਮੰਤ੍ਰ ਹੈ ਅਤੇ ਤੰਤ੍ਰਾਂ ਦਾ ਮਹਾ-ਤੰਤ੍ਰ ਹੈ।

**ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ,**
**ਬਿਨਸਿ ਜਾਹਿ ਹਰਿ ਨਾਮੁ ਉਚਾਰੀ॥**
**ਇਸਨਾਨ ਦਾਨ ਤਾਪਨ ਸੁਚਿ ਕਿਰਿਆ,**
**ਚਰਣ ਕਮਲ ਹਿਰਦੈ ਪ੍ਰਭ ਧਾਰੀ॥**

*ਉਚਾਰਣ :*

ਜਾਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਮਦ—ਢੀਠ ਨਸ਼ੇ। ਮਤਸਰ—ਈਰਖ਼ਾ। ਬਿਨਸਿ ਜਾਹਿ—ਨਾਸ ਹੋ ਜਾਂਦੇ ਹਨ। ਉਚਾਰੀ—(ਉਚਾਰਿ) ਉਚਾਰਨ ਨਾਲ। ਇਸਨਾਨ—ਤੀਰਥ-ਇਸ਼ਨਾਨ। ਦਾਨ—ਪੁੰਨ ਦਾਨ। ਤਾਪਨ—ਜਪ ਤਪ ਆਦਿ। ਸੁਚਿ—ਸੁੱਚ-ਸੰਜਮ। ਕਿਰਿਆ—ਹੋਰ ਕਰਮ ਧਰਮ। ਹਿਰਦੈ—ਹਿਰਦੇ ਵਿਚ। ਧਾਰੀ—(ਧਾਰਿ) ਧਾਰਨ ਕਰਨ ਨਾਲ, ਵਸਾਉਣ ਨਾਲ।

***ਅਰਥ :***

ਕਾਮ, ਕ੍ਰੋਧ ਆਦਿ (ਢੀਠ ਬਣਾ ਦੇਣ ਵਾਲੇ) ਨਸ਼ੇ ਈਰਖਾ ਅਤੇ ਤ੍ਰਿਸ਼ਨਾ, (ਇਹ ਸਾਰੇ ਵਿਕਾਰ) ਹਰਿ-ਨਾਮ ਨੂੰ ਉਚਾਰਨ ਨਾਲ ਨਾਸ ਹੋ ਜਾਂਦੇ ਹਨ।

ਪ੍ਰਭੂ ਦੇ ਚਰਨ ਕਮਲ (ਨਾਮ) ਹਿਰਦੇ ਵਿਚ ਵਸਾਉਣ ਨਾਲ,

ਤੀਰਥ-ਇਸ਼ਨਾਨ, ਪੁੰਨ-ਦਾਨ, ਜਪ-ਤਪ, ਸੁੱਚ-ਸੰਜਮ ਅਤੇ ਹੋਰ ਕਰਮ ਧਰਮ, ਸਾਰੇ (ਸੁਤੇ ਹੀ) ਹੋ ਜਾਂਦੇ ਹਨ (ਆਪਣੇ ਆਪ ਵਿਚ ਇਨ੍ਹਾਂ ਦੀ ਕੋਈ ਵਿਸ਼ੇਸ਼ਤਾ ਨਹੀਂ)।

**ਸਾਜਨ ਮੀਤ ਸਖਾ ਹਰਿ ਬੰਧਪ,**
**ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥**
**ਓਟ ਗਹੀ ਸੁਆਮੀ ਸਮਰਥਹ,**
**ਨਾਨਕ ਦਾਸ ਸਦਾ ਬਲਿਹਾਰੀ ॥੯॥**

*ਉਚਾਰਣ :*

ਸਮਰਥਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਠੀਕ ਨਹੀਂ। ਜੀਅ—ਅੰਤਲੇ 'ਅ' ਦੀ ਧੁਨੀ ਇਸ ਤੋਂ ਪਹਿਲਾਂ ਆਏ ਸੁਰ ( ੀ) ਦੀ ਧੁਨੀ ਨੂੰ ਲਮਕਾਉਂਦੀ ਹੈ।

***ਪਦ ਅਰਥ :***

ਸਖਾ—ਸੰਗੀ-ਸਾਥੀ। ਬੰਧਪ—ਸਾਕ-ਸਨਬੰਧੀ। ਜੀਅ ਧਾਨ—ਜੀਵਾਤਮਾ ਦਾ ਸਹਾਰਾ। ਪ੍ਰਾਨ ਅਧਾਰੀ—ਪ੍ਰਾਣਾਂ ਦਾ ਅਧਾਰ। ਓਟ—ਪਨਾਹ, ਆਸਰਾ। ਗਹੀ—ਪਕੜੀ। ਸੁਆਮੀ ਸਮਰਥਹ—ਸਰਬ-ਸਮਰੱਥ ਮਾਲਕ-ਪ੍ਰਭੂ ਦੀ।

***ਅਰਥ :***

ਜੀਵਾਤਮਾ ਦੇ ਸਹਾਰੇ, ਪ੍ਰਾਣਾਂ ਦੇ ਅਧਾਰ ਹਰੀ-ਪ੍ਰਭੂ ਜੀ ਹੀ ਸਾਡੇ ਅਸਲੀ ਸੱਜਣ, ਮਿੱਤਰ, ਸੰਗੀ-ਸਾਥੀ ਅਤੇ ਸਾਕ-ਸਨਬੰਧੀ ਹਨ।

'ਨਾਨਕ' (ਮੁਹਰ-ਛਾਪ)—ਜਿਨ੍ਹਾਂ ਨੇ ਸਰਬ-ਸਮਰੱਥ ਮਾਲਕ-ਪ੍ਰਭੂ (ਅਤੇ ਉਸ ਦੇ ਨਾਮ) ਦੀ ਓਟ ਪਕੜੀ ਹੈ, ਉਹਨਾਂ ਪ੍ਰਭੂ-ਸੇਵਕਾਂ ਤੋਂ ਸਦ ਬਲਿਹਾਰ!।੯।

**ਆਵਧ ਕਟਿਓ ਨ ਜਾਤ, ਪ੍ਰੇਮ ਰਸ ਚਰਨ ਕਮਲ ਸੰਗਿ ॥**
**ਦਾਵਨਿ ਬੰਧਿਓ ਨ ਜਾਤ, ਬਿਧੇ ਮਨ ਦਰਸ ਮਗਿ ॥**

***ਪਦ ਅਰਥ :***

ਆਵਧ—ਸ਼ਸਤਰ। ਪ੍ਰੇਮ ਰਸ—ਪ੍ਰੇਮ-ਰਸ ਦਾ ਰਸੀਆ। ਦਾਵਨਿ—ਰੱਸੀ

ਨਾਲ, ਭਾਵ, ਮੋਹ ਦੀ ਫਾਹੀ ਵਿਚ। ਬਿਧੇ ਮਨ—(ਜਿਨ੍ਹਾਂ ਦੇ) ਮਨ ਵਿੰਨ੍ਹੇ (ਪ੍ਰੋਤੇ) ਗਏ। ਦਰਸ ਮਗਿ—ਦਰਸ਼ਨ ਦੀ ਮਗਨਤਾ ਵਿਚ।

***ਅਰਥ :***

(ਜੋ ਜੀਵ) ਪ੍ਰਭੂ ਦੇ ਚਰਨ ਕਮਲਾਂ ਨਾਲ ਜੁੜ ਕੇ ਪ੍ਰੇਮ-ਰਸ ਦਾ ਰਸੀਆ ਹੋ ਗਿਆ, ਉਹ ਕਿਸੇ ਸ਼ਸਤਰ ਨਾਲ ਕਟਿਆ ਨਹੀਂ ਜਾ ਸਕਦਾ।

ਜਿਨ੍ਹਾਂ ਦੇ ਮਨ ਪ੍ਰਭੂ-ਦਰਸ਼ਨ ਦੀ ਮਗਨਤਾ ਵਿਚ ਵਿੰਨ੍ਹੇ (ਪ੍ਰੋਤੇ) ਗਏ, ਉਹਨਾਂ ਨੂੰ (ਮੋਹ ਦੀ) ਫਾਹੀ ਵਿਚ ਬੰਨ੍ਹਿਆ ਨਹੀਂ ਜਾ ਸਕਦਾ।

**ਪਾਵਕ ਜਰਿਓ ਨ ਜਾਤ, ਰਹਿਓ ਜਨ ਧੂਰਿ ਲਗਿ॥**
**ਨੀਰੁ ਨ ਸਾਕਸਿ ਬੋਰਿ, ਚਲਹਿ ਹਰਿ ਪੰਥਿ ਪਗਿ॥**
**ਨਾਨਕ ਰੋਗ ਦੋਖ ਅਘ ਮੋਹ, ਛਿਦੇ ਹਰਿ ਨਾਮ ਖਗਿ॥੧॥੧੦॥**

*ਉਚਾਰਣ :*

ਚਲਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਪਾਵਕ—ਅੱਗ। ਜਰਿਓ ਨ ਜਾਤ—ਸਾੜਿਆ ਨਹੀਂ ਜਾ ਸਕਦਾ। ਜਨ ਧੂਰਿ ਲਗਿ—ਪ੍ਰਭੂ-ਜਨਾਂ ਦੀ ਚਰਨ-ਧੂੜੀ ਨਾਲ ਲਗਿਆ। ਨੀਰੁ—ਪਾਣੀ। ਨ ਸਾਕਸਿ ਬੋਰਿ—ਡੋਬ ਨਹੀਂ ਸਕਦਾ। ਪੰਥਿ—ਪ੍ਰਭੂ ਦੇ ਧਰਮ-ਮਾਰਗ ਉਤੇ। ਪਗਿ—ਪੈਰੀਂ, ਪੈਰਾਂ ਨਾਲ। ਦੋਖ—ਦੁਖ। ਅਘ—ਪਾਪ। ਛਿਦੇ—ਟੋਟੇ ਹੋ ਜਾਂਦੇ ਹਨ। ਖਗਿ—ਖੜਗ, ਖੰਡੇ ਨਾਲ।

***ਅਰਥ :***

(ਜੋ ਜੀਵ) ਪ੍ਰਭੂ-ਜਨਾਂ ਦੀ ਚਰਨ-ਧੂੜੀ ਨਾਲ ਲੱਗਾ ਰਹਿੰਦਾ ਹੈ, ਉਸ ਨੂੰ ਅੱਗ ਆਦਿਕ ਨਾਲ ਸਾੜਿਆ ਨਹੀਂ ਜਾ ਸਕਦਾ।

(ਜੋ ਜੀਵ) ਪੈਰਾਂ ਨਾਲ ਪ੍ਰਭੂ ਦੇ ਧਰਮ-ਮਾਰਗ ਉਤੇ ਚਲਦੇ ਹਨ, ਉਹਨਾਂ ਨੂੰ ਪਾਣੀ ਡੋਬ ਨਹੀਂ ਸਕਦਾ।

'ਨਾਨਕ' (ਮੁਹਰ-ਛਾਪ)—ਰੋਗ (ਸੋਗ), ਦੁਖ, ਪਾਪ ਅਤੇ ਮੋਹ (ਆਦਿ ਵਿਕਾਰ) ਹਰਿ-ਨਾਮ ਦੇ ਖੜਗ (ਖੰਡੇ) ਨਾਲ ਟੋਟੇ ਟੋਟੇ ਹੋ ਜਾਂਦੇ ਹਨ।੧।੧੦।

**ਉਦਮੁ ਕਰਿ ਲਾਗੇ ਬਹੁ ਭਾਤੀ,**
**ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ॥**
**ਭਸਮ ਲਗਾਇ ਤੀਰਥ ਬਹੁ ਭ੍ਰਮਤੇ,**
**ਸੂਖਮ ਦੇਹ ਬੰਧਹਿ ਬਹੁ ਜਟੂਆ॥**

*ਉਚਾਰਣ :*

ਬਿਚਰਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਭਾਤੀ—'ਭਾ' ਉਚਾਰਣ ਨਾਸਕੀ। ਬੰਧਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਬਹੁ ਭਾਤੀ—ਕਈ ਪ੍ਰਕਾਰ ਦੇ। ਬਿਚਰਹਿ—ਵਿਚਾਰ ਕਰਦੇ ਹਨ। ਅਨਿਕ—ਬਹੁ-ਭਾਂਤੀ। ਬਹੁ ਖਟੂਆ—ਬਥੇਰੇ ਖਟ-ਸ਼ਾਸਤ੍ਰੀਏ। ਸਾਸਤ੍ਰ—ਛੇ ਸ਼ਾਸਤ੍ਰ। ਭਸਮ ਲਗਾਇ—ਸੁਆਹ ਮਲ ਕੇ। ਬਹੁ—ਕਈ ਲੋਕ। ਭ੍ਰਮਤੇ—ਭਟਕਦੇ ਹਨ। ਸੂਖਮ ਦੇਹ—ਦੇਹੀ (ਸਰੀਰ) ਨੂੰ (ਹਠ-ਕਰਮਾਂ ਨਾਲ) ਕਮਜ਼ੋਰ ਕਰਦੇ ਹਨ। ਬੰਧਹਿ—ਬੰਨ੍ਹਦੇ ਹਨ। ਜਟੂਆ—ਜਟਾਂ ਦਾ ਜੂੜਾ।

***ਅਰਥ :***

ਬਥੇਰੇ ਖਟ-ਸ਼ਾਸਤ੍ਰੀਏ (ਪਰਮਾਰਥ-ਪ੍ਰਾਪਤੀ ਦੇ ਨਾਮ ਥਲੇ) ਵਿਸ਼ੇਸ਼ ਉੱਦਮ ਕਰ ਕੇ ਕਈ ਪ੍ਰਕਾਰ ਦੇ ਕਰਮ-ਕਾਂਡ ਵਿਚ ਲਗੇ ਰਹਿੰਦੇ ਹਨ ਅਤੇ ਸ਼ਾਸਤ੍ਰਾਂ ਦੀ ਬਹੁ-ਭਾਂਤੀ ਘੋਖ-ਵਿਚਾਰ ਕਰਦੇ ਹਨ।

ਕਈ ਲੋਕ (ਪਿੰਡੇ 'ਤੇ) ਸੁਆਹ ਮਲ ਕੇ ਤੀਰਥਾਂ ਉਤੇ ਭ੍ਰਮਣ ਕਰਦੇ ਫਿਰਦੇ ਹਨ, ਸਰੀਰ ਨੂੰ (ਹਠ-ਕਰਮਾਂ ਨਾਲ) ਕਮਜ਼ੋਰ ਕਰ ਲੈਂਦੇ ਹਨ ਅਤੇ ਕਈ ਲੋਕ (ਭੇਖ ਵਜੋਂ) ਸੀਸ ਉਤੇ ਜਟਾਂ ਦਾ ਜੂੜਾ ਬੰਨ੍ਹ ਲੈਂਦੇ ਹਨ।

**ਬਿਨ ਹਰਿ ਭਜਨ ਸਗਲ ਦੁਖ ਪਾਵਤ,**
**ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥**
**ਪੂਜਾ ਚਕ੍ਰ ਕਰਤ ਸੋਮਪਾਕਾ,**
**ਅਨਿਕ ਭਾਂਤਿ ਥਾਟਹਿ ਕਰਿ ਥਟੂਆ॥੨॥੧੧॥੨੦॥**

*ਉਚਾਰਣ :*

ਜਿਉ, ਥਾਟਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਸਗਲ—ਸਾਰੇ ਲੋਕ। ਪ੍ਰੇਮ ਬਢਾਇ—ਪ੍ਰੇਮ ਵਧਾਅ ਕੇ। ਸੂਤ ਕੇ ਹਟੂਆ—(ਰੇਸ਼ਮ ਦੇ ਕੀੜੇ) ਰੇਸ਼ਮ-ਤੰਦਾਂ ਦੇ ਘਰ ਨਾਲ। ਪੂਜਾ ਚਕ੍ਰ ਕਰਤ—(ਕਈ ਲੋਕ) ਕਈ ਤਰ੍ਹਾਂ ਦੇ ਚੱਕਰ ਬਣਾ ਕੇ ਪੂਜਾ ਅਰਚਾ ਕਰਦੇ ਹਨ। ਸੋਮਪਾਕਾ—ਆਪਣੀ ਰਸੋਈ (ਖਾਨ ਪਾਨ) ਆਪਣੇ ਹੱਥੀਂ ਤਿਆਰ ਕਰਨੀ। ਥਾਟਹਿ ਕਰਿ ਥਟੂਆ—ਬਹੁ ਪ੍ਰਕਾਰੀ ਅਡੰਬਰ ਰਚਦੇ ਹਨ।

***ਅਰਥ :***

ਕਈ ਲੋਕ ਸਰੀਰ ਉਤੇ ਕਈ ਪ੍ਰਕਾਰ ਦੇ ਚੱਕਰ ਬਣਾ ਕੇ ਪੂਜਾ ਅਰਚਾ ਕਰਦੇ ਹਨ, ਆਪਣੀ ਰਸੋਈ (ਖਾਨ ਪਾਨ) ਆਪਣੇ ਹੱਥੀਂ ਤਿਆਰ ਕਰਦੇ ਹਨ, ਅਤੇ (ਭੇਖ ਵਜੋਂ) ਅਨੇਕ ਪ੍ਰਕਾਰ ਦੇ ਅਡੰਬਰ ਰਚਦੇ ਰਹਿੰਦੇ ਹਨ। ਪਰ ਪ੍ਰਭੂ ਦੇ ਭਜਨ-ਸਿਮਰਨ ਤੋਂ ਬਗ਼ੈਰ ਅਜਿਹੇ ਸਾਰੇ ਲੋਕ ਦੁਖ ਹੀ ਭੋਗਦੇ ਹਨ, ਜਿਵੇਂ ਰੇਸ਼ਮ ਦੇ ਕੀੜੇ ਰੇਸ਼ਮ-ਤੰਦਾਂ ਦੇ ਘਰ ਨਾਲ ਪ੍ਰੇਮ ਵਧਾਅ ਕੇ (ਆਪਣਾ ਮਰਨ ਸਹੇੜ ਲੈਂਦੇ ਹਨ)।੨।੧੧।੨੦।

# ਸਵਈਏ ਮਹਲੇ ਪਹਿਲੇ ਕੇ ੧

***ਨੋਟ :*** ਸਿਰਲੇਖ ਦੇ ਅੰਤ ਵਿਚ ਅੰਕਿਤ ਅੰਕ '੧' ਇਸ ਤੋਂ ਪਹਿਲਾਂ ਸ਼ਬਦ-ਰੂਪ ਵਿਚ ਆਏ ਪਦ 'ਪਹਿਲੇ' ਦਾ ਸੰਕੇਤਕ ਅੰਕ-ਰੂਪ ਹੈ। ਇਸ ਅੰਕ ਦਾ ਵੱਖਰਾ ਉਚਾਰਣ ਕਰਨ ਦਾ ਵਿਧਾਨ ਨਹੀਂ।

***ਅਰਥ :***

ਮਹਲਾ ਪਹਿਲਾ—(ਗੁਰੂ) ਨਾਨਕ ਦੇਵ ਜੀ।

ਸਵਈਏ ਮਹਲੇ ਪਹਿਲੇ ਕੇ—ਸ੍ਰੀ ਗੁਰੂ ਨਾਨਕ ਦੇਵ ਜੀ (ਦੀ ਉਸਤਤਿ) ਦੇ ਸਵਈਏ।

**ੴ ਸਤਿਗੁਰਪ੍ਰਸਾਦਿ ॥**

*ਉਚਾਰਣ :*

ੴ—ਉਚਾਰਣ 'ਇਕ ਓਅੰਕਾਰ'।

***ਅਰਥ :***

ਇਕ ਅਦੁੱਤੀ (ਬ੍ਰਹਮ, ਸਿਰਜਨਾਤਮਿਕ ਅਤੇ ਵਿਆਪਕ-ਸਤਾ ਸੰਪੰਨ ਰੂਪ ਵਾਲਾ ਹੈ। ਸਤਿਗੁਰੂ ਦੇ ਪ੍ਰਸਾਦ (ਮਿਹਰ) ਸਦਕਾ (ਉਸ ਦਾ ਗਿਆਨ ਅਤੇ ਉਸ ਦੀ ਪ੍ਰਾਪਤੀ ਸੰਭਵ ਹੈ)।

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥**
**ਸੰਤ ਸਹਾਰੁ ਸਦਾ ਬਿਖਿਆਤਾ ॥**
**ਤਾਸੁ ਚਰਨ ਲੇ ਰਿਦੈ ਬਸਾਵਉ ॥**
**ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥**

*ਉਚਾਰਣ :*

ਬਸਾਵਉ, ਗਾਵਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਬਰ-ਦਾਤਾ—ਸਮਾਸੀ ਸ਼ਬਦ ਹੈ।

*ਪਦ ਅਰਥ :*

ਇਕ ਮਨਿ—ਇਕਾਗਰ - ਮਨ ਨਾਲ। ਪੁਰਖੁ—ਅਕਾਲ ਪੁਰਖ। ਬਰਦਾਤਾ—ਵਰ (ਵਰਦਾਨ) ਦੇਣ ਵਾਲਾ। ਸੰਤ ਸਹਾਰੁ—ਸੰਤਾਂ ਦਾ ਸਹਾਰਾ। ਬਿਖਿਆਤਾ—ਸਦੀਵਕਾਲ ਹਾਜ਼ਰ ਨਾਜ਼ਰ। ਤਾਸ—ਉਸ ਦੇ। ਰਿਦੈ—ਹਿਰਦੇ ਵਿਚ। ਲੇ ਬਸਾਵਉ—ਮੈਂ ਵਸਾਉਂਦਾ ਹਾਂ। ਤਉ—ਫਿਰ। ਪਰਮ ਗੁਰੂ—ਸਰਬ-ਸ਼੍ਰੋਮਣਿ ਗੁਰੂ। ਗਾਵਉ—ਮੈਂ ਗਾਉਂਦਾ ਹਾਂ।

*ਅਰਥ :*

ਆਤਮ-ਵਰ (ਵਰਦਾਨ) ਦੇਣ ਵਾਲਾ, ਸੰਤਾਂ ਦਾ ਸਹਾਰਾ ਅਤੇ ਸਦੀਵਕਾਲ ਹਾਜ਼ਰ ਨਾਜ਼ਰ ਜੋ ਅਕਾਲ ਪੁਰਖ ਹੈ, (ਅਰੰਭ ਵਿਚ) ਮੈਂ ਉਸ ਨੂੰ ਇਕਾਗਰ-ਮਨ ਨਾਲ ਧਿਆ ਕੇ, ਉਸ ਦੇ ਚਰਨ ਕਮਲ ਆਪਣੇ ਹਿਰਦੇ ਵਿਚ ਵਸਾਉਂਦਾ ਹਾਂ ਅਤੇ ਫਿਰ ਸਰਬ-ਸ਼੍ਰੋਮਣਿ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਂਦਾ ਹਾਂ।੧।

**ਗਾਵਉ ਗੁਨ ਪਰਮ ਗੁਰੂ ਸੁਖ ਸਾਗਰ,**
**ਦੁਰਤ ਨਿਵਾਰਣ ਸਬਦ ਸਰੇ ॥**
**ਗਾਵਹਿ ਗੰਭੀਰ ਧੀਰ ਮਤਿ ਸਾਗਰ,**
**ਜੋਗੀ ਜੰਗਮ ਧਿਆਨੁ ਧਰੇ ॥**

*ਉਚਾਰਣ :*

ਗਾਵਉ, ਗਾਵਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਮਤਿ-ਸਾਗਰ—ਸਮਾਸੀ ਸ਼ਬਦ ਹੈ।

*ਪਦ ਅਰਥ :*

ਗਾਵਉ—ਮੈਂ ਗਾਉਂਦਾ ਹਾਂ। ਪਰਮ ਗੁਰੂ—ਸਰਬ-ਸ਼੍ਰੋਮਣਿ ਗੁਰੂ। ਸੁਖ ਸਾਗਰ—ਸੁਖਾਂ ਦੇ ਸਮੁੰਦਰ। ਦੁਰਤ ਨਿਵਾਰਣ—ਪਾਪ ਦੂਰ ਕਰਨਹਾਰ। ਸਬਦ ਸਰੇ—ਸਬਦ (ਨਾਮ-ਬਾਣੀ) ਦੇ ਸੋਮੇ (ਪ੍ਰਵਾਹ)। ਗਾਵਹਿ—ਗਾਉਂਦੇ ਹਨ। ਗੰਭੀਰ—ਡੂੰਘੀ ਅਤੇ ਸੰਜੀਦਾ ਸੋਚ ਵਾਲੇ। ਧੀਰ—ਧੀਰਜਵਾਨ। ਮਤਿ ਸਾਗਰ—ਅਕਲ ਦੇ ਸਾਗਰ, ਅਕਲ ਦੇ ਧਨੀ। ਜੰਗਮ—ਸ਼ੈਵ ਮਤ ਦੇ ਧਾਰਨੀ। ਧਿਆਨੁ ਧਰੇ—ਧਿਆਨ ਧਰ ਕੇ, ਸੁਰਤੀ ਜੋੜ ਕੇ।

***ਅਰਥ :***

ਮੈਂ ਸੁਖਾਂ ਦੇ ਸਾਗਰ, ਸਰਬ-ਸ਼੍ਰੋਮਣਿ ਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਂਦਾ ਹਾਂ, ਜੋ ਸਾਰੇ ਪਾਪ ਦੂਰ ਕਰਨ ਵਾਲੇ ਅਤੇ ਸ਼ਬਦ (ਨਾਮ-ਬਾਣੀ) ਦੇ ਸੋਮੇ (ਪ੍ਰਵਾਹ) ਹਨ।

ਗੰਭੀਰ (ਡੂੰਘੀ ਅਤੇ ਸੰਜੀਦਾ ਸੋਚ ਵਾਲੇ), ਧੀਰਜਵਾਨ ਅਤੇ ਅਕਲ ਦੇ ਧਨੀ ਲੋਕ, ਜੋਗੀ ਅਤੇ ਜੰਗਮ (ਸ਼ੈਵ ਮਤ ਦੇ ਧਾਰਨੀ) ਸੁਰਤੀ ਜੋੜ ਕੇ (ਉਸ ਪਰਮ ਗੁਰੂ, ਗੁਰੂ ਨਾਨਕ ਦਾ ਜਸ) ਗਾਉਂਦੇ ਹਨ।

**ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ,**
**ਆਤਮ ਰਸੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ,**
**ਰਾਜੁ ਜੋਗੁ ਜਿਨਿ ਮਾਣਿਓ ॥੨॥**

*ਉਚਾਰਣ :*

ਗਾਵਹਿ, ਗਾਵਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਗਾਵਹਿ—ਗਾਉਂਦੇ ਹਨ। ਇੰਦ੍ਰਾਦਿ—ਇੰਦਰ ਆਦਿ ਦੇਵਤੇ। ਪ੍ਰਹਿਲਾਦਿਕ—ਪ੍ਰਹਿਲਾਦ ਆਦਿ ਭਗਤ। ਆਤਮ ਰਸੁ—ਆਤਮ ਅਨੰਦ। ਜਿਨਿ—ਜਿਸ (ਗੁਰੂ ਨਾਨਕ ਦੇਵ ਜੀ) ਨੇ। ਕਬਿ ਕਲ—ਕਵੀ ਕਲ। ਸੁਜਸੁ—ਸ੍ਰੇਸ਼ਟ ਜਸ। ਗਾਵਉ—ਮੈਂ ਗਾਉਂਦਾ ਹਾਂ।

***ਅਰਥ :***

ਜਿਸ (ਗੁਰੂ ਨਾਨਕ ਦੇਵ ਜੀ) ਨੇ ਆਤਮ-ਰਸ ਜਾਣਿਆ ਮਾਣਿਆ ਹੈ, (ਉਸ ਦਾ ਜਸ) ਇੰਦਰ ਆਦਿਕ (ਦੇਵਤੇ) ਅਤੇ ਪ੍ਰਹਿਲਾਦ ਆਦਿਕ (ਭਗਤ) ਗਾਉਂਦੇ ਹਨ।

ਕਵੀ 'ਕਲ' (ਮੁਹਰ ਛਾਪ)—ਮੈਂ ਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਗਾਉਂਦਾ ਹਾਂ, ਜਿਸ ਨੇ ਰਾਜ ਅਤੇ ਜੋਗ (ਦੋਹਾਂ ਨੂੰ ਇਕ-ਸਾਰ) ਮਾਣਿਆ ਹੈ, (ਭਾਵ, ਗ੍ਰਿਹਸਤ ਵਿਚ ਨਿਰਲੇਪ ਰਹਿੰਦੇ ਹੋਏ, ਅੰਤਰ-ਆਤਮੇ ਪ੍ਰਭੂ-ਮਿਲਾਪ ਦਾ ਅਨੰਦ ਮਾਣਿਆ ਹੈ)।੨।

**ਗਾਵਹਿ ਜਨਕਾਦਿ ਜੁਗਤਿ ਜੋਗੇਸੁਰ,**
**ਹਰਿ ਰਸ ਪੂਰਨ ਸਰਬ ਕਲਾ ॥**
**ਗਾਵਹਿ ਸਨਕਾਦਿ ਸਾਧ ਸਿਧਾਦਿਕ,**
**ਮੁਨਿ ਜਨ ਗਾਵਹਿ ਅਛਲ ਛਲਾ ॥**

***ਉਚਾਰਣ :***

ਗਾਵਹਿ (ਤਿੰਨ ਵਾਰ)—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਅਛਲ—ਉਚਾਰਣ 'ਅ-ਛਲ'।

***ਪਦ ਅਰਥ :***

ਗਾਵਹਿ—(ਗੁਰੂ ਨਾਨਕ ਪਾਤਿਸ਼ਾਹ ਦਾ ਜਸ) ਗਾਉਂਦੇ ਹਨ। ਜਨਕਾਦਿ—ਜਨਕ ਆਦਿਕ ਭਗਤ। ਜੁਗਤਿ ਜੋਗੇਸੁਰ—ਜੋਗ-ਜੁਗਤੀਆਂ ਵਿਚ ਨਿਪੁੰਨ ਜੋਗੀ-ਰਾਜ। ਹਰਿ ਰਸ ਪੂਰਨ—ਹਰਿ-ਨਾਮ-ਰਸ-ਪੂਰਤ। ਪੂਰਨ ਸਰਬ ਕਲਾ—ਸਰਬ-ਕਲਾ ਸੰਪੂਰਨ। ਸਨਕਾਦਿ—ਸਨਕ ਆਦਿਕ ਬ੍ਰਹਮਾ ਦੇ ਚਾਰ ਪੁੱਤਰ। ਸਾਧ—ਸਾਧਨਾ ਕਰਨ ਵਾਲੇ ਸਾਧਕ। ਅਛਲ ਛਲਾ—ਸਭਨਾਂ ਨੂੰ ਛਲਣ ਵਾਲੀ ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ।

***ਅਰਥ :***

ਹਰਿ-ਨਾਮ-ਰਸ-ਪੂਰਤ ਅਤੇ ਸਰਬ-ਕਲਾ ਸੰਪੂਰਨ (ਪਰਮ ਗੁਰੂ, ਗੁਰੂ ਨਾਨਕ ਦੇਵ ਜੀ ਦਾ ਜਸ) ਜਨਕ ਆਦਿਕ ਭਗਤ ਅਤੇ ਜੋਗ-ਜੁਗਤੀਆਂ ਵਿਚ ਨਿਪੁੰਨ ਜੋਗੀ-ਰਾਜ ਗਾਉਂਦੇ ਹਨ।

ਸਭਨਾਂ ਨੂੰ ਛਲਣ ਵਾਲੀ (ਮਾਇਆ) ਦੇ ਛਲ-ਛਿਦ੍ਰ ਤੋਂ ਮੁਕਤ (ਪਰਮ ਗੁਰੂ, ਗੁਰੂ ਨਾਨਕ ਦੇਵ ਜੀ ਦਾ ਜਸ) ਸਨਕ ਆਦਿਕ (ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ, ਬ੍ਰਹਮਾ ਦੇ ਪੁੱਤਰ), ਸਾਧਨਾ ਕਰਨ ਵਾਲੇ ਸਾਧਕ, ਸਿਧੀ ਨੂੰ ਪ੍ਰਾਪਤ ਹੋਏ ਸਿਧ ਆਦਿਕ ਅਤੇ ਮੁਨੀ-ਜਨ ਗਾਉਂਦੇ ਹਨ।

**ਗਾਵੈ ਗੁਣ ਧੋਮੁ ਅਟਲ ਮੰਡਲਵੈ,**
**ਭਗਤਿ ਭਾਇ ਰਸੁ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ,**
**ਰਾਜੁ ਜੋਗੁ ਜਿਨਿ ਮਾਣਿਓ ॥੩॥**

*ਉਚਾਰਣ :*

ਅਟਲ—ਉਚਾਰਣ 'ਅ+ਟਲ'। ਗਾਵਉ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਗਾਵੈ—(ਗੁਰੂ ਨਾਨਕ ਪਾਤਿਸ਼ਾਹ ਦਾ ਜਸ) ਗਾਉਂਦਾ ਹੈ। ਧੋਮੁ—ਧੋਮ ਰਿਸ਼ੀ। ਅਟਲ ਮੰਡਲਵੈ—ਅਟਲ ਮੰਡਲ ਵਾਲਾ ਧ੍ਰੂ ਭਗਤ। ਭਗਤਿ ਭਾਇ—ਪ੍ਰੇਮਾ ਭਗਤੀ ਦੁਆਰਾ। ਰਸੁ—ਆਤਮ-ਰਸ। ਸੁੰਜਸੁ—ਸ੍ਰੇਸ਼ਟ ਜਸ। ਗਾਵਉ—ਮੈਂ ਗਾਉਂਦਾ ਹਾਂ। ਜਿਨਿ—ਜਿਸ (ਗੁਰੂ ਨਾਨਕ ਦੇਵ ਜੀ) ਨੇ।

***ਅਰਥ :***

(ਜਿਸ ਗੁਰੂ ਨਾਨਕ ਦੇਵ ਜੀ ਨੇ) ਪ੍ਰੇਮਾ ਭਗਤੀ ਦੁਆਰਾ ਆਤਮ-ਰਸ ਜਾਣਿਆ ਮਾਣਿਆ ਹੈ, ਉਸ ਦੇ ਗੁਣ ਧੋਮ ਰਿਸ਼ੀ ਅਤੇ ਅਟੱਲ ਮੰਡ਼ਲ ਵਾਲਾ (ਧ੍ਰੂਅ ਭਗਤ) ਗਾਉਂਦਾ ਹੈ।

ਕਵੀ 'ਕਲ' (ਮੁਹਰ-ਛਾਪ)—ਮੈਂ ਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਗਾਉਂਦਾ ਹਾਂ, ਜਿਸ ਨੇ ਰਾਜ ਅਤੇ ਜੋਗ (ਦੋਹਾਂ ਨੂੰ ਇਕ-ਸਾਰ) ਮਾਣਿਆ ਹੈ, (ਭਾਵ, ਗ੍ਰਿਹਸਤ ਵਿਚ ਰਹਿੰਦੇ ਹੋਏ ਅੰਤਰ-ਆਤਮੇ ਪ੍ਰਭੂ-ਮਿਲਾਪ ਦਾ ਅਨੰਦ ਮਾਣਿਆ ਹੈ)।੩।

**ਗਾਵਹਿ ਕਪਿਲਾਦਿ ਆਦਿ ਜੋਗੇਸੁਰ,**
**ਅਪਰੰਪਰ ਅਵਤਾਰ ਵਰੋ ॥**
**ਗਾਵੈ ਜਮਦਗਨਿ ਪਰਸਰਾਮੇਸੁਰ,**
**ਕਰ ਕੁਠਾਰੁ ਰਘੁ ਤੇਜੁ ਹਰਿਓ ॥**

*ਉਚਾਰਣ :*

ਗਾਵਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਗਾਵਹਿ—(ਗੁਰੂ ਨਾਨਕ ਦੇਵ ਜੀ ਦਾ ਜਸ) ਗਾਉਂਦੇ ਹਨ। ਗਾਵੈ—(ਗੁਰੂ ਨਾਨਕ ਦੇਵ ਜੀ ਦਾ ਜਸ) ਗਾਉਂਦਾ ਹੈ। ਕਪਿਲਾਦਿ—ਕਪਿਲ ਆਦਿਕ ਮੁਨੀ। ਆਦਿ ਜੋਗੇਸੁਰ—ਆਦਿਲੇ (ਪੁਰਾਤਨ) ਜੋਗੀ-ਰਾਜ। ਅਪਰੰਪਰ—ਅਪਰ ਅਪਾਰ, (ਬੇਅੰਤ) ਗਤੀ ਵਾਲਾ। ਅਵਤਾਰ ਵਰੋ—ਸ੍ਰੇਸ਼ਟ ਅਵਤਾਰ (ਗੁਰੂ ਨਾਨਕ ਦੇਵ ਜੀ)। ਜਮਦਗਨਿ—ਜਮਦਗਨੀ ਰਿਸ਼ੀ।

ਪਰਸਰਾਮੇਸੁਰ—ਪਰਸ ਰਾਮ (ਜਮਦਗਨੀ ਰਿਸ਼ੀ-ਰਾਜ ਦਾ ਪੁੱਤਰ)। ਕਰ ਕੁਠਾਰੁ—ਹੱਥ ਦਾ ਕੁਹਾੜਾ। ਰਘੁ—ਰਘੁਬੀਰ, ਰਘੂ ਕੁਲ ਦਾ ਅਵਤਾਰੀ ਪੁਰਸ਼ (ਸ੍ਰੀ ਰਾਮ ਚੰਦਰ)। ਤੇਜੁ—ਤੇਜ-ਪ੍ਰਤਾਪ। ਹਰਿਓ—ਖਿਚ ਲਿਆ।

***ਅਰਥ :***

ਕਪਿਲ ਆਦਿਕ ਮੁਨੀ ਅਤੇ ਆਦਿਲੇ (ਪੁਰਾਤਨ) ਜੋਗੀ-ਰਾਜ, ਅਪਰ ਅਪਾਰ ਗਤੀ ਵਾਲੇ ਸ੍ਰੇਸ਼ਟ ਅਵਤਾਰ (ਗੁਰੂ ਨਾਨਕ ਦੇਵ ਜੀ) ਨੂੰ ਗਾਉਂਦੇ ਹਨ।

(ਪਰਮ ਗੁਰੂ, ਗੁਰੂ ਨਾਨਕ ਦੇਵ ਜੀ ਦਾ ਜਸ) ਰਘੁਬੀਰ (ਰਘੂ ਕੁਲ ਦਾ ਅਵਤਾਰੀ ਪੁਰਸ਼ ਸ੍ਰੀ ਰਾਮ ਚੰਦਰ) ਵੀ ਗਾਉਂਦਾ ਹੈ, ਜਿਸ ਨੇ ਜਮਦਗਨੀ ਰਿਸ਼ੀ ਦੇ ਪੁੱਤਰ ਪਰਸ ਰਾਮ ਦੇ ਹੱਥ ਦਾ ਕੁਹਾੜਾ ਅਤੇ ਤੇਜ-ਪ੍ਰਤਾਪ ਖਿਚ ਲਿਆ।

**ਊਧੌ ਅਕ੍ਰੂਰੁ ਬਿਦਰੁ ਗੁਣ ਗਾਵੈ,**
**ਸਰਬਾਤਮੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ,**
**ਰਾਜੁ ਜੋਗੁ ਜਿਨਿ ਮਾਣਿਓ ॥੪॥**

*ਉਚਾਰਣ :*

ਗਾਵਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਊਧੌ, ਅਕ੍ਰੂਰੁ, ਬਿਦਰੁ—(ਸ੍ਰੀ ਕ੍ਰਿਸ਼ਨ ਜੀ ਦੇ ਭਗਤ) ਊਧੌ, ਅਕ੍ਰੂਰ ਅਤੇ ਬਿਦਰ। ਗਾਵੈ—(ਹਰ ਕੋਈ) ਗਾਉਂਦਾ ਹੈ। ਸਰਬਾਤਮੁ—ਸਾਰੀਆਂ ਆਤਮਾਵਾਂ ਵਿਚ ਵਿਆਪਕ ਬ੍ਰਹਮ। ਜਿਨਿ—ਜਿਸ (ਗੁਰੂ ਨਾਨਕ ਦੇਵ ਜੀ) ਨੇ। ਸੁਜਸੁ—ਸ੍ਰੇਸ਼ਟ ਜਸ।

***ਅਰਥ :***

(ਸ੍ਰੀ ਕ੍ਰਿਸ਼ਨ ਜੀ ਦੇ ਅਨਿੰਨ ਭਗਤ) ਊਧੌ, ਅਕ੍ਰੂਰ ਅਤੇ ਬਿਦਰ (ਹਰ ਕੋਈ ਪਰਮ ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ, ਜਿਸ (ਗੁਰਦੇਵ ਜੀ ਨੇ) ਸਾਰੀਆਂ ਆਤਮਾਵਾਂ ਵਿਚ ਵਿਆਪਕ ਬ੍ਰਹਮ ਨੂੰ (ਅੰਤਰ-ਆਤਮੇ) ਜਾਣਿਆ ਹੈ।

ਕਵੀ 'ਕਲ' (ਮੁਹਰ-ਛਾਪ)—ਮੈਂ ਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਗਾਉਂਦਾ ਹਾਂ, ਜਿਸ ਨੇ ਰਾਜ ਅਤੇ ਜੋਗ (ਦੋਹਾਂ ਨੂੰ ਇਕ-ਸਾਰ) ਮਾਣਿਆ ਹੈ, (ਭਾਵ, ਗ੍ਰਿਹਸਤ ਵਿਚ ਰਹਿੰਦੇ ਹੋਏ, ਅੰਤਰ-ਆਤਮੇ ਪ੍ਰਭੂ-ਮਿਲਾਪ ਦੇ ਅਨੰਦ ਨੂੰ ਮਾਣਿਆ ਹੈ)।੪।

**ਗਾਵਹਿ ਗੁਣ ਬਰਨ ਚਾਰਿ ਖਟ ਦਰਸਨ,**
**ਬ੍ਰਹਮਾਦਿਕ ਸਿਮਰੰਥਿ ਗੁਨਾ॥**
**ਗਾਵੈ ਗੁਣ ਸੇਸੁ ਸਹਸ ਜਿਹਬਾ ਰਸ,**
**ਆਦਿ ਅੰਤਿ ਲਿਵ ਲਾਗਿ ਧੁਨਾ॥**

***ਉਚਾਰਣ :***

ਗਾਵਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਸਹਸ—'ਹ' ਮੁਕਤਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਸੇਸੁ—ਦੋਵੇਂ 'ਸ' ਉਚਾਰਣ ਵਿਸ਼ੇਸ਼ ਧੁਨੀ।

***ਪਦ ਅਰਥ :***

ਬਰਨ ਚਾਰਿ—ਚਾਰ ਵਰਨ (ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ)। ਖਟ ਦਰਸਨ—ਛੇ ਭੇਖ (ਜੋਗੀ, ਸੰਨਿਆਸੀ, ਜੰਗਮ, ਬੋਧੀ, ਸ੍ਰੇਵੜੇ ਅਤੇ ਬੈਰਾਗੀ)। ਬ੍ਰਹਮਾਦਿਕ—ਬ੍ਰਹਮਾ ਆਦਿਕ ਦੇਵਤੇ। ਸਿਮਰੰਥਿ-ਸਿਮਰਦੇ ਹਨ, ਚਿੰਤਨ ਕਰਦੇ ਹਨ। ਗ਼ਾਵਹਿ—ਗਾਉਂਦੇ ਹਨ। ਗਾਵੈ—ਗਾਉਂਦਾ ਹੈ। ਸੇਸੁ ਸਹਸ ਜਿਹਬਾ ਰਸ—ਹਜ਼ਾਰਾਂ ਜੀਭਾਂ ਵਾਲਾ ਸ਼ੇਸ਼ਨਾਗ ਰਸੀਆ ਹੋ ਕੇ। ਸਹਸ—ਹਜ਼ਾਰਾਂ। ਆਦਿ ਅੰਤਿ—ਆਦਿ ਤੋਂ ਅੰਤ ਤਕ, ਸਦੀਵਕਾਲ। ਲਿਵ—(ਗੁਰੂ ਨਾਨਕ ਦੇਵ ਜੀ ਦੀ) ਲਿਵ। ਲਾਗਿ ਧੁਨਾ—ਸ਼ਬਦ-ਧੁਨੀ ਵਿਚ ਲਗੀ ਰਹਿੰਦੀ ਹੈ।

***ਅਰਥ :***

(ਗੁਰੂ ਨਾਨਕ ਦੇਵ ਜੀ ਦੇ) ਗੁਣਾਂ ਨੂੰ ਚਹੁੰਆਂ ਵਰਨਾਂ (ਖਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼) ਅਤੇ ਛੇ ਭੇਖਾਂ (ਜੋਗੀ, ਸੰਨਿਆਸੀ, ਜੰਗਮ, ਬੋਧੀ, ਸ੍ਰੇਵੜੇ ਅਤੇ ਬੈਰਾਗੀ) ਦੇ ਧਾਰਨੀ ਗਾਉਂਦੇ ਹਨ ਅਤੇ ਬ੍ਰਹਮਾ ਆਦਿਕ ਦੇਵਤੇ ਵੀ ਉਸ ਗੁਣੀ-ਨਿਧਾਨ ਦੇ ਗੁਣਾਂ ਦਾ ਚਿੰਤਨ ਕਰਦੇ ਹਨ।

ਹਜ਼ਾਰਾਂ ਜੀਭਾਂ ਵਾਲਾ ਸ਼ੇਸ਼ਨਾਗ ਰਸੀਆ ਹੋ ਕੇ (ਪਰਮ ਗੁਰੂ, ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ, ਜਿਸ ਗੁਰਦੇਵ ਦੀ ਲਿਵ ਆਦਿ ਤੋਂ ਅੰਤ ਤਕ (ਸਦੀਵਕਾਲ) ਸ਼ਬਦ-ਧੁਨੀ ਵਿਚ ਲਗੀ ਰਹਿੰਦੀ ਹੈ।

**ਗਾਵੈ ਗੁਣ ਮਹਾਦੇਉ ਬੈਰਾਗੀ,**
**ਜਿਨਿ ਧਿਆਨ ਨਿਰੰਤਰਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ,**
**ਰਾਜੁ ਜੋਗੁ ਜਿਨਿ ਮਾਣਿਓ ॥੫॥**

*ਉਚਾਰਨ :*

ਗਾਵਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਮਹਾਦੇਉ ਬੈਰਾਗੀ—ਬੈਰਾਗੀ ਸ਼ਿਵ ਜੀ। ਜਿਨਿ—ਜਿਸ (ਗੁਰੂ ਨਾਨਕ ਦੇਵ ਜੀ) ਨੇ। ਧਿਆਨ ਨਿਰੰਤਰਿ ਜਾਣਿਓ—ਇਕ-ਰਸ ਆਤਮ-ਧਿਆਨੀ ਹੋ ਕੇ ਇਕ-ਰਸ ਵਿਆਪਕ ਬ੍ਰਹਮ ਨੂੰ ਜਾਣਿਆ ਹੈ। ਨਿਰੰਤਰਿ—ਇਕ-ਰਸ ਵਿਆਪਕ, ਬ੍ਰਹਮ।

***ਅਰਥ :***

ਜਿਸ (ਗੁਰੂ ਨਾਨਕ ਦੇਵ ਜੀ) ਨੇ ਨਿਰੰਤਰ ਆਤਮ-ਧਿਆਨੀ ਹੋ ਕੇ ਇਕ-ਰਸ ਵਿਆਪਕ (ਬ੍ਰਹਮ) ਨੂੰ ਜਾਣਿਆ ਹੈ, ਉਸ ਦੇ ਗੁਣ ਸ਼ਿਵ ਜੀ ਬੈਰਾਗੀ ਹੋ ਕੇ ਗਾਉਂਦਾ ਹੈ।

ਕਵੀ 'ਕਲ' (ਮੁਹਰ-ਛਾਪ)—ਮੈਂ ਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਗਾਉਂਦਾ ਹਾਂ, ਜਿਸ ਨੇ ਰਾਜ ਅਤੇ ਜੋਗ (ਦੋਹਾਂ ਨੂੰ ਇਕ-ਸਾਰ) ਮਾਣਿਆ ਹੈ (ਭਾਵ, ਗ੍ਰਿਹਸਤ ਵਿਚ ਰਹਿੰਦੇ ਹੋਏ, ਅੰਤਰ-ਆਤਮੇ ਪ੍ਰਭੂ-ਮਿਲਾਪ ਦੇ ਅਨੰਦ ਨੂੰ ਮਾਣਿਆ ਹੈ)।੫।

**ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥**
**ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥**

*ਉਚਾਰਨ :*

ਸ੍ਰਿਸਟਿ—(ੳ) ਵਿਚਕਾਰਲੇ 'ਸ' ਦਾ ਉਚਾਰਣ ਵਿਸ਼ੇਸ਼ ਧੁਨੀ; (ਅ) 'ਸ੍ਰਿ' ਪਦ ਦੀ ਸਿਹਾਰੀ ਦਾ ਉਚਾਰਣ ਪੈਰੀਂ ਅੱਖਰ 'ਰ' ਦੇ ਨਾਲ ਮਿਲਵਾਂ।

*ਪਦ ਅਰਥ :*

ਨਿਰਵੈਰੁ—ਵੈਰ-ਰਹਿਤ ਵਾਹਿਗੁਰੂ। ਰਿਦੰਤਰਿ—ਹਿਰਦੇ ਵਿਚ। ਸ੍ਰਿਸਟਿ ਸਗਲ—ਸਾਰੀ ਸ੍ਰਿਸ਼ਟੀ। ਉਧਰੀ—ਉਧਾਰੀ, ਪਾਰ ਉਤਾਰੀ। ਨਿਰੰਤਰਿ ਨਾਮਿ ਲੇ—ਇਕ-ਰਸ ਨਾਮ ਲੈ ਕੇ (ਸਿਮਰ ਕੇ)। ਨਾਮਿ—ਨਾਮ ਦੁਆਰਾ। ਤਰਿਓ—ਤਰ ਗਿਆ।

*ਅਰਥ :*

(ਗੁਰੂ ਨਾਨਕ ਦੇਵ ਜੀ ਦੇ) ਹਿਰਦੇ ਵਿਚ ਵੈਰ-ਰਹਿਤ ਵਾਹਿਗੁਰੂ ਆ ਵਸਿਆ, (ਇਸ ਦੇ ਫਲ-ਸਰੂਪ ਆਪ ਜੀ ਨੇ) ਰਾਜ ਅਤੇ ਜੋਗ ਮਾਣਿਆ।

ਸਾਰੀ ਸ੍ਰਿਸ਼ਟੀ ਸਤਿਗੁਰੂ ਜੀ ਦੇ ਬਖ਼ਸ਼ੇ ਨਾਮ ਦੁਆਰਾ ਉਧਰ ਗਈ, ਹਰ ਕੋਈ (ਸਤਿਗੁਰੂ ਜੀ ਤੋਂ) ਨਾਮ ਲੈ ਕੇ ਅਤੇ ਨਾਮ ਦੀ ਕਮਾਈ ਕਰ ਕੇ ਭਵ-ਸਾਗਰ ਤੋਂ ਤਰ ਗਿਆ।

**ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥**
**ਧੰਨਿ ਧੰਨਿ ਗੁਰੁ ਧੰਨਿ, ਜਨਮੁ ਸਕਯਥੁ ਭਲੌ ਜਗਿ ॥**

*ਉਚਾਰਣ :*

ਗਾਵਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਜੁਗਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਸਕਯਥੁ—ਉਚਾਰਣ 'ਸਕਇਅਥੁ'।

*ਪਦ ਅਰਥ :*

ਸਨਕਾਦਿ—ਸਨਕ ਆਦਿ ਬ੍ਰਹਮਾ ਦੇ ਚਾਰ ਪੁੱਤਰ। ਜਨਕਾਦਿ—ਜਨਕ ਆਦਿਕ ਭਗਤ। ਆਦਿ ਜੁਗਹ ਲਗਿ—ਆਦਲੇ ਜੁਗਾਂ ਤੋਂ, ਗੁਰ-ਚਰਨੀਂ ਲਗ ਕੇ। ਸਕਯਥੁ ਭਲੌ—ਭਲਾ ਅਤੇ ਸਕਾਰਥਾ ਕਰਨ ਵਾਲਾ। ਜਗਿ—ਜਗਤ ਵਿਚ।

*ਅਰਥ :*

ਸਨਕ ਆਦਿ (ਬ੍ਰਹਮਾ ਦੇ ਚਾਰੇ ਪੁੱਤਰ) ਅਤੇ ਜਨਕ ਆਦਿ ਭਗਤ ਆਦਲੇ ਜੁਗਾਂ ਤੋਂ, ਗੁਰ-ਚਰਨੀਂ ਲਗ ਕੇ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦੇ ਚਲੇ ਆ ਰਹੇ ਹਨ।

ਗੁਰੂ (ਨਾਨਕ ਦੇਵ ਪਾਤਿਸ਼ਾਹ) ਧੰਨਤਾ ਜੋਗ ਹੈ, ਧੰਨ ਹੈ, ਧੰਨ ਹੈ; ਜਗਤ ਵਿਚ ਜੀਵਾਂ ਦਾ ਜਨਮ ਭਲਾ ਅਤੇ ਸਕਾਰਥਾ ਕਰਨ ਵਾਲਾ ਹੈ।

**ਪਾਤਾਲ ਪੁਰੀ ਜੈਕਾਰ ਧੁਨਿ, ਕਬਿ ਜਨ ਕਲ ਵਖਾਣਿਓ ॥**
**ਹਰਿ ਨਾਮ ਰਸਿਕ ਨਾਨਕ ਗੁਰ, ਰਾਜੁ ਜੋਗੁ ਤੈ ਮਾਣਿਓ ॥੬॥**

*ਉਚਾਰਣ :*

ਤੈ—ਉਚਾਰਣ ਨਾਸਕੀ।

***ਪਦ ਅਰਥ :***

ਪਾਤਾਲ ਪੁਰੀ—ਪਾਤਾਲ ਲੋਕ ਵਿਚ। ਜੈਕਾਰ ਧੁਨਿ—ਜੈ ਜੈ ਦੀ ਧੁਨੀ। ਵਖਾਣਿਓ—ਆਖਿਆ ਹੈ। ਹਰਿ ਨਾਮ ਰਸਿਕ—ਹਰੀ ਨਾਮ ਦੇ ਰਸੀਏ। ਨਾਨਕ ਗੁਰ—ਹੇ ਨਾਨਕ ਗੁਰੂ !

***ਅਰਥ :***

ਹੇ ਹਰਿ-ਨਾਮ ਦੇ ਰਸੀਏ ਗੁਰੂ ਨਾਨਕ ਦੇਵ ਜੀ ! ਆਪ ਜੀ ਨੇ ਰਾਜ ਅਤੇ ਜੋਗ ਮਾਣਿਆ ਹੈ। ਕਲ ਆਦਿਕ ਕਵੀ-ਜਨਾਂ ਨੇ ਆਪ ਜੀ ਦਾ ਹੀ ਜਸ ਆਖ ਸੁਣਾਇਆ ਹੇ। ਪਾਤਾਲ-ਪੁਰੀ ਵਿਚ ਵੀ (ਆਪ ਜੀ ਦੀ ਉਸਤਤਿ ਵਿਚ) ਜੈ ਜੈ ਦੀ ਧੁਨੀ ਨਿਰੰਤਰ ਹੋ ਰਹੀ ਹੈ।੬।

**ਸਤਿਜੁਗਿ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ ॥**
**ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ ॥**

*ਉਚਾਰਣ :*

ਤੈ (ਦੋ ਵਾਰ)—ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਸਤਿਜੁਗਿ—ਸਤਜੁਗ ਵਿਚ। ਤੈ—ਤਿਸ (ਗੁਰ-ਪਰਮੇਸਰ) ਨੇ। ਮਾਣਿਓ—ਮਾਣਿਆ। ਬਲਿ—'ਬਲ' ਰਾਜਾ। ਬਾਵਨ—ਵਾਮਨ ਅਵਤਾਰ। ਭਾਇਓ—ਭਇਓ, ਹੋਇਆ। ਤ੍ਰੇਤੈ—ਤ੍ਰੇਤੇ ਜੁਗ ਵਿਚ। ਰਘੁਵੰਸੁ—ਰਘੂ ਰਾਜੇ ਦੀ ਕੁਲ ਵਾਲਾ।

***ਅਰਥ :***

ਸਤਜੁਗ ਵਿਚ ਤਿਸ (ਗੁਰ-ਪਰਮੇਸਰ) ਨੇ (ਰਾਜ ਜੋਗ) ਮਾਣਿਆ,(ਕਲਾ ਧਾਰ ਕੇ) ਵਾਮਨ-ਰੂਪ ਹੋਇਆ ਅਤੇ (ਹਉਮੈ ਵਿਚ ਗ੍ਰਸਤ ਦਾਤਾਰ ਬਣੇ ਬੈਠੇ) 'ਬਲਿ' ਰਾਜੇ ਨੂੰ ਛਲਿਆ।

ਤ੍ਰੇਤੇ ਜੁਗ ਵਿਚ ਤਿਸ (ਗੁਰ-ਪਰਮੇਸਰ) ਨੇ ਹੀ ਰਾਜ ਜੋਗ ਮਾਣਿਆ, ਅਤੇ (ਆਪਣੀ ਅਕਲ ਕਲਾ ਵਰਤਾਅ ਕੇ ਹੰਕਾਰੀ ਰਾਵਣ ਦੇ ਵਿਨਾਸ਼ ਲਈ) ਰਘੂ ਰਾਜੇ ਦੀ ਕੁਲ ਵਾਲਾ ਰਾਮ ਚੰਦ੍ਰ ਅਖਵਾਇਆ।

**ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ ॥**
**ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ ॥**

*ਉਚਾਰਣ :*

ਕ੍ਰਿਸਨ—'ਸ' ਉਚਾਰਣ ਵਿਸ਼ੇਸ਼ ਧੁਨੀ। ਕਉ—ਉਚਾਰਣ 'ਕੌ'। ਭਗਤਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਦੁਆਪੁਰਿ—ਦੁਆਪੁਰ ਜੁਗ ਵਿਚ। ਕ੍ਰਿਸਨ ਮੁਰਾਰਿ—ਮੁਰ ਦੈਂਤ ਨੂੰ ਮਾਰਨ ਵਾਲੇ ਕ੍ਰਿਸ਼ਨ ਜੀ। ਕਿਰਤਾਰਥੁ ਕੀਓ—(ਮਾਰ ਕੇ) ਮੁਕਤ ਕੀਤਾ। ਉਗ੍ਰਸੈਣ—ਕੰਸ ਦਾ ਪਿਤਾ ਉਗਰਸੈਣ ਰਾਜਾ। ਅਭੈ ਦੀਓ—ਨਿਰਭਉ-ਪਦ ਦਿੱਤਾ। ਭਗਤਹ ਜਨ—ਭਗਤ ਜਨਾਂ ਨੂੰ।

***ਅਰਥ :***

ਦੁਆਪੁਰ ਜੁਗ ਵਿਚ ਸੋਈ ਗੁਰ-ਪਰਮੇਸਰ ਕ੍ਰਿਸ਼ਨ ਜੀ ਵਿਚ (ਵਰਤ ਕੇ) ਮੁਰ-ਦੈਂਤ ਨੂੰ ਮਾਰਨ ਵਾਲਾ ਮੁਰਾਰੀ ਅਖਵਾਇਆ ਅਤੇ ਕੰਸ ਨੂੰ (ਮਾਰ ਕੇ) ਮੁਕਤ ਕੀਤਾ।

ਉਗਰਸੈਣ (ਭਗਤ) ਨੂੰ (ਮਥਰਾ ਦਾ) ਰਾਜ ਬਖ਼ਸ਼ਿਆ ਅਤੇ ਭਗਤ-ਜਨਾਂ ਨੂੰ ਨਿਰਭਉ ਪਦ ਪ੍ਰਦਾਨ ਕੀਤਾ।

**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ, ਅੰਗਦੁ, ਅਮਰੁ ਕਹਾਇਓ ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ ॥੭॥**

*ਉਚਾਰਣ :*

ਅਟਲ—ਉਚਾਰਣ 'ਅ-ਟਲ'।

***ਪਦ ਅਰਥ :***

ਕਲਿਜੁਗਿ—ਕਲਜੁਗ ਵਿਚ। ਪ੍ਰਮਾਣੁ—ਪ੍ਰਤੱਖ ਰੂਪ ਵਿਚ ਸਤਜ-ਵਕਤਾ-ਪੁਰਖ। ਅਬਿਚਲੁ—ਨਾ ਚਲਣ ਵਾਲਾ ਅਬਿਨਾਸ਼ੀ। ਆਦਿ ਪੁਰਖਿ—ਰਚਨਾ

ਦੇ ਮੁਢ-ਮੂਲ, ਮੁਢਲੀ ਹਸਤੀ (ਵਾਹਿਗੁਰੂ) ਨੇ।

***ਅਰਥ :***

ਕਲਜੁਗ ਵਿਚ ਉਹ ਗੁਰ-ਪਰਮੇਸਰ ਪ੍ਰਤੱਖ ਰੂਪ ਵਿਚ ਸਤਗ-ਵਕਤਾ-ਪੁਰਖ ਹੋ ਕੇ ਪ੍ਰਗਟ ਹੋ ਗਿਆ ਅਤੇ ਆਪਣੇ ਆਪ ਨੂੰ ਗੁਰੂ ਨਾਨਕ (ਦੇਵ), ਗੁਰੂ ਅੰਗਦ (ਦੇਵ) ਅਤੇ ਗੁਰੂ ਅਮਰ (ਦਾਸ) ਅਖਵਾਇਆ।

ਆਦਿ ਪੁਰਖ (ਰਚਨਾ ਦੇ ਮੁਢ-ਮੂਲ, ਮੁਢਲੀ ਹਸਤੀ ਵਾਹਿਗੁਰੂ) ਨੇ ਖ਼ੁਦ ਫ਼ੁਰਮਾਇਆ ਹੋਇਆ ਹੈ ਕਿ ਸ੍ਰੀ ਗੁਰੂ (ਨਾਨਕ ਦੇਵ ਜੀ) ਦਾ ਰਾਜ ਅਬਿਨਾਸ਼ੀ ਅਤੇ ਜੁਗੋ ਜੁਗ ਅਟੱਲ ਹੈ।੭।

[ਸਮੁੱਚਾ ਭਾਵ ਇਹ ਹੈ ਕਿ ਪਿਛਲੇ ਜੁਗਾਂ ਦੇ ਅਵਤਾਰੀ-ਪੁਰਸ਼ਾਂ ਵਿਚ ਗੁਰ-ਪਰਮੇਸਰ ਦੀ ਅਕਲ-ਕਲਾ, ਸਮੇਂ ਸਮੇਂ ਵਰਤ ਕੇ ਕੁਝ ਕੁ ਉਪਕਾਰ ਵਾਲੇ ਚਮਤਕਾਰੀ ਕੌਤਕ ਕਰਦੀ ਰਹੀ।]

**ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥**
**ਨਾਮਾ ਭਗਤੁ ਕਬੀਰੁ, ਸਦਾ ਗਾਵਹਿ ਸਮ ਲੋਚਨ ॥**

*ਉਚਾਰਣ :*

ਗਾਵਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਸਮ ਲੋਚਨ—ਸਮਾਸੀ ਸ਼ਬਦ ਹੈ।

***ਪਦ ਅਰਥ :***

ਗਾਵੈ—ਗਾਉਂਦਾ ਹੈ। ਗਾਵਹਿ—ਗਾਉਂਦੇ ਹਨ। ਸਮ ਲੋਚਨ—ਸਮ-ਦ੍ਰਿਸ਼ਟੀ ਵਾਲੇ ਗੁਰੂ ਨਾਨਕ ਦੇਵ ਜੀ ਦੇ ਗੁਣ।

***ਅਰਥ :***

(ਪਰਮ ਗੁਰੂ, ਗੁਰੂ ਨਾਨਕ ਦੇਵ ਜੀ ਦੇ) ਗੁਣ ਭਗਤ ਰਵਿਦਾਸ, (ਭਗਤ) ਜੈਦੇਵ ਅਤੇ (ਭਗਤ) ਤ੍ਰਿਲੋਚਨ ਵੀ ਗਾਉਂਦਾ ਹੈ।

ਭਗਤ ਨਾਮਦੇਵ ਅਤੇ ਭਗਤ ਕਬੀਰ ਸਦਾ ਹੀ ਸਮ-ਦ੍ਰਿਸ਼ਟੇ (ਗੁਰੂ ਨਾਨਕ ਦੇਵ ਜੀ ਦੇ ਗੁਣਾਂ) ਨੂੰ ਗਾਉਂਦੇ ਹਨ।

**ਭਗਤੁ ਬੇਣਿ ਗੁਣ ਰਵੈ, ਸਹਜਿ ਆਤਮ ਰੰਗੁ ਮਾਣੈ ॥**
**ਜੋਗ ਧਿਆਨਿ ਗੁਰ ਗਿਆਨਿ, ਬਿਨਾ ਪ੍ਰਭ ਅਵਰੁ ਨ ਜਾਣੈ ॥**

[*ਨੋਟ :* ਦੂਜੀ ਪੰਗਤੀ ਵਿਚ ਕਈ ਵੀਰਾਂ ਵਲੋਂ ਬਿਸ੍ਰਾਮ 'ਬਿਨਾ' 'ਤੇ ਦਿਤਾ ਜਾਂਦਾ ਹੈ, ਜੋ ਗ਼ਲਤ ਹੈ, ਕਿਉਂਜੁ ਇਸ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ।]

***ਪਦ ਅਰਥ :***

ਭਗਤੁ ਬੇਣਿ—ਭਗਤ ਬੇਣੀ। ਰਵੈ—ਗਾਉਂਦਾ ਹੈ। ਸਹਜਿ—ਸਹਜ (ਗਿਆਨ) ਪਦ ਵਿਚ। ਆਤਮ ਰੰਗੁ—ਆਤਮਾ ਪਰਮਾਤਮਾ ਦੇ ਸੰਜੋਗ ਦਾ ਅਨੰਦ। ਮਾਣੈ—ਮਾਣਦਾ ਹੈ। ਜੋਗ ਧਿਆਨਿ—ਗੁਰਮਤਿ ਜੋਗ ਦੇ ਧਿਆਨ ਵਿਚ ਨਿਮਗਨ। ਗੁਰ ਗਿਆਨਿ—ਗੁਰੂ-ਬਖ਼ਸ਼ੇ ਗਿਆਨ ਦੁਆਰਾ। ਅਵਰੁ—ਕੋਈ ਹੋਰ।

***ਅਰਥ :***

ਭਗਤ ਬੇਣੀ ਵੀ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ ਅਤੇ ਇੰਜ ਸਹਜ (ਅਵਸਥਾ) ਵਿਚ ਟਿਕ ਕੇ ਆਤਮ-ਰੰਗ ਮਾਣਦਾ ਹੈ, ਅਤੇ ਗੁਰੂ-ਗਿਆਨ ਦੁਆਰਾ ਸੁਦ੍ਰਿੜ੍ਹ ਹੋਏ ਗੁਰਮਤਿ ਜੋਗ ਦੇ ਧਿਆਨ ਵਿਚ ਨਿਮਗਨ ਹੋਇਆ ਇਹ ਜਾਣਦਾ ਹੈ ਕਿ ਪ੍ਰਭੂ ਬਿਨਾਂ ਕੋਈ ਹੋਰ ਹੈ ਹੀ ਨਹੀਂ।

**ਸੁਖਦੇਉ, ਪਰੀਖ੍ਯ੍ਤੁ ਗੁਣ ਰਵੈ,**
**ਗੋਤਮ ਰਿਖਿ ਜਸੁ ਗਾਇਓ ॥**
**ਕਬਿ ਕਲ ਸੁਜਸੁ ਨਾਨਕ ਗੁਰ,**
**ਨਿਤ ਨਵਤਨੁ ਜਗਿ ਛਾਇਓ ॥੮॥**

*ਉਚਾਰਣ :*

ਪਰੀਖ੍ਯ੍ਤੁ—ਉਚਾਰਣ 'ਪਰੀਖਿਅਤੁ'।

***ਪਦ ਅਰਥ :***

ਸੁਖਦੇਉ—ਬਿਆਸ ਮੁਨੀ ਦਾ ਪੁੱਤਰ। ਪਰੀਖ੍ਯ੍ਤੁ—ਪ੍ਰੀਛਤ ਰਾਜਾ (ਰਾਜੇ ਜਨਮੇਜੇ ਦਾ ਪਿਉ)। ਰਵੈ—ਗਾਉਂਦਾ ਹੈ। ਰਿਖਿ—ਰਿਸ਼ੀ। ਗਾਇਓ—ਗਾਉਣਾ ਕੀਤਾ ਹੈ। ਨਿਤ ਨਵਤਨੁ—ਨਿਤ ਨਵਾਂ, ਸਦੀਵੀ, ਨਵਲ-ਨਵੇਲ। ਛਾਇਓ—ਪਸਰਿਆ ਹੋਇਆ ਹੈ।

***ਅਰਥ :***

ਸੁਖਦੇਵ (ਬਿਆਸ ਮੁਨੀ ਦਾ ਪੁੱਤਰ) ਅਤੇ ਪ੍ਰੀਛਤ ਰਾਜਾ (ਵੀਰ ਅਭਿਮਨਯੂ ਦਾ ਪੁੱਤਰ ਅਤੇ ਅਰਜਨ ਦਾ ਪੋਤਰਾ ਵੀ, ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ, ਗੋਤਮ ਰਿਸ਼ੀ ਨੇ ਵੀ ਆਪ ਜੀ ਦਾ ਹੀ ਜਸ ਗਾਉਣਾ ਕੀਤਾ ਹੈ।

ਕਵੀ ਕਲ (ਮੁਹਰ-ਛਾਪ)—ਗੁਰੂ ਨਾਨਕ ਦੇਵ ਜੀ ਦਾ ਸਦੀਵੀ ਨਵਲ-ਨਵੇਲ ਅਤੇ ਸ੍ਰੇਸ਼ਟ ਜਸ ਸਾਰੇ ਸੰਸਾਰ ਉਤੇ ਪਸਰਿਆ ਹੋਇਆ ਹੈ।੮।

**ਗੁਣ ਗਾਵਹਿ ਪਾਯਾਲਿ, ਭਗਤ ਨਾਗਾਦਿ ਭੁਯੰਗਮ॥**
**ਮਹਾਦੇਉ ਗੁਣ ਰਵੈ, ਸਦਾ ਜੋਗੀ ਜਤਿ ਜੰਗਮ॥**

*ਉਚਾਰਨ :*

ਗਾਵਹਿ—ਅੰਤਲੇ ਸੂਰ ਦਾ ਉਚਾਰਨ ਨਾਸਕੀ। ਪਾਯਾਲਿ, ਭੁਯੰਗਮ—ਉਚਾਰਨ 'ਪਾਇਆਲਿ', 'ਭੁਇਅੰਗਮ'।

***ਪਦ ਅਰਥ :***

ਗਾਵਹਿ—ਗਾਉਂਦੇ ਹਨ। ਪਾਯਾਲਿ—ਪਤਾਲ-ਪੁਰੀ ਵਿਚ। ਨਾਗਾਦਿ—ਸ਼ੇਸ਼ਨਾਗ ਆਦਿ। ਭਗਤ ਭੁਯੰਗਮ—ਸਰਪ-ਭਗਤ। ਮਹਾਦੇਉ—ਸ਼ਿਵ ਜੀ। ਰਵੈ—ਗਾਉਂਦਾ ਹੈ। ਜਤਿ—ਜਤੀ। ਜੰਗਮ—ਸ਼ੈਵ ਮਤ ਦਾ ਇਕ ਫ਼ਿਰਕਾ, ਜੋ ਜੋਗੀਆਂ ਦੀ ਸ਼ਾਖ਼ ਹੈ।

***ਅਰਥ :***

ਪਤਾਲ-ਪੁਰੀ ਵਿਚ ਸ਼ੇਸ਼ਨਾਗ ਆਦਿ ਸਰਪ-ਭਗਤ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦੇ ਹਨ।

ਸ਼ਿਵ ਜੀ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ; ਜੋਗੀ, ਜਤੀ ਅਤੇ ਜੰਗਮ ਵੀ ਸਦਾ (ਆਪ ਜੀ ਦੇ ਗੁਣ ਗਾਉਂਦੇ ਹਨ)।

**ਗੁਣ ਗਾਵੈ ਮੁਨਿ ਬ੍ਯਾਸੁ, ਜਿਨਿ ਬੇਦ ਬ੍ਯਾਕਰਣ ਬੀਚਾਰਿਅ॥**
**ਬ੍ਰਹਮਾ ਗੁਣ ਉਚਰੈ, ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ॥**

*ਉਚਾਰਨ :*

ਬ੍ਯਾਸੁ, ਬ੍ਯਾਕਰਣ—ਉਚਾਰਨ 'ਬਿਆਸ', 'ਬਿਆਕਰਣ'। ਬੀਚਾਰਿਅ—'ਰ' ਨੂੰ ਲੱਗੇ ਹ੍ਰਸ੍ਵ ਸੂਰ (ਿ) ਦੀ ਧੁਨੀ ਅੰਤਲੇ ਸੂਰ 'ਅ' ਦੀ ਧੁਨੀ ਨਾਲ ਮਿਲ ਕੇ ਦੀਰਘ ਸੂਰ ਲਾਂ (ੇ) ਦੀ ਧੁਨੀ ਵਿਚ ਵਟੀਜ ਜਾਂਦੀ ਹੈ। ਸਵਾਰੀਅ—'ਰ' ਨੂੰ ਲੱਗੇ ਸੂਰ (ੀ) ਦੀ ਧੁਨੀ ਅੰਤਲੇ ਸੂਰ 'ਅ' ਦੀ ਧੁਨੀ ਨਾਲ ਮਿਲ ਕੇ ਹੋਰ ਲੰਮੇਰੀ ਹੋ ਜਾਂਦੀ ਹੈ। ਇਨ੍ਹਾਂ ਦਾ ਉਚਾਰਨ 'ਬੀਚਾਰਿਆ', 'ਸਵਾਰੀਆ' ਕੰਨਾ ਲਾ ਕੇ ਕਰਨਾ ਗ਼ਲਤ ਹੈ। ਸ੍ਰਿਸਟਿ—ਵਿਚਕਾਰਲਾ 'ਸ' ਉਚਾਰਨ ਵਿਸ਼ੇਸ਼ ਧੁਨੀ।

***ਪਦ ਅਰਥ :***

ਜਿਨਿ—ਜਿਸ (ਬਿਆਸ ਮੁਨੀ) ਨੇ। ਬੇਦ ਬ੍ਾਕਰਣ—ਵੇਦਾਂ ਦੇ ਵਿਆਕਰਣਿਕ ਨੇਮ। ਬੀਚਾਰਿਅ—ਵੀਚਾਰੇ। ਉਚਰੈ—ਉਚਾਰਦਾ (ਕਥਨ ਕਰਦਾ) ਹੈ। ਹੁਕਮਿ—(ਵਾਹਿਗੁਰੂ ਦੇ) ਹੁਕਮ ਅਧੀਨ। ਸਵਾਰੀਅ—ਸਿਰਜੀ-ਸਵਾਰੀ।

***ਅਰਥ :***

ਬਿਆਸ ਮੁਨੀ, ਜਿਸ ਨੇ (ਚਾਰੇ) ਵੇਦ ਵਿਆਕਰਣਿਕ ਨੇਮਾਂ ਸਹਿਤ ਵੀਚਾਰੇ, ਵੀ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ।

ਬ੍ਰਹਮਾ, ਜਿਸ ਨੇ (ਵਾਹਿਗੁਰੂ ਦੇ) ਹੁਕਮ ਅਧੀਨ ਸਾਰੀ ਸ੍ਰਿਸ਼ਟੀ ਸਿਰਜੀ-ਸਵਾਰੀ ਹੋਈ ਹੈ, ਵੀ (ਗੁਰੂ ਨਾਨਕ ਦੇਵ ਜੀ ਦੇ) ਗੁਣ ਕਥਨ ਕਰਦਾ ਹੈ।

**ਬ੍ਰਹਮੰਡ ਖੰਡ ਪੂਰਨ ਬ੍ਰਹਮੁ,**
**ਗੁਣ ਨਿਰਗੁਣ ਸਮ ਜਾਣਿਓ ॥**
**ਜਪੁ ਕਲ ਸੁਜਸੁ ਨਾਨਕ ਗੁਰ,**
**ਸਹਜੁ ਜੋਗੁ ਜਿਨਿ ਮਾਣਿਓ ॥੯॥**

***ਪਦ ਅਰਥ :***

ਬ੍ਰਹਮੰਡ ਖੰਡ—ਖੰਡਾਂ ਬ੍ਰਹਮੰਡਾਂ ਵਿਚ। ਪੂਰਨ ਬ੍ਰਹਮੁ—ਪਰਿ-ਪੂਰਣ (ਵਿਆਪਕ) ਬ੍ਰਹਮ। ਗੁਣ ਨਿਰਗੁਣ—ਸਰਗੁਣ ਅਤੇ ਨਿਰਗੁਣ। ਸਮ ਜਾਣਿਓ—ਇਕ-ਸਮਾਨ ਕਰਕੇ ਜਾਣਿਆ। ਜਪੁ—ਜਪਣ ਜੋਗ। ਕਲ—ਕਲ ਕਵੀ। ਸੁਜਸੁ—ਸ੍ਰੇਸ਼ਟ ਜਸ। ਸਹਜੁ ਜੋਗੁ—(ਪ੍ਰਭੂ-ਮਿਲਾਪ ਵਾਲਾ) ਸਹਜ-ਜੋਗ।

***ਅਰਥ :***

ਖੰਡਾਂ ਬ੍ਰਹਮੰਡਾਂ ਵਿਚ ਜੋ ਵਿਆਪਕ ਬ੍ਰਹਮ ਹੈ, (ਉਸ ਦੇ) ਨਿਰਗੁਣ ਅਤੇ ਸਰਗੁਣ ਸਰੂਪ ਨੂੰ (ਗੁਰੂ ਨਾਨਕ ਦੇਵ ਜੀ ਨੇ) ਇਕ-ਸਮਾਨ ਕਰਕੇ ਜਾਣਿਆ।

ਕਵੀ 'ਕਲ' (ਮੁਹਰ-ਛਾਪ)—ਜਿਸ ਨੇ ਪ੍ਰਭੂ-ਮਿਲਾਪ ਵਾਲਾ ਸਹਜ-ਜੋਗ ਮਾਣਿਆ ਹੈ, ਉਸ ਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਜਪਣ ਜੋਗ ਹੈ।੯।

**ਗੁਣ ਗਾਵਹਿ ਨਵ ਨਾਥ, ਧੰਨਿ ਗੁਰੁ ਸਾਚਿ ਸਮਾਇਓ॥**
**ਮਾਂਧਾਤਾ ਗੁਣ ਰਵੈ, ਜੇਨ ਚਕ੍ਰਵੈ ਕਹਾਇਓ॥**

*ਉਚਾਰਣ :*

ਗਾਵਹਿ--ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਨਵ ਨਾਂਥ—ਨੌਂ ਦੇ ਨੌਂ (ਭਾਵ, ਸਾਰੇ ਦੇ ਸਾਰੇ) ਨਾਥ। ਸਾਚਿ—ਸਚ-ਸਰੂਪ ਵਾਹਿਗੁਰੂ ਵਿਚ। ਸਮਾਇਓ—ਸਮਾਇਆ ਹੋਇਆ ਹੈ। ਰਵੈ—ਗਾਉਂਦਾ ਹੈ। ਜੇਨ—ਜਿਸ ਨੇ। ਚਕ੍ਰਵੈ—ਚਕਰਵਰਤੀ ਰਾਜਾ। ਕਹਾਇਓ—ਅਖਵਾਇਆ।

***ਅਰਥ :***

(ਸੰਸਾਰ ਦੇ) ਨੌਂ ਦੇ ਨੌਂ ਨਾਥ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦੇ ਹਨ (ਅਤੇ ਆਖਦੇ ਹਨ) ਸਚ-ਸਰੂਪ ਵਾਹਿਗੁਰੂ ਵਿਚ ਸਮਾਇਆ ਹੋਇਆ ਗੁਰੂ (ਨਾਨਕ ਦੇਵ ਜੀ) ਧੰਨਤਾ-ਜੋਗ ਹੈ।

ਮਾਂਧਾਤਾ (ਇਕ ਤੇਜ-ਪ੍ਰਤਾਪੀ ਰਾਜਾ) ਜਿਸ ਨੇ ਆਪਣੇ ਆਪ ਨੂੰ ਚਕਰਵਰਤੀ ਰਾਜਾ ਅਖਵਾਇਆ, ਵੀ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ।

**ਗੁਣ ਗਾਵੈ ਬਲਿ ਰਾਉ, ਸਪਤ ਪਾਤਾਲਿ ਬਸੰਤੌ॥**
**ਭਰਥਰਿ ਗੁਣ ਉਚਰੈ, ਸਦਾ ਗੁਰ ਸੰਗਿ ਰਹੰਤੌ॥**

***ਪਦ ਅਰਥ :***

ਬਲਿ ਰਾਉ—'ਬਲਿ' ਰਾਜਾ। ਸਪਤ ਪਾਤਾਲਿ—ਸਤਵੇਂ ਪਾਤਾਲ ਵਿਚ। ਬਸੰਤੌ—ਵਸਣ ਵਾਲਾ। ਭਰਥਰਿ—ਜੋਗੀ-ਰਾਜ ਭਰਥਰੀ। ਗੁਰ ਸੰਗਿ ਰਹੰਤੌ—ਗੁਰਦੇਵ ਨਾਲ ਜੁੜਿਆ ਰਹਿੰਦਾ ਹੈ।

***ਅਰਥ :***

ਸਤਵੇਂ ਪਾਤਾਲ ਵਿਚ ਵਸਣ ਵਾਲਾ 'ਬਲਿ' ਰਾਜਾ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ।

ਜੋਗੀ-ਰਾਜ ਭਰਥਰੀ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ।

(ਅਤੇ ਗੁਰ-ਦਰੋਂ ਵਰੋਸਾਇਆ ਹੋਇਆ ਅੰਤਰ-ਆਤਮੇ) ਗੁਰਦੇਵ (ਗੁਰੂ ਨਾਨਕ ਦੇਵ ਜੀ) ਨਾਲ ਜੁੜਿਆ ਰਹਿੰਦਾ ਹੈ।

**ਦੂਰਬਾ ਪਰੂਰਉ ਅੰਗਰੈ, ਗੁਰ ਨਾਨਕ ਜਸੁ ਗਾਇਓ ॥**
**ਕਬਿ ਕਲ ਸੁਜਸੁ ਨਾਨਕ ਗੁਰ,**
**ਘਟਿ ਘਟਿ ਸਹਜਿ ਸਮਾਇਓ ॥੧੦॥**

***ਪਦ ਅਰਥ :***

ਦੂਰਬਾ—ਦੁਰਬਾਸ਼ਾ ਰਿਸ਼ੀ। ਪਰੂਰਉ—ਪਰੂਰਵ ਰਾਜਾ। ਅੰਗਰੈ—ਅੰਗਰਾ ਰਿਸ਼ੀ ਨੇ। ਕਬਿ ਕਲ—ਕਲ ਕਵੀ। ਸੁਜਸੁ—ਸ੍ਰੇਸ਼ਟ ਜਸ। ਸੁਜਸੁ ਨਾਨਕ ਗੁਰ—ਨਾਨਕ ਗੁਰੂ ਦਾ ਸ੍ਰੇਸ਼ਟ ਜਸ। ਘਟਿ ਘਟਿ—ਹਰੇਕ ਹਿਰਦੇ ਵਿਚ। ਸਹਜਿ—ਸਹਜੇ ਹੀ। ਸਮਾਇਓ—ਸਮਾਇਆ ਹੋਇਆ ਹੈ।

***ਅਰਥ :***

ਦੁਰਬਾਸ਼ਾ ਰਿਸ਼ੀ, ਪਰੂਰਵ ਰਾਜਾ ਅਤੇ ਅੰਗਰਾ ਰਿਸ਼ੀ (ਇਹਨਾਂ ਸਭਨਾਂ) ਨੇ ਵੀ ਗੁਰੂ ਨਾਨਕ ਦੇਵ ਜੀ ਦਾ ਹੀ ਜਸ ਗਾਇਆ ਹੈ।

ਕਵੀ 'ਕਲ' (ਮੁਹਰ-ਛਾਪ)—ਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਹਰੇਕ (ਭਗਤ) ਦੇ ਹਿਰਦੇ ਵਿਚ ਸਹਜੇ ਹੀ ਸਮਾਇਆ ਹੋਇਆ ਹੈ।੧੦।

[*ਨੋਟ :* ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਵਿਚ ਇਹ ਦਸ ਸਵਈਏ ਸ੍ਰੀ ਕਲ ਸਹਾਰ ਜੀ ਭੱਟ ਦੇ ਉਚਾਰੇ ਹੋਏ ਹਨ।]

# ਸਵਈਏ ਮਹਲੇ ਦੂਜੇ ਕੇ ੨

**ਨੋਟ :** ਸਿਰਲੇਖ ਦੇ ਅੰਤ ਵਿਚ ਅੰਕਿਤ ਅੰਕ '੨' ਇਸ ਤੋਂ ਪਹਿਲਾਂ ਸ਼ਬਦ-ਰੂਪ ਵਿਚ ਆਏ ਪਦ 'ਦੂਜੇ' ਦਾ ਸੰਕੇਤਕ ਅੰਕ-ਰੂਪ ਹੈ। ਇਸ ਅੰਕ ਦਾ ਵੱਖਰਾ ਉਚਾਰਨ ਕਰਨ ਦਾ ਵਿਧਾਨ ਨਹੀਂ।

***ਅਰਥ :***

ਮਹਲਾ ਦੂਜਾ—(ਗੁਰੂ) ਨਾਨਕ ਜੋਤਿ ਦਾ ਦੂਜਾ ਸਰੂਪ।

ਸਵਈਏ ਮਹਲੇ ਦੂਜੇ ਕੇ—(ਗੁਰੂ) ਨਾਨਕ-ਜੋਤਿ ਦੇ ਦੂਜੇ ਸਰੂਪ (ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ) ਦੇ ਸਵਈਏ।

**ੴ ਸਤਿਗੁਰਪ੍ਰਸਾਦਿ ॥**

*ਉਚਾਰਨ :*

ੴ—ਉਚਾਰਨ 'ਇਕ ਓਅੰਕਾਰ'।

***ਅਰਥ :***

ਇਕ (ਅਦੁੱਤੀ) ਬ੍ਰਹਮ, ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ ਹੈ, (ਜਿਸ ਦਾ ਗਿਆਨ ਅਥਵਾ ਮਿਲਾਪ) ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਸੋਈ ਪੁਰਖੁ ਧੰਨੁ ਕਰਤਾ,**
**ਕਾਰਣ ਕਰਤਾਰੁ ਕਰਣ ਸਮਰਥੋ ॥**
**ਸਤਿਗੁਰੂ ਧੰਨੁ ਨਾਨਕੁ,**
**ਮਸਤਕਿ ਤੁਮ ਧਰਿਓ ਜਿਨਿ ਹਥੋ ॥**

***ਪਦ ਅਰਥ :***

ਪੁਰਖੁ ਧੰਨੁ ਕਰਤਾ—ਕਰਤਾ ਪੁਰਖ (ਕਰਤਾਰ) ਧੰਨ ਹੈ। ਸੋਈ—ਉਹ ਹੀ। ਕਰਣ ਕਾਰਣ—ਸ੍ਰਿਸ਼ਟੀ-ਰਚਨਾ ਦਾ ਮੂਲ-ਕਾਰਣ। ਸਮਰਥੋ—ਸਰਬ ਕਲਾ ਸਮਰਥ। ਮਸਤਕਿ ਤੁਮ—(ਹੇ ਗੁਰੂ ਅੰਗਦ ਦੇਵ ਜੀ) ਆਪ ਜੀ ਦੇ ਮਸਤਕ ਉਤੇ।

***ਅਰਥ :***

ਕਰਤਾ ਪੁਰਖ ਧੰਨ ਹੈ, ਉਹ ਹੀ ਸਭ ਕੁਝ ਕਰਣ ਕਾਰਣ ਸਮਰਥ ਕਰਤਾਰ ਹੈ।

ਸਤਿਗੁਰੂ ਨਾਨਕ (ਦੇਵ ਜੀ) ਧੰਨ ਹੈ, ਜਿਸ ਨੇ (ਪਰਮ ਕਿਰਪਾ ਕਰ ਕੇ, ਹੇ ਗੁਰੂ ਅੰਗਦ ਦੇਵ ਜੀ! ਆਪ ਜੀ ਦੇ) ਮਸਤਕ 'ਤੇ (ਆਪਣਾ ਮੁਬਾਰਿਕ) ਹੱਥ ਰਖਿਆ।

**ਤ ਧਰਿਓ ਮਸਤਕਿ ਹਥੁ ਸਹਜਿ,**
**ਅਮਿਉ ਵੁਠਉ ਛਜਿ,**
**ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥**

*ਉਚਾਰਣ :*

ਬੋਹਿਯ—ਉਚਾਰਣ 'ਬੋਹਿਅ'; 'ਹ' ਨੂੰ ਲੱਗੇ ਹ੍ਰਸ੍ਵ ਸ੍ਵਰ (ਿ) ਦੀ ਧੁਨੀ ਅੰਤਲੇ ਸ੍ਵਰ 'ਅ' ਦੀ ਧੁਨੀ ਨਾਲ ਮਿਲ ਕੇ ਲਾਂ (ੇ) ਵਿਚ ਵਟੀਜ ਜਾਂਦੀ ਹੈ।

***ਪਦ ਅਰਥ :***

ਸਹਜਿ—ਸਹਜ (ਆਤਮ-ਅਨੰਦ ਅਵਸਥਾ) ਵਿਚ। ਅਮਿਉ—ਨਾਮ-ਅੰਮ੍ਰਿਤ। ਵੁਠਉ—ਵਰਸ ਪਿਆ। ਛਜਿ—ਛੱਜੀਂ ਖਾਰੀਂ, ਛਹਬਰ ਲਾ ਕੇ। ਸੁਰਿ ਨਰ—ਸ੍ਰੇਸ਼ਟ ਮਨੁੱਖ। ਗਣ—ਜਨ ਸਮੂਹ। ਮੁਨਿ—ਮੁਨੀ ਜਨ, ਮੁਨੀਸੁਰ। ਬੋਹਿਯ—ਸੁਗੰਧਤ ਹੋ ਗਏ। ਅਗਾਜਿ—ਪਰਤੱਖ ਤੌਰ 'ਤੇ।

***ਅਰਥ :***

ਜਦੋਂ (ਗੁਰੂ ਨਾਨਕ ਦੇਵ ਜੀ ਨੇ ਆਪ ਜੀ ਦੇ) ਮੱਥੇ 'ਤੇ ਹੱਥ ਧਰਿਆ ਤਾਂ ਆਪ ਦਾ ਸਹਜ ਵਿਚ ਵਾਸਾ ਹੋ ਗਿਆ, (ਆਪ ਜੀ ਦੇ ਹਿਰਦੇ ਵਿਚ) ਨਾਮ-ਅੰਮ੍ਰਿਤ ਛਹਬਰ ਲਾ ਕੇ (ਛੱਜੀਂ ਖਾਰੀਂ) ਵਸ ਪਿਆ। (ਜਿਸ ਦੇ ਫਲ-ਸਰੂਪ ਆਪ ਜੀ ਦੇ ਸੰਪਰਕ ਵਿਚ ਆਏ) ਜਨ ਸਮੂਹ ਪ੍ਰਤੱਖ ਤੌਰ 'ਤੇ (ਨਾਮ-ਜਲ

ਨਾਲ ਅੰਤਰ-ਆਤਮੇ ਵਿਗਸ ਕੇ) ਸੁਗੰਧਤ ਹੋ ਗਏ ਅਤੇ ਸ੍ਰੇਸ਼ਟ ਮਨੁੱਖ ਅਤੇ ਮੁਨੀਸੁਰ ਹੋ ਨਿਬੜੇ।

**ਮਾਰਿਓ ਕੰਟਕੁ ਕਾਲੁ ਗਰਜਿ, ਧਾਵਤੁ ਲੀਓ ਬਰਜਿ,**
**ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ॥**

*ਉਚਾਰਨ :*

ਸਮਜਿ—'ਜ' ਦੀ ਧੁਨੀ ਦਾ ਉਚਾਰਣ ਬਲ ਦੇ ਕੇ (ਦੁੱਤ ਕਰ ਕੇ)।

***ਪਦ ਅਰਥ :***

ਕੰਟਕੁ ਕਾਲੁ—ਕੰਡੇ ਵਾਂਗ ਚੁਭਣ ਵਾਲੇ ਦੁਖਦਾਈ ਕਾਲ ਨੂੰ। ਗਰਜਿ—ਗਰਜ ਨਾਲ, ਦਬਦਬੇ ਨਾਲ। ਧਾਵਤੁ—ਧਾਉਂਦਾ ਚੰਚਲ ਮਨ। ਲੀਓ ਬਰਜਿ—ਰੋਕ ਲਿਆ। ਪੰਚ ਭੂਤ—ਪੰਜ ਭੂਤਨੇ ਕਾਮਾਦਿਕ। ਏਕ ਘਰਿ—ਇਕੋ ਘਰ (ਸਹਜ) ਵਿਚ। ਸਮਜਿ—ਸਮੇਟ ਕੇ।

***ਅਰਥ :***

(ਅੰਮ੍ਰਿਤ-ਨਾਮ ਦੀ ਸ਼ਕਤੀ ਦੇ) ਦਬਦਬੇ ਨਾਲ (ਆਪ ਜੀ ਨੇ) ਕੰਡੇ ਵਾਂਗ ਦੁਖਦਾਈ ਕਾਲ ਨੂੰ ਮਾਰ ਮੁਕਾਇਆ, ਧਾਉਂਦੇ ਹੋਏ (ਚੰਚਲ) ਮਨ ਨੂੰ (ਭਟਕਣਾ ਤੋਂ) ਰੋਕ ਲਿਆ ਅਤੇ ਪੰਜ (ਕਾਮਾਦਿਕ) ਭੂਤਰੇ ਹੋਏ ਭੂਤਨੇ ਸਮੇਟ ਕੇ (ਵਸ ਵਿਚ ਕਰਕੇ) ਇਕੋ ਘਰ (ਸਹਜ) ਵਿਚ ਰਖ ਲਏ।

**ਜਗੁ ਜੀਤਉ ਗੁਰ ਦੁਆਰਿ, ਖੇਲਹਿ ਸਮਤ ਸਾਰਿ,**
**ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ॥**

*ਉਚਾਰਣ :*

ਖੇਲਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਸਮਤ—ਸਾਰੇ ਅੱਖਰਾਂ ਦੀ ਧੁਨੀ ਦਾ ਇਕ-ਸਮਾਨ ਉਚਾਰਣ। [**ਨੋਟ**: 'ਤ' ਦੀ ਧੁਨੀ ਦਾ ਦੁੱਤ-ਉਚਾਰਣ ਕਰਨਾ ਗ਼ਲਤ ਹੈ।]

***ਪਦ ਅਰਥ :***

ਜੀਤਉ—ਜਿਤ ਲਿਆ ਹੈ। ਗੁਰ-ਦੁਆਰਿ—ਗੁਰੂ-ਦਰ 'ਤੇ। ਖੇਲਹਿ—(ਜੀਵਨ-ਖੇਡ) ਖੇਡ ਰਿਹਾ ਹੈਂ। ਸਮਤ ਸਾਰਿ—ਸਮਤਾ (ਸਮ-ਦ੍ਰਿਸ਼ਟੀ) ਦੀ ਨਰਦ ਨਾਲ। ਰਥੁ—ਬਿਰਤੀ ਦਾ ਪ੍ਰਵਾਹ। ਉਨਮਨਿ—ਉਨਮਨੀ ਅਵਸਥਾ,

ਪੂਰਨ ਖਿੜਾਉ ਵਾਲੀ ਅਵਸਥਾ ਵਾਲਾ। ਨਿਰੰਕਾਰਿ—ਨਿਰੰਕਾਰ-ਪ੍ਰਭੂ ਵਿਚ। ਰਾਖਿ—ਰਖਣ ਕਰਕੇ।

***ਅਰਥ :***

(ਧੰਨ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ !) ਤੂੰ ਸਮਤਾ (ਸਮ-ਦ੍ਰਿਸ਼ਟੀ) ਦੀ ਨਰਦ ਨਾਲ (ਜੀਵਨ-ਖੇਡ) ਖੇਡ ਰਿਹਾ ਹੈ; ਲਿਵ ਨਿਰੰਕਾਰ ਵਿਚ ਰਖਣ ਸਦਕਾ ਆਪ ਜੀ ਦੀ ਬਿਰਤੀ ਦਾ ਪ੍ਰਵਾਹ ਪੂਰਨ ਖਿੜਾਉ ਵਾਲਾ ਬਣ ਗਿਆ ਹੈ; ਇਸ ਤਰ੍ਹਾਂ ਗੁਰੂ-ਦਰ 'ਤੇ (ਆਪਾ ਸਮਰਪਣ ਕਰ ਕੇ) ਸਾਰਾ ਜਗਤ ਜਿਤ ਲਿਆ ਹੈ।

**ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੧॥**

*ਉਚਾਰਣ :*

ਲਹਣਾ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਕਹੁ—ਕਹਣ, ਕਥਨ। ਕੀਰਤਿ—ਕੀਰਤੀ, ਸ਼ੋਭਾ। ਸਪਤ ਦੀਪ ਮਝਾਰ—ਸੱਤਾਂ ਦੀਪਾਂ ਵਿਚ, ਵਿਸ਼ਵ ਸੰਸਾਰ ਵਿਚ। ਜਗਤ੍ਰ ਗੁਰੁ—ਜਗਤ ਦਾ ਗੁਰੂ। ਪਰਸਿ—ਪਰਸ ਕੇ, ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ। ਮੁਰਾਰਿ ਗੁਰੁ—ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ)।

***ਅਰਥ :***

ਕਲ ਸਹਾਰ (ਭੱਟ) ਦਾ ਕਥਨ ਹੈ ਕਿ (ਗੁਰੂ ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ) (ਭਾਈ) ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੧।

**ਜਾ ਕੀ ਦ੍ਰਿਸਟਿ ਅੰਮ੍ਰਿਤਧਾਰ, ਕਾਲੁਖ ਖਨਿ ਉਤਾਰ,**
**ਤਿਮਰ ਅਗ੍ਯ੍ਯਾਨ ਜਾਹਿ ਦਰਸ ਦੁਆਰ ॥**

*ਉਚਾਰਣ :*

ਅਗ੍ਯ੍ਯਾਨ—ਉਚਾਰਣ 'ਅਗਿਆਨ'। ਜਾਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਕਾਲੁਖ—ਆਮ ਤੌਰ 'ਤੇ 'ਲ' ਨੂੰ ਲੱਗਾ ਸੁਰ ( ੁ) ਉਚਾਰਣ ਵਿਚ ਛਡ ਦਿਤਾ ਜਾਂਦਾ ਹੈ, ਜੋ ਗ਼ਲਤ ਹੈ।

**ਪਦ ਅਰਥ :**

ਜਾ ਕੀ ਦ੍ਰਿਸਟਿ—ਜਿਸ (ਗੁਰੂ ਅੰਗਦ ਦੇਵ ਜੀ) ਦੀ ਕਿਰਪਾ-ਦ੍ਰਿਸ਼ਟੀ। ਕਾਲੁਖ—ਪਾਪਾਂ ਦੀ ਕਾਲਖ (ਮੈਲ)। ਖਨਿ ਉਤਾਰ—ਪੁੱਟ ਕੇ ਉਤਾਰਨ ਵਾਲੀ। ਤਿਮਰ—ਭਰਮ-ਅੰਨ੍ਹੇਰੇ। ਅਗ੍ਯ੍ਾਨ—ਅਗਿਆਨਤਾ ਦੇ। ਜਾਹਿ—ਦੂਰ ਹੋ ਜਾਂਦੇ ਹਨ। ਦਰਸ ਦੁਆਰ—ਦੁਆਰੇ ਦੇ ਦਰਸ਼ਨ ਦੁਆਰਾ, ਦੁਆਰੇ ਦੇ ਦਰਸ਼ਨ ਕੀਤਿਆਂ।

**ਅਰਥ :**

(ਗੁਰੂ ਅੰਗਦ ਦੇਵ ਪਾਤਿਸ਼ਾਹ ਅਜਿਹੇ ਤੇਜ-ਪ੍ਰਤਾਪੀ ਹਨ) ਜਿਸ ਦੀ ਕਿਰਪਾ-ਦ੍ਰਿਸ਼ਟੀ ਵਿਚੋਂ ਵਹਿ ਰਹੀ ਅੰਮ੍ਰਿਤ-ਧਾਰਾ ਪਾਪਾਂ ਦੀ ਕਾਲਖ ਨੂੰ ਪੁੱਟ ਕੇ ਉਤਾਰਨ ਵਾਲੀ ਹੈ, ਜਿਸ ਦੇ ਦੁਆਰੇ ਦੇ ਦਰਸ਼ਨ ਕੀਤਿਆਂ ਅਗਿਆਨਤਾ ਦੇ ਭਰਮ-ਅੰਨ੍ਹੇਰੇ ਦੂਰ ਹੋ ਜਾਂਦੇ ਹਨ।

**ਓਇ ਜੁ ਸੇਵਹਿ ਸਬਦੁ ਸਾਰੁ, ਗਾਖੜੀ ਬਿਖਮ ਕਾਰ,**
**ਤੇ ਨਰ ਭਵ ਉਤਾਰਿ, ਕੀਏ ਨਿਰਭਾਰ॥**

*ਉਚਾਰਣ :*

ਸੇਵਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

**ਪਦ ਅਰਥ :**

ਓਇ—ਉਹ ਜੀਵ (ਬਹੁ-ਵਚਨ)। ਸੇਵਹਿ—ਸੇਂਵਦੇ ਹਨ (ਅਭਿਆਸ ਕਮਾਈ ਕਰਦੇ ਹਨ)। ਸਬਦੁ ਸਾਰੁ—ਤੱਤ ਸਾਰ ਸ਼ਬਦ ਨੂੰ। ਗਾਖੜੀ ਬਿਖਮ—ਅਤਿ ਬਿਖੜੀ ਅਤੇ ਕਠਨ। ਤੇ ਨਰ—ਉਹ ਜੀਵ (ਬਹੁ-ਵਚਨ)। ਭਵ—ਭਵ-ਸਾਗਰ। ਨਿਰਭਾਰ—(ਚੁਰਾਸੀ ਦੇ ਗੇੜ ਦੇ) ਭਾਰ ਤੋਂ ਮੁਕਤ।

**ਅਰਥ :**

ਉਹ ਜੀਵ, ਜਿਹੜੇ (ਹਜ਼ੂਰ ਸਤਿਗੁਰੂ ਦੇ ਬਖ਼ਸ਼ੇ ਹੋਏ) ਤੱਤ-ਸਾਰ ਸ਼ਬਦ ਨੂੰ ਸੇਂਵਦੇ (ਸ਼ਬਦ ਦੀ ਅਭਿਆਸ-ਕਮਾਈ ਕਰਦੇ) ਹਨ, ਜੋ ਕਿ ਅਤਿ ਬਿਖੜੀ ਅਤੇ ਕਠਨ ਕਾਰ ਹੈ, ਉਹ ਜੀਵ (ਗੁਰੂ ਅੰਗਦ ਦੇਵ ਜੀ ਨੇ) ਭਵ-ਸਾਗਰ ਤੋਂ ਪਾਰ ਉਤਾਰ ਕੇ (ਚੁਰਾਸੀ ਦੇ ਗੇੜ ਵਾਲੇ) ਭਾਰ ਤੋਂ ਮੁਕਤ ਕਰ ਦਿਤੇ।

**ਸਤਸੰਗਤਿ ਸਹਜ ਸਾਰਿ, ਜਾਗੀਲੇ ਗੁਰ ਬੀਚਾਰਿ,**
**ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥**

*ਉਚਾਰਣ :*

ਸਹਜ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਸਹਜ ਸਾਰਿ—ਸਹਜ-ਮਈ ਆਤਮ ਅਵਸਥਾ ਨੂੰ ਸਾਰ (ਧਾਰਨ ਕਰ) ਕੇ। ਜਾਗੀਲੇ—ਜਾਗ ਪੈਂਦੇ ਹਨ। ਗੁਰ ਬੀਚਾਰਿ—ਗੁਰ-ਗਿਆਨ ਦੀ ਬਰਕਤਿ ਸਦਕਾ। ਨਿੰਮਰੀ ਭੂਤ—ਨਿਮਰਤਾ ਦੀ ਮੂਰਤ ਹੋ ਕੇ। ਸਦੀਵ—ਸਦਾ ਲਈ। ਪਰਮ ਪਿਆਰਿ—ਸਰਬ-ਸ੍ਰੇਸ਼ਟ ਪਿਆਰ ਵਿਚ।

***ਅਰਥ :***

(ਅਜਿਹੇ ਗੁਰੂ-ਵਰੋਸਾਏ ਜੀਵ) ਗੁਰੂ-ਗਿਆਨ ਦੀ ਬਰਕਤਿ ਸਦਕਾ, ਸਤਸੰਗਤਿ ਵਿਚ ਸਹਜ-ਮਈ ਆਤਮ-ਅਵਸਥਾ ਨੂੰ ਧਾਰਨ ਕਰ ਕੇ (ਅੰਤਰ-ਆਤਮੇ) ਜਾਗ ਉਠਦੇ ਹਨ। ਉਹ ਸਦੀਵਕਾਲ ਨਿਮਰਤਾ ਦੀ ਮੂਰਤਿ ਹੋਏ ਹੋਏ, ਪਰਮੇਸਰ ਦੇ ਸਰਬ-ਸ੍ਰੇਸ਼ਟ ਪਿਆਰ ਵਿਚ (ਨਿ-ਮਗਨ) ਰਹਿੰਦੇ ਹਨ।

**ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ ॥**
**ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥੨॥**

*ਉਚਾਰਣ :*

ਲਹਣਾ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਅਰਥ :***

ਕਲ ਸਹਾਰ (ਭੱਟ) ਦਾ ਕਥਨ ਹੈ, (ਗੁਰੂ ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ) ਭਾਈ ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੨।

**ਤੈ ਤਉ ਦ੍ਰਿੜਿਓ ਨਾਮੁ ਅਪਾਰੁ,**
**ਬਿਮਲ ਜਾਸੁ ਬਿਥਾਰੁ,**
**ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥**

*ਉਚਾਰਣ :*

ਤੈ—ਉਚਾਰਣ ਨਾਸਕੀ। ਤਉ—ਉਚਾਰਣ 'ਤੌ'। ਜੀਆ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਸੁਜਨ—'ਸੁ' ਵਿਸ਼ੇਸ਼-ਅਰਥਕ ਅਗੇਤਰ। ਦ੍ਰਿੜਿਓ—'ੜ' ਉਚਾਰਣ ਭਾਰਾ ਹੈ।

**ਪਦ ਅਰਥ :**

ਤੈ—ਤੈਂ, ਆਪ (ਗੁਰੂ ਅੰਗਦ ਦੇਵ ਜੀ) ਨੇ। ਦ੍ਰਿੜਿਓ—ਦ੍ਰਿੜ੍ਹ ਕੀਤਾ ਹੋਇਆ ਹੈ। ਬਿਮਲ—ਨਿਰਮਲ। ਜਾਸੁ—(ਸਲੇਸ) (ੳ) ਜਿਸ ਦਾ, (ਅ) ਜਸ। ਬਿਥਾਰੁ—ਪਸਰਿਆ ਹੋਇਆ ਹੈ। ਸਾਧਿਕ—ਸਾਧਨਾ ਕਰਨ ਵਾਲੇ। ਸਿਧ—ਸਿਧੀ ਨੂੰ ਪ੍ਰਾਪਤ ਹੋਏ। ਸੁਜਨ—ਸ੍ਰੇਸ਼ਟ ਪੁਰਸ਼। ਜੀਆ ਕੋ ਅਧਾਰੁ—ਆਤਮਾਵਾਂ ਦਾ ਆਸਰਾ।

**ਅਰਥ :**

(ਧੰਨ ਸ੍ਰੀ ਗੁਰੂ ਅੰਗਦ ਦੇਵ ਜੀ!) ਤੈਂ (ਪਾਤਿਸ਼ਾਹ ਜੀ) ਨੇ ਤਾਂ (ਪਾਰ-ਰਹਿਤ ਵਾਹਿਗੁਰੂ ਦਾ) ਅਪਾਰ ਨਾਮ (ਹਿਰਦੇ ਵਿਚ) ਦ੍ਰਿੜ੍ਹ (ਕਰ ਕੇ ਧਾਰਨ) ਕੀਤਾ ਹੋਇਆ ਹੈ, ਜਿਸ (ਨਿਰਮਲ ਨਾਮ) ਦਾ ਨਿਰਮਲ ਜਸ (ਸਾਰੇ ਖੰਡੀਂ ਬ੍ਰਹਮੰਡੀਂ) ਪਸਰਿਆ ਹੋਇਆ ਹੈ ਅਤੇ ਜੋ ਸਾਧਨਾ ਕਰਨ ਵਾਲੇ ਅਤੇ ਸਿਧੀ ਨੂੰ ਪ੍ਰਾਪਤ ਹੋਏ ਹੋਏ ਸ੍ਰੇਸ਼ਟ ਪੁਰਸ਼ਾਂ ਦੀਆਂ ਆਤਮਾਵਾਂ ਦਾ ਆਸਰਾ ਹੈ।

**ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ,**
**ਰਹਹਿ ਜਗਤ੍ਰ ਜਲ ਪਦਮ ਬੀਚਾਰ॥**

*ਉਚਾਰਣ :*

ਰਹਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਜਗਤ੍ਰ—ਮੂਲ ਅੱਖਰ ਅਤੇ ਪੈਰੀਂ ਅੱਖਰ ਦਾ ਉਚਾਰਣ ਮਿਲਵਾਂ।

**ਪਦ ਅਰਥ :**

ਜਨਿਕ ਰਾਜਾ—ਬ੍ਰਹਮ ਗਿਆਨ ਦਾ ਪ੍ਰਕਾਸ਼ਕ। ਅਉਤਾਰੁ—ਪ੍ਰਗਟ ਹੋਇਆ। ਸਬਦੁ ਸਾਰੁ—(ਤੇਰਾ ਬਖ਼ਸ਼ਿਆ) ਸ਼ਬਦ (ਨਾਮ-ਗੁਰ-ਮੰਤ੍ਰ) ਤਤ-ਸਾਰ ਹੈ। ਸੰਸਾਰਿ—ਸੰਸਾਰ ਵਿਚ। ਰਹਹਿ—ਤੂੰ ਰਹਿੰਦਾ ਹੈਂ। ਜਗਤ੍ਰ—ਜ਼ਗਤ ਵਿਚ। ਜਲ ਪਦਮ ਬੀਚਾਰ—ਜਲ ਕਮਲ ਦੀ ਨਿਆਈਂ।

**ਅਰਥ :**

(ਹੇ ਗੁਰੂ ਪਾਤਿਸ਼ਾਹ!) ਤੂੰ ਤਾਂ ਬ੍ਰਹਮ-ਗਿਆਨ ਦਾ ਪ੍ਰਕਾਸ਼ਕ ਹੋ ਕੇ

(ਮਾਤ-ਲੋਕ ਵਿਚ) ਅਉਤਰਿਆ (ਪ੍ਰਗਟ ਹੋਇਆ) ਹੈਂ, ਸੰਸਾਰ ਵਿਖੇ ਤੇਰਾ ਸ਼ਬਦ (ਨਾਮ-ਗੁਰ-ਮੰਤ੍ਰ) ਹੀ ਤੱਤ-ਸਾਰ ਹੈ। ਤੂੰ ਸੰਸਾਰ ਵਿਖੇ ਜਲ ਕਮਲ ਦੀ ਨਿਆਈਂ (ਨਿਰਲੇਪ) ਰਹਿੰਦਾ ਹੈਂ।

**ਕਲਿਪਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ,**
**ਆਤਮਾ ਤ੍ਰਿਬਿਧਿ, ਤੇਰੈ ਏਕ ਲਿਵ ਤਾਰ ॥**

*ਉਚਾਰਣ :*

ਕਲਿਪਤਰੁ—(ਕਲਿਪ-ਤਰੁ) ਇਹ ਸਮਾਸੀ ਸ਼ਬਦ ਹੈ, ਇਸ ਦਾ 'ਕਲਿ-ਪਤਰੁ' ਸ਼ਬਦ-ਜੋੜ ਕਰਨਾ ਠੀਕ ਨਹੀਂ।

***ਪਦ ਅਰਥ :***

ਕਲਿਪਤਰੁ—ਕਲਪ ਬ੍ਰਿਛ, ਮਨ ਦੀਆਂ ਕਾਮਨਾਂ ਪੂਰੀਆਂ ਕਰਨ ਵਾਲਾ ਬ੍ਰਿਛ। ਰੋਗ ਬਿਦਾਰੁ—ਰੋਗਾਂ ਨੂੰ ਨਾਸ ਕਰਨ ਵਾਲਾ। ਸੰਸਾਰ ਤਾਪ ਨਿਵਾਰੁ—ਸੰਸਾਰ ਦੇ ਤਾਪਾਂ ਨੂੰ ਦੂਰ ਕਰਨ ਵਾਲਾ। ਆਤਮਾ ਤ੍ਰਿਬਿਧਿ—ਤ੍ਰਿਗੁਣੀ (ਮਾਇਆ ਵਿਚ ਪਰਵਿਰਤ) ਜੀਵਾਂ ਦੀ। ਤੇਰੈ—ਤੇਰੇ ਦਰ 'ਤੇ (ਆ ਕੇ)। ਏਕ ਲਿਵ ਤਾਰ—ਇਕ ਵਾਹਿਗੁਰੂ ਵਿਚ ਇਕ-ਰਸ ਲਿਵ (ਲਗ ਜਾਂਦੀ ਹੈ)।

***ਅਰਥ :***

(ਹੇ ਸਤਿਗੁਰੂ ਪਾਤਿਸ਼ਾਹ!) ਤੂੰ ਮਨੋ-ਕਾਮਨਾ ਪੂਰੀਆਂ ਕਰਨ ਵਾਲਾ ਕਲਪ-ਬ੍ਰਿਛ ਹੈਂ ਰੋਗਾਂ ਨੂੰ ਨਾਸ ਕਰਨ ਵਾਲਾ ਅਤੇ ਸੰਸਾਰ ਦੇ (ਆਧਿ, ਬਿਆਧਿ, ਉਪਾਧਿ ਤਿੰਨੇ ਹੀ) ਤਾਪ ਦੂਰ ਕਰਨ ਵਾਲਾ ਹੈਂ; ਤ੍ਰਿਗੁਣੀ (ਮਾਇਆ ਵਿਚ ਪਰਵਿਰਤ) ਜੀਵਾਂ ਦੀ ਤੇਰੇ ਦਰ 'ਤੇ ਆ ਕੇ ਇਕ ਵਾਹਿਗੁਰੂ ਵਿਚ ਇਕ-ਰਸ ਲਿਵ ਲਗ ਜਾਂਦੀ ਹੈ।

**ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੩॥**

*ਉਚਾਰਣ :*

ਲਹਣਾ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਅਰਥ :***

ਕਲ ਸਹਾਰ (ਭੱਟ) ਦਾ ਕਥਨ ਹੈ, (ਗੁਰੂ ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ) ਭਾਈ ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੩।

**ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ,**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥**

*ਉਚਾਰਣ :*

ਤੈ—ਉਚਾਰਣ ਨਾਸਕੀ।

***ਪਦ ਅਰਥ :***

ਤੈ ਤਾ—ਤੂੰ (ਆਪ ਜੀ) ਨੇ ਤਾਂ। ਹਦਰਥਿ—ਹਜ਼ੂਰ ਤੋਂ। ਪਾਇਓ ਮਾਨੁ—ਸਤਿਕਾਰ ਪ੍ਰਾਪਤ ਕੀਤਾ ਹੈ। ਸੇਵਿਆ ਗੁਰੁ ਪਰਵਾਨੁ—(ਪ੍ਰਭੂ-ਦਰ 'ਤੇ) ਪਰਵਾਨ ਹੋਏ ਗੁਰੂ (ਨਾਨਕ ਦੇਵ ਜੀ) ਨੂੰ ਸੇਵਿਆ ਹੈ। ਸਾਧਿ—ਸਾਧ ਕੇ। ਅਜਗਰੁ—ਜ਼ਹਿਰੀਲਾ ਨਾਗ (ਮਨ)। ਜਿਨਿ—ਜਿਸ (ਗੁਰੂ ਨਾਨਕ ਦੇਵ ਜੀ) ਨੇ। ਉਨਮਾਨੁ—ਉਨਮਨੀ ਅਵਸਥਾ ਵਾਲਾ, ਪੂਰਨ ਖਿੜਾਉ ਵਾਲਾ।

***ਅਰਥ :***

(ਹੇ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ!) ਆਪ ਜੀ ਨੇ ਤਾਂ, ਪ੍ਰਭੂ-ਦਰ 'ਤੇ ਪਰਵਾਨ ਹੋਏ ਹਜ਼ੂਰ ਗੁਰੂ (ਨਾਨਕ ਦੇਵ ਜੀ) ਨੂੰ ਸੇਵਿਆ ਹੈ, ਜਿਸ ਨੇ ਤੇਰੇ ਜ਼ਹਿਰੀਲੇ ਨਾਗ (ਮਨ) ਨੂੰ ਸਾਧ ਕੇ ਉਨਮਨੀ (ਪੂਰਨ ਖਿੜਾਉ ਵਾਲਾ) ਕਰ ਦਿਤਾ ਹੈ। ਇਸ ਤਰ੍ਹਾਂ ਤੈਂ (ਆਪ ਜੀ ਨੇ) ਹਜ਼ੂਰ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ (ਗੁਰੂ-ਪਦ ਦਾ) ਸਤਿਕਾਰ ਪ੍ਰਾਪਤ ਕਰ ਲਿਆ।

**ਹਰਿ ਹਰਿ ਦਰਸ ਸਮਾਨ, ਆਤਮਾਵੰਤ ਗਿਆਨ,**
**ਜਾਣੀਅ ਅਕਲ ਗਤਿ ਗੁਰ ਪਰਵਾਨ ॥**

*ਉਚਾਰਣ :*

ਜਾਣੀਅ—ਅੰਤਲੇ 'ਅ' ਦੀ ਧੁਨੀ ਇਸ ਤੋਂ ਪਹਿਲੇ ਆਏ ਸੁਰ ( ੀ) ਦੀ ਧੁਨੀ ਦੇ ਲਮਕਾਅ ਵਜੋਂ ਹੈ। ਅਕਲ—ਉਚਾਰਣ 'ਅ+ਕਲ'।

*ਪਦ ਅਰਥ :*

ਹਰਿ ਹਰਿ ਦਰਸ ਸਮਾਨ—(ਆਪ ਜੀ ਦੇ) ਦਰਸ਼ਨ-ਦੀਦਾਰ ਪਾਪ ਹਰਨ ਵਾਲੇ ਹਰੀ ਦੇ ਦਰਸ਼ਨ ਸਮਾਨ ਹਨ। ਹਰਿ—ਪਾਪ ਹਰਨ ਵਾਲਾ ਹਰੀ। ਆਤਮਾਵੰਤ ਗਿਆਨ—ਆਤਮ-ਸੋਝੀ ਵਾਲੇ (ਆਤਮਕ) ਗਿਆਨੀ। ਜਾਣੀਅ—ਤੂੰ ਜਾਣ ਲਈ ਹੈ। ਅਕਲ ਗਤਿ—ਅਖੰਡ ਕਲਾ ਵਾਲੇ ਪ੍ਰਭੂ-ਪ੍ਰਾਪਤੀ ਦੀ ਜੁਗਤੀ। ਗੁਰ ਪਰਵਾਨ—ਪਰਵਾਨ ਹੋਏ ਗੁਰੂ (ਨਾਨਕ ਦੇਵ ਜੀ) ਦੀ।

*ਅਰਥ :*

(ਆਪ ਜੀ ਦੇ) ਦਰਸ਼ਨ-ਦੀਦਾਰ ਪਾਪ ਹਰਨ ਵਾਲੇ ਹਰੀ ਦੇ ਦਰਸ਼ਨ ਸਮਾਨ ਹਨ। ਆਪ ਜੀ ਆਤਮ-ਸੋਝੀ ਵਾਲੇ ਗਿਆਨੀ ਹੋ। ਆਪ ਜੀ ਨੇ (ਪ੍ਰਭੂ-ਦਰ 'ਤੇ) ਪਰਵਾਨ ਹੋਏ ਹੋਏ ਗੁਰੂ (ਨਾਨਕ ਦੇਵ ਜੀ) ਦੀ (ਬਖ਼ਸ਼ੀ ਹੋਈ) ਅਕਲ-ਗਤਿ (ਅਖੰਡ-ਕਲਾ ਵਾਲੇ 'ਵਾਹਿਗੁਰੂ' ਦੀ ਪ੍ਰਾਪਤੀ ਦੀ ਜੁਗਤੀ) ਜਾਣ ਲਈ ਹੈ।

**ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ,**
**ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥**

*ਉਚਾਰਣ :*

ਜਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ। ਅਚਲ—ਉਚਾਰਣ 'ਅ+ਚਲ'।

*ਪਦ ਅਰਥ :*

ਜਾ ਕੀ—ਜਿਸ (ਗੁਰੂ ਅੰਗਦ ਦੇਵ ਜੀ) ਦੀ। ਦ੍ਰਿਸਟਿ—ਦ੍ਰਿਸ਼ਟੀ। ਅਚਲ ਠਾਣ—ਅਚਲ ਟਿਕਾਣੇ (ਤੁਰੀਆ ਪਦ) 'ਤੇ। ਬਿਮਲ ਬੁਧਿ—ਨਿਰਮਲ ਬੁਧੀ। ਸੁਥਾਨ—ਸ੍ਰੇਸ਼ਟ ਥਾਨ (ਆਤਮ-ਮੰਡਲ) ਵਿਖੇ। ਪਹਿਰਿ—ਪਹਿਨ ਕੇ। ਸੀਲ ਸਨਾਹੁ—ਸਹਿਨ-ਸ਼ੀਲਤਾ ਦੀ ਸੰਜੋਅ। ਸਨਾਹੁ—ਸੰਜੋਅ, ਜ਼ਰਹ-ਬਕਤਰ, ਲੋਹੇ ਦੀ ਜਾਲੀ ਦੀ ਬਰਦੀ ਜੋ ਲੜਾਈ ਸਮੇਂ ਪਾਈ ਜਾਂਦੀ ਹੈ। ਸਕਤਿ ਬਿਦਾਰਿ—ਮਾਇਆ (ਦੇ ਪ੍ਰਭਾਵ ਵਾਲੀ ਤਮੋ-ਗੁਣੀ ਬਿਰਤੀ) ਦਾ ਨਾਸ ਕੀਤਾ ਹੈ। ਸਕਤਿ—ਸ਼ਕਤੀ, ਮਾਇਆ।

*ਅਰਥ :*

(ਆਪ ਜੀ ਹੀ ਹੋ) ਜਿਸ ਦੀ ਦ੍ਰਿਸ਼ਟੀ ਅਚਲ ਟਿਕਾਣੇ (ਤੁਰੀਆ ਪਦ)

'ਤੇ ਟਿਕੀ ਹੋਈ ਹੈ ਅਤੇ ਨਿਰਮਲ ਬੁਧੀ ਸ੍ਰੇਸ਼ਟ ਥਾਨ (ਆਤਮ-ਮੰਡਲ) ਵਿਖੇ (ਤਦਾਕਾਰ ਹੋਈ ਪਈ) ਹੈ ਅਤੇ ਜਿਸ ਨੇ ਸਹਿਨ-ਸ਼ੀਲਤਾ ਦੀ ਸੰਜੋਅ ਪਹਿਨ ਕੇ, ਮਾਇਆ (ਦੇ ਪ੍ਰਭਾਵ ਵਾਲੀ ਤਮੋ-ਗੁਣੀ ਬਿਰਤੀ) ਦਾ ਨਾਸ ਕਰ ਦਿਤਾ ਹੈ।

**ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੪॥**

*ਉਚਾਰਣ :*

ਲਹਣਾ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਅਰਥ :***

ਕਲ ਸਹਾਰ (ਭੱਟ) ਦਾ ਕਥਨ ਹੈ, ਗੁਰੂ (ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ) ਭਾਈ ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੪।

**ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥**
**ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥**

*ਉਚਾਰਣ :*

ਦਹਨ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ

***ਪਦ ਅਰਥ :***

ਦ੍ਰਿਸਟਿ ਧਰਤ—ਅੰਮ੍ਰਿਤ-ਦ੍ਰਿਸ਼ਟੀ ਕਰਦਿਆਂ ਹੀ। ਤਮ ਹਰਨ—ਅਗਿਆਨਤਾ ਰੂਪ ਅੰਨ੍ਹੇਰੇ ਨੂੰ ਦੂਰ ਕਰਨ ਵਾਲੇ। ਦਹਨ ਅਘ—ਅਪਰਾਧਾਂ ਨੂੰ ਦਗਧ ਕਰਨ (ਸਾੜ ਦੇਣ) ਵਾਲੇ। ਪਾਪ ਪ੍ਰਨਾਸਨ—ਪਾਪਾਂ ਨੂੰ ਨਸ਼ਟ ਕਰਨ ਵਾਲੇ। ਸਬਦ ਸੂਰ ਬਲਵੰਤ—ਸ਼ਬਦ (ਦੀ ਅਥਾਹ ਸ਼ਕਤੀ) ਦੇ ਬਲਵਾਨ ਸੂਰਮੇ। ਬਿਨਾਸਨ—ਵਿਨਾਸ਼ ਕਰਨ ਵਾਲੇ।

***ਅਰਥ :***

(ਗੁਰੂ ਅੰਗਦ ਦੇਵ ਜੀ) ਅੰਮ੍ਰਿਤ-ਦ੍ਰਿਸ਼ਟੀ ਕਰਦਿਆਂ ਹੀ (ਸਿੱਖਾਂ ਸੇਵਕਾਂ ਦੇ) ਅਗਿਆਨਤਾ ਰੂਪ ਅੰਨ੍ਹੇਰੇ ਨੂੰ ਦੂਰ ਕਰਨ ਵਾਲੇ, ਅਪਰਾਧਾਂ ਨੂੰ ਦਗਧ ਕਰਨ (ਸਾੜ ਦੇਣ) ਵਾਲੇ ਅਤੇ ਪਾਪਾਂ ਨੂੰ ਨਸ਼ਟ ਕਰਨ ਵਾਲੇ ਹਨ।

(ਸਤਿਗੁਰੂ ਜੀ) ਸ਼ਬਦ (ਦੀ ਅਥਾਹ ਸ਼ਕਤੀ) ਦੇ ਬਲਵਾਨ ਸੂਰਮੇ ਹਨ ਅਤੇ (ਸਿੱਖ ਸੇਵਕਾਂ ਦੇ) ਕਾਮ ਤੇ ਕ੍ਰੋਧ (ਆਦਿ ਵਿਕਾਰਾਂ) ਦਾ ਵਿਨਾਸ਼ ਕਰਨ ਵਾਲੇ ਹਨ।

**ਲੋਭ ਮੋਹ ਵਸਿ ਕਰਣ, ਸਰਣ ਜਾਚਿਕ ਪ੍ਰਤਿਪਾਲਣ॥**
**ਆਤਮ ਰਤ ਸੰਗ੍ਰਹਣ, ਕਹਣ ਅੰਮ੍ਰਿਤ ਕਲ ਢਾਲਣ॥**

*ਉਚਾਰਣ :*

ਕਹਣ, ਸੰਗ੍ਰਹਣ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ।

***ਪਦ ਅਰਥ :***

ਵਸਿ ਕਰਣ—ਵਸ ਵਿਚ ਕਰਨ ਵਾਲੇ। ਸਰਣ ਜਾਚਿਕ—ਸ਼ਰਨ ਦੀ ਜਾਚਨਾ ਕਰਨ ਵਾਲੇ ਜੀਵਾਂ ਦੀ। ਪ੍ਰਤਿਪਾਲਣ—ਪ੍ਰਤਿਪਾਲਣਾ ਕਰਨ ਵਾਲੇ। ਆਤਮ ਰਤ ਸੰਗ੍ਰਹਣ—ਆਤਮ-ਪ੍ਰੀਤੀ ਦੇ ਸੰਗ੍ਰਹਣ ਕਰਨ ਵਾਲੇ, ਰੂਹਾਨੀ ਪ੍ਰੀਤ ਦੇ ਪੁੰਜ। ਕਹਣ—ਕਥਨ, ਬਚਨ। ਅੰਮ੍ਰਿਤ ਕਲ—ਅੰਮ੍ਰਿਤ-ਕਲਾ। ਢਾਲਣ—ਦ੍ਰਵੀਭੂਤ ਕਰਨ ਵਾਲੇ, ਪੰਘਰਾਉਣ (ਨਰਮ ਕਰਨ) ਵਾਲੇ।

***ਅਰਥ :***

(ਗੁਰੂ ਅੰਗਦ ਦੇਵ ਜੀ ਆਤਮ-ਉਪਦੇਸ਼ ਦੁਆਰਾ ਸਿੱਖਾਂ ਸੇਵਕਾਂ ਦੇ) ਲੋਭ ਅਤੇ ਮੋਹ (ਆਦਿਕ ਵਿਕਾਰਾਂ) ਨੂੰ ਕਾਬੂ ਕਰਨ ਵਾਲੇ ਹਨ, ਸ਼ਰਨ ਦੀ ਜਾਚਨਾ ਕਰਨ ਵਾਲੇ ਜੀਵਾਂ ਦੀ ਪ੍ਰਤਿਪਾਲਨਾ ਕਰਨ ਵਾਲੇ ਹਨ।

ਆਪ ਜੀ ਦੇ ਬਚਨ ਅੰਮ੍ਰਿਤ-ਕਲਾ ਵਰਤਾਅ ਕੇ (ਕਠੋਰ-ਚਿਤ ਜੀਵਾਂ ਨੂੰ) ਦ੍ਰਵੀਭੂਤ ਕਰਨ ਵਾਲੇ ਅਤੇ ਰੂਹਾਨੀ ਪ੍ਰੀਤ ਦੇ ਸੰਗ੍ਰਹਣ-ਸ੍ਰੋਤ (source of divine inspiration and devotion) ਹਨ।

**ਸਤਿ ਗੁਰੂ ਕਲ ਸਤਿ ਗੁਰ ਤਿਲਕੁ,**
**ਸਤਿ ਲਾਗੈ ਸੋ ਪੈ ਤਰੈ॥**
**ਗੁਰੁ ਜਗਤ ਫਿਰਣ ਸੀਹ ਅੰਗਰਉ,**
**ਰਾਜੁ ਜੋਗੁ ਲਹਣਾ ਕਰੈ॥੫॥**

*ਉਚਾਰਣ :*

ਸੀਹ—'ਸ' ਉਚਾਰਣ ਵਿਸ਼ੇਸ਼ ਧੁਨੀ; (ੀ) ਦਾ ਉਚਾਰਣ ਨਾਸਕੀ। ਲਹਣਾ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਸਤਿ—ਸਦਾ-ਥਿਰ। ਕਲ—ਕਲ ਭੱਟ। ਗੁਰ ਤਿਲਕੁ—ਗੁਰੂ ਦਾ ਤਿਲਕ, ਸ਼ਬਦ-ਨੀਸਾਣ। ਸਤਿ—ਸਦਾ ਥਿਰ ਨਾਮ। ਸੋ—ਉਹ ਜੀਵ। ਪੈ ਤਰੈ—ਅਵੱਸ਼ ਤਰ ਜਾਂਦਾ ਹੈ। ਗੁਰੁ ਜਗਤ—ਜਗਤ ਦਾ ਗੁਰੂ। ਫਿਰਣ ਸੀਹ—ਬਾਬਾ ਫੇਰੂ ਜੀ ਦਾ ਸ਼ੇਰ-ਪੁੱਤਰ।

***ਅਰਥ :***

'ਕਲ' (ਮੁਹਰ-ਛਾਪ)—ਗੁਰੂ ਸਤਿ ਹੈ, ਗੁਰੂ ਦਾ ਤਿਲਕ (ਸ਼ਬਦ-ਨੀਸਾਣ) ਵੀ ਸਤਿ ਹੈ; ਜੋ ਜੀਵ (ਨਿਸਚਾ ਧਾਰ ਕੇ ਗੁਰੂ ਦੇ) ਸਤਿ (ਨਾਮ) ਵਿਚ ਲਗ ਜਾਂਦਾ ਹੈ, ਉਹ (ਭਵ-ਸਾਗਰ ਤੋਂ) ਅਵੱਸ਼ ਤਰ ਜਾਂਦਾ ਹੈ।

ਬਾਬਾ ਫੇਰੂ ਜੀ ਦਾ ਸ਼ੇਰ-ਪੁੱਤਰ (ਭਾਈ) ਲਹਣਾ ਜਗਤ-ਗੁਰੂ (ਗੁਰ ਨਾਨਕ ਦੇਵ ਜੀ) ਦੇ ਅੰਗ ਨਾਲ ਲਗ ਕੇ ਜਗਤ-ਗੁਰੂ (ਗੁਰ ਅੰਗਦ ਦੇਵ ਜੀ) ਬਣ ਕੇ (ਪ੍ਰਮਾਰਥੀ) ਰਾਜ-ਜੋਗ ਮਾਣ ਰਿਹਾ ਹੈ।੫।

**ਸਦਾ ਅਕਲ ਲਿਵ ਰਹੈ, ਕਰਨ ਸਿਉ ਇਛਾਚਾਰਹ ॥**
**ਦ੍ਰੁਮ ਸਪੂਰ ਜਿਉ ਨਿਵੈ, ਖਵੈ ਕਸੁ ਬਿਮਲ ਬੀਚਾਰਹ ॥**

*ਉਚਾਰਣ :*

ਅਕਲ—ਉਚਾਰਣ 'ਅ-ਕਲ'। ਇਛਾਚਾਰਹ, ਬੀਚਾਰਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਜਿਉ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਅਕਲ—ਨਿਰੰਤਰ ਅਖੰਡਾਕਾਰ। ਕਰਨ ਸਿਉ—ਕਰਣੀ ਵਿਚ। ਇਛਾਚਾਰਹ—ਸ੍ਵੈ-ਇਛਾ ਅਨੁਸਾਰ ਵਿਚਰਨ ਵਾਲਾ, ਸੁਤੰਤ੍ਰ। ਦ੍ਰੁਮ—ਰੁਖ, ਬ੍ਰਿਛ। ਸਪੂਰ—ਫਲ ਨਾਲ ਭਰਪੂਰ। ਨਿਵੈ—ਝੁਕਦਾ ਹੈ। ਖਵੈ—ਸਹਾਰਦਾ (ਝਲਦਾ) ਹੈ। ਕਸੁ—ਕਸ਼ਟ। ਬਿਮਲ—ਨਿਰਮਲ। ਬੀਚਾਰਹ—ਵੀਚਾਰਧਾਰਾ ਵਾਲਾ।

***ਅਰਥ :***

(ਹੇ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ! ਬ੍ਰਹਮ ਵਿਚ ਲੀਨ) ਆਪ ਜੀ ਦੀ ਲਿਵ ਨਿਰੰਤਰ ਅਖੰਡਾਕਾਰ ਰਹਿੰਦੀ ਹੈ, ਕਰਣੀ ਵਿਚ ਆਪ ਜੀ ਸ੍ਵੈ-ਇਛਾ ਅਨੁਸਾਰ ਵਿਚਰਨ ਵਾਲੇ (ਸੁਤੰਤਰ) ਹੋ।

ਜਿਵੇਂ ਫਲ ਨਾਲ ਭਰਪੂਰ ਰੁਖ (ਧਰਤੀ ਵਲ) ਝੁਕਦਾ ਹੈ (ਲੋਕਾਂ ਨੂੰ ਸੁਖ ਦੇਣ ਲਈ ਆਪ) ਕਸ਼ਟ ਝਲਦਾ ਹੈ, ਆਪ ਜੀ ਵੀ (ਹੇ ਗੁਰੂ ਪਾਤਿਸ਼ਾਹ!) ਅਜਿਹੀ ਹੀ ਨਿਰਮਲ ਵੀਚਾਰਧਾਰਾ (ਨਿਮਰਤਾ, ਵੱਡੀ ਜੀਰਾਂਦ ਅਤੇ ਪਰਉਪਕਾਰ) ਵਾਲੇ ਹੋ।

**ਇਹੈ ਤਤੁ ਜਾਣਿਓ, ਸਰਬ ਗਤਿ ਅਲਖੁ ਬਿਡਾਣੀ॥**
**ਸਹਜ ਭਾਇ ਸੰਚਿਓ, ਕਿਰਣਿ ਅੰਮ੍ਰਿਤ ਕਲ ਬਾਣੀ॥**

*ਉਚਾਰਣ :*

ਅਲਖੁ—ਉਚਾਰਣ 'ਅ-ਲਖੁ'।

***ਪਦ ਅਰਥ :***

ਤਤੁ—ਤੱਤ-ਸਾਰ। ਜਾਣਿਓ—ਜਾਣਿਆ ਹੈ। ਸਰਬ ਗਤਿ—ਸਰਬ-ਵਿਆਪਕ। ਅਲਖੁ—ਮਨੁੱਖੀ ਸਮਝ-ਸੂਝ ਤੋਂ ਪਰੇ, ਵਾਹਿਗੁਰੂ। ਬਿਡਾਣੀ—ਅਸਚਰਜ ਕੌਤਕਾਂ ਵਾਲਾ, ਵਾਹਿਗੁਰੂ। ਸਹਜ ਭਾਇ—ਗਿਆਨ-ਪ੍ਰਕਾਸ਼ ਦੀ ਭਾਵਨਾ ਅਧੀਨ। ਸੰਚਿਓ—ਸੰਚਾਰਿਆ (ਪਸਾਰਿਆ) ਹੈ। ਕਿਰਣਿ ਅੰਮ੍ਰਿਤ ਕਲ ਬਾਣੀ—ਅੰਮ੍ਰਿਤ-ਕਲਾ-ਸੰਪੰਨ ਬਾਣੀ ਦੀ (ਆਤਮ-ਪ੍ਰਕਾਸ਼ਨੀ) ਕਿਰਣ।

***ਅਰਥ :***

(ਹੇ ਗੁਰੂ ਪਾਤਿਸ਼ਾਹ ਜੀ!) ਆਪ ਜੀ ਨੇ ਇਹ ਤੱਤ-ਸਾਰ ਜਾਣ ਲਿਆ ਹੈ ਕਿ ਮਨੁੱਖੀ ਸਮਝ ਸੂਝ ਤੋਂ ਪਰੇ, ਅਸਚਰਜ ਕੌਤਕਾਂ ਵਾਲਾ ਵਾਹਿਗੁਰੂ ਸਰਬ-ਵਿਆਪਕ ਹੈ।

(ਹੇ ਗੁਰੂ ਪਾਤਿਸ਼ਾਹ!) ਆਪ ਜੀ ਨੇ ਗਿਆਨ-ਪ੍ਰਕਾਸ਼ ਦੀ ਭਾਵਨਾ ਅਧੀਨ ਅੰਮ੍ਰਿਤ-ਕਲਾ-ਸੰਪੰਨ ਬਾਣੀ ਦੀ (ਆਤਮ-ਪ੍ਰਕਾਸ਼ਨੀ) ਕਿਰਣ ਦੁਆਰਾ ਗਿਆਨ-ਪ੍ਰਕਾਸ਼ (ਸੰਸਾਰ 'ਤੇ) ਸੰਚਾਰਿਆ (ਪਸਾਰਿਆ) ਹੈ।

**ਗੁਰ ਗਮਿ ਪ੍ਰਮਾਣੁ ਤੈ ਪਾਇਓ, ਸਤੁ ਸੰਤੋਖੁ ਗ੍ਰਾਹਜਿ ਲਯੌ ॥**
**ਹਰਿ ਪਰਸਿਓ ਕਲੁ ਸਮੁਲਵੈ, ਜਨ ਦਰਸਨੁ ਲਹਣੇ ਭਯੌ ॥੬॥**

*ਉਚਾਰਣ :*

ਤੈ—ਉਚਾਰਣ ਨਾਸਕੀ। ਲਯੌ—ਉਚਾਰਣ 'ਲਇਔ'। ਭਯੌ—ਉਚਾਰਣ 'ਭਇਔ'।

***ਪਦ ਅਰਥ :***

ਗੁਰ ਗਮਿ—ਗੁਰੂ ਤਕ ਗੰਮਤਾ (ਪਹੁੰਚ) ਕਰ ਕੇ। ਪ੍ਰਮਾਣੁ—ਬ੍ਰਹਮ-ਗਿਆਨ। ਤੈ—ਆਪ ਜੀ ਨੇ। ਗ੍ਰਾਹਜਿ ਲਯੌ—ਸੰਗ੍ਰਹਿਣ ਕਰ ਲਿਆ ਹੈ। ਹਰਿ ਪਰਸਿਓ—ਹਰੀ ਪ੍ਰਭੂ ਪਰਸ ਲਿਆ ਹੈ, ਪ੍ਰਭੂ ਦਾ ਦਰਸ਼ਨ ਕਰ ਲਿਆ ਹੈ। ਕਲੁ ਸਮੁਲਵੈ—ਕਲ ਭੱਟ ਕੂਕ ਕੂਕ ਕੇ ਆਖਦਾ ਹੈ। ਜਨ—ਜਨਾਂ ਨੂੰ।

***ਅਰਥ :***

(ਹੇ ਗੁਰੂ ਪਾਤਿਸ਼ਾਹ !) ਆਪ ਜੀ ਨੇ ਗੁਰੂ ਤਕ ਗੰਮਤਾ (ਪਹੁੰਚ) ਕਰ ਕੇ ਬ੍ਰਹਮ-ਗਿਆਨ ਪ੍ਰਾਪਤ ਕੀਤਾ ਹੈ; ਸਤ ਅਤੇ ਸੰਤੋਖ (ਸਤਵਾਦੀ ਅਤੇ ਸੰਤੁਸ਼ਟਤਾ ਵਾਲਾ ਸੁਭਾਅ) ਦ੍ਰਿੜ੍ਹ ਕਰ ਕੇ ਸੰਗ੍ਰਹਿਣ ਕਰ ਲਿਆ ਹੈ।

ਕਲ (ਭੱਟ) ਕੂਕ ਕੂਕ ਕੇ ਆਖਦਾ ਹੈ, ਜਿਨ੍ਹਾਂ ਜਨਾਂ ਨੂੰ (ਵਾਹਿਗੁਰੂ ਨਾਲ ਅੰਤਰ-ਆਤਮੇ ਅਭੇਦ) ਭਾਈ ਲਹਣਾ ਜੀ ਦਾ ਦਰਸ਼ਨ ਹੋ ਗਿਆ, ਉਹਨਾਂ ਨੇ ਮਾਨੋ ਵਾਹਿਗੁਰੂ ਦਾ ਹੀ ਦੀਦਾਰ ਕਰ ਲਿਆ।੬।

**ਮਨਿ ਬਿਸਾਸੁ ਪਾਇਓ, ਗਹਰਿ ਗਹੁ ਹਦਰਥਿ ਦੀਓ ॥**
**ਗਰਲ ਨਾਸੁ ਤਨਿ ਨਠਯੋ, ਅਮਿਉ ਅੰਤਰਗਤਿ ਪੀਓ ॥**

*ਉਚਾਰਣ :*

ਨਠਯੋ—ਉਚਾਰਣ 'ਨਠਿਓ'।

***ਪਦ ਅਰਥ :***

ਮਨਿ—ਮਨ ਵਿਚ। ਬਿਸਾਸੁ ਪਾਇਓ—ਦ੍ਰਿੜ੍ਹ ਭਰੋਸਾ ਧਾਰ ਲਿਆ ਹੈ। ਗਹਰਿ—ਗਹਿਰ-ਗੰਭੀਰ ਵਾਹਿਗੁਰੂ ਨਾਲ। ਹਦਰਥਿ—ਹਜ਼ਰਤ, ਜਨਾਬ (ਗੁਰੂ ਨਾਨਕ ਦੇਵ ਜੀ) ਨੇ। ਗਹੁ—ਪਕੜ-ਪਹੁੰਚ ਅਥਵਾ ਮਿਲਾਪ। ਗਰਲ ਨਾਸੁ—(ਮਾਇਆ ਦਾ) ਵਿਨਾਸ਼ਕਾਰੀ ਜ਼ਹਿਰ। ਗਰਲ—ਜ਼ਹਿਰ।

ਤਨਿ—ਸਰੀਰ ਵਿਚੋਂ। ਅਮਿਉ ਪੀਓ—ਨਾਮ-ਅੰਮ੍ਰਿਤ ਪੀਤਾ। ਅੰਤਰਗਤਿ—ਅੰਤਰ-ਆਤਮੇ।

***ਅਰਥ :***

(ਜਦੋਂ ਭਾਈ ਲਹਣਾ ਜੀ ਨੇ) ਮਨ ਵਿਚ (ਗੁਰੂ ਪ੍ਰਤੀ) ਦ੍ਰਿੜ੍ਹ ਭਰੋਸਾ ਧਾਰਨ ਕਰ ਲਿਆ ਤਾਂ ਹਜ਼ਰਤ (ਜਨਾਬ, ਗੁਰੂ ਨਾਨਕ ਦੇਵ ਜੀ) ਨੇ ਆਪ ਜੀ ਦਾ ਗਹਿਰ-ਗੰਭੀਰ ਵਾਹਿਗੁਰੂ ਨਾਲ ਮਿਲਾਪ ਕਰਾ ਦਿੱਤਾ।

(ਮਾਇਆ ਦਾ) ਵਿਨਾਸ਼ਕਾਰੀ ਜ਼ਹਿਰ (ਆਪ ਜੀ ਦੇ) ਸਰੀਰ ਵਿਚੋਂ ਨਸ ਗਿਆ, (ਜਦੋਂ ਆਪ ਜੀ ਨੇ) ਅੰਤਰ-ਆਤਮੇ ਨਾਮ-ਅੰਮ੍ਰਿਤ ਪੀਤਾ।

**ਰਿਦਿ ਬਿਗਾਸੁ ਜਾਗਿਓ, ਅਲਖਿ ਕਲ ਧਰੀ ਜੁਗੰਤਰਿ॥**
**ਸਤਿਗੁਰੁ ਸਹਜ ਸਮਾਧਿ, ਰਵਿਓ ਸਾਮਾਨਿ ਨਿਰੰਤਰਿ॥**

*ਉਚਾਰਣ :*

ਸਹਜ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਰਿਦਿ—ਹਿਰਦੇ ਵਿਚ। ਬਿਗਾਸੁ ਜਾਗਿਓ—ਆਤਮ-ਖੇੜਾ ਖਿੜ ਪਿਆ। ਅਲਖਿ—ਮਨੁੱਖੀ ਸਮਝ-ਸੂਝ ਤੋਂ ਪਰੇ ਵਾਹਿਗੁਰੂ ਨੇ। ਕਲ ਧਰੀ—ਪਾਰਸ-ਕਲਾ ਟਿਕਾਅ ਦਿਤੀ। ਜੁਗੰਤਰਿ—ਜੁਗਾਂ ਜੁਗਾਂਤਰਾਂ ਤੋਂ (ਨਿਰੰਤਰ ਵਰਤ ਰਹੀ)। ਸਹਜ ਸਮਾਧਿ—ਸਹਜ-ਸਮਾਧੀ। ਰਵਿਓ—ਰਵ ਰਹਿਆ, ਵਿਆਪਕ ਹੋ ਰਿਹਾ ਹੈ। ਸਾਮਾਨਿ—ਸਮਾਨ ਰੂਪ ਵਿਚ। ਨਿਰੰਤਰਿ—ਇਕ-ਰਸ।

***ਅਰਥ :***

(ਆਪ ਜੀ ਦੇ) ਹਿਰਦੇ ਵਿਚ (ਨਾਮ-ਅੰਮ੍ਰਿਤ ਦੇ ਤੁਫ਼ੈਲ) ਆਤਮ-ਖੇੜਾ ਖਿੜਿਆ ਪਿਆ ਹੈ। ਅਲੱਖ (ਮਨੁੱਖੀ ਸਮਝ-ਸੂਝ ਤੋਂ ਪਰੇ ਵਾਹਿਗੁਰੂ) ਨੇ ਜੁਗਾਂ ਜੁਗਾਂਤਰਾਂ ਤੋਂ ਇਕ-ਰਸ ਵਰਤ ਰਹੀ ਅਕਲ-ਕਲਾ (ਆਪ ਜੀ ਦੇ ਹਿਰਦੇ ਵਿਚ ਪ੍ਰਤੱਖ) ਟਿਕਾਈ ਹੋਈ ਹੈ।

ਸਤਿਗੁਰੂ (ਗੁਰੂ ਅੰਗਦ ਦੇਵ ਪਾਤਿਸ਼ਾਹ) ਨਿਰੰਤਰ ਸਹਜ-ਸਮਾਧੀ ਵਿਚ ਲਿਵਲੀਨ ਰਹਿੰਦਾ ਹੈ। (ਉਸ ਪਾਰਬ੍ਰਹਮ ਵਿਚ, ਜੋ) ਸਮਾਨ ਰੂਪ ਵਿਚ ਸਭਨਾਂ ਅੰਦਰ ਇਕ-ਰਸ ਵਿਆਪਕ ਹੋਇਆ ਪਿਆ ਹੈ।

**ਉਦਾਰਉ ਚਿਤ ਦਾਰਿਦ ਹਰਨ,**
**ਪਿਖੰਤਿਹ ਕਲਮਲ ਤ੍ਰਸਨ ॥**
**ਸਦ ਰੰਗਿ ਸਹਜਿ ਕਲੁ ਉਚਰੈ,**
**ਜਸੁ ਜੰਪਉ ਲਹਣੇ ਰਸਨ ॥੭॥**

*ਉਚਾਰਣ :*

ਪਿਖੰਤਿਹ—[ਸੰਧੀ ਪਿਖੰਤ+ਤਿਹ]। ਜੰਪਉ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਸਹਜਿ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਉਦਾਰਉ ਚਿਤ—ਵਿਸ਼ਾਲ-ਚਿਤ ਹਨ। ਦਾਰਿਦ ਹਰਨ—ਦਰਿਦ੍ਰਤਾ (ਕੰਗਾਲੀ) ਦੂਰ ਕਰਨ ਵਾਲੇ ਹਨ। ਪਿਖੰਤਿਹ—ਤਿਸ ਦੇ ਦਰਸ਼ਨ-ਦੀਦਾਰ ਪਰਸਦਿਆਂ। ਕਲਮਲ—ਪਾਪ। ਤ੍ਰਸਨ—ਭੈ-ਭੀਤ ਹੋ (ਕੰਬ) ਜਾਂਦੇ ਹਨ। ਸਦ—ਸਦਾ ਹੀ। ਰੰਗਿ—ਪ੍ਰੇਮ-ਰੰਗ ਵਿਚ। ਕਲੁ—ਕਲ੍ਯ ਭੱਟ। ਉਚਰੈ—ਉਚਾਰਨ (ਕਥਨ) ਕਰਦਾ ਹੈ। ਜੰਪਉ ਰਸਨ—ਰਸਨਾ ਦੁਆਰਾ ਮੈਂ ਜਪਦਾ ਹਾਂ।

***ਅਰਥ :***

(ਸਤਿਗੁਰੂ ਅੰਗਦ ਦੇਵ ਜੀ) ਉਦਾਰ-ਚਿਤ (ਵਿਸ਼ਾਲ-ਚਿਤ) ਹਨ, ਹਰ ਪ੍ਰਕਾਰ ਦੀ ਦਰਿਦ੍ਰਤਾ (ਕੰਗਾਲੀ) ਦੂਰ ਕਰਨ ਵਾਲੇ ਹਨ, ਤਿਨ੍ਹਾਂ (ਸਤਿਗੁਰੂ ਜੀ) ਦੇ ਦਰਸ਼ਨ-ਦੀਦਾਰ ਪਰਸਦਿਆਂ ਪਾਪ ਭੈ-ਭੀਤ ਹੋ (ਕੰਬ) ਜਾਂਦੇ ਹਨ।

ਕਲ੍ਯ (ਭੱਟ) ਕਥਨ ਕਰਦਾ ਹੈ ਕਿ ਭਾਈ ਲਹਣਾ ਜੀ ਦਾ ਜਸ ਪ੍ਰੇਮ-ਰੰਗ ਵਿਚ ਅਤੇ ਸਹਜ ਵਿਚ ਟਿਕ ਕੇ ਰਸਨਾ ਦੁਆਰਾ ਮੈਂ ਜਪਦਾ ਹਾਂ।੭।

**ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ,**
**ਸਦਾ ਨਾਮ ਨੀਸਾਣੁ ਸੋਹੈ ॥**
**ਰੰਗਿ ਰਤੌ ਨਾਮ ਸਿਉ, ਕਲ ਨਾਮੁ ਸੁਰਿ ਨਰਹ ਬੋਹੈ ॥**

*ਉਚਾਰਣ :*

ਸਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਨਰਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

*ਪਦ ਅਰਥ :*

ਅਵਖਧੁ—ਦਾਰੂ। ਆਧਾਰੁ—ਆਸਰਾ। ਸਮਾਧਿ ਸੁਖੁ—ਸਮਾਧੀ ਵਿਚ ਲੀਨ ਕਰ ਕੇ ਆਤਮ-ਸੁਖ ਦੇਣ ਵਾਲਾ। ਨਾਮ ਨੀਸਾਣੁ—ਨਾਮ ਦਾ ਨੀਸ਼ਾਨ (ਰੱਬੀ-ਨੂਰ)। ਸੋਹੈ—ਸੋਭ ਰਿਹਾ ਹੈ। ਰੰਗਿ ਰਤੌ ਨਾਮ ਸਿਉ—ਨਾਮ-ਰੰਗ ਵਿਚ ਮਸਤ, ਨਾਮ ਨਾਲ ਮਖ਼ਮੂਰ। ਸਿਉ—ਨਾਲ, ਵਿਚ। ਕਲ—ਕਲ ਭੱਟ। ਕਲ ਨਾਮੁ—ਸੁੰਦਰ-ਸ੍ਰੇਸ਼ਟ ਨਾਮ। ਸੁਰਿ ਨਰਹ—ਸ੍ਰੇਸ਼ਟ ਮਨੁੱਖ। ਬੋਹੈ—ਸੁਗੰਧਤ ਕਰਦਾ ਹੈ।

*ਅਰਥ :*

ਨਾਮ (ਤਨ ਮਨ ਦੇ ਸਾਰੇ ਰੋਗਾਂ ਦਾ) ਦਾਰੂ ਹੈ, ਨਾਮ (ਸਭਨਾਂ ਜੀਵਾਂ ਦਾ) ਆਤਮ-ਅਧਾਰ ਹੈ, ਅਤੇ ਸਮਾਧੀ ਵਿਚ ਲੀਨ ਕਰ ਕੇ ਆਤਮ-ਸੁਖ ਦੇਣ ਵਾਲਾ ਵੀ ਨਾਮ ਹੀ ਹੈ! ਉਸ ਨਾਮ ਦਾ ਨੀਸ਼ਾਨ (ਰੱਬੀ-ਨੂਰ) ਸਦਾ ਹੀ (ਗੁਰੂ ਅੰਗਦ ਦੇਵ ਜੀ ਦੇ ਮਸਤਕ ਉਤੇ) ਸੁਭਾਇਮਾਨ ਹੋ ਰਿਹਾ ਹੈ।

'ਕਲ' (ਮੁਹਰ-ਛਾਪ)—(ਗੁਰੂ ਅੰਗਦ ਦੇਵ ਪਾਤਿਸ਼ਾਹ) ਉਸ ਨਾਮ ਨਾਲ ਜੁੜਿਆ ਹੋਇਆ ਨਾਮ-ਰੰਗ ਵਿਚ ਹੀ ਮਸਤ ਰਹਿੰਦਾ ਹੈ, ਜਿਹੜਾ ਸੁੰਦਰ-ਸ੍ਰੇਸ਼ਟ ਨਾਮ (ਜੀਵਾਂ ਨੂੰ) ਸੁਗੰਧਤ ਕਰ ਦਿੰਦਾ ਹੈ, ਜਿਸ ਸਦਕਾ ਉਹ ਸ੍ਰੇਸ਼ਟ ਮਨੁੱਖ ਹੋ ਨਿਬੜਦੇ ਹਨ।

**ਨਾਮ ਪਰਸੁ ਜਿਨਿ ਪਾਇਓ, ਸਤੁ ਪ੍ਰਗਟਿਓ ਰਵਿ ਲੋਇ ॥**
**ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥੮॥**

*ਉਚਾਰਣ :*

ਪਰਸਿਐ—'ਸ' ਨੂੰ ਸਿਹਾਰੀ ਲੱਗੀ ਹੈ, ਬੇ-ਧਿਆਨੇ ਹੋ ਕੇ ਬਿਹਾਰੀ ਉਚਾਰਨੀ ਗ਼ਲਤ ਹੈ।

*ਪਦ ਅਰਥ :*

ਨਾਮ ਪਰਸੁ—ਪਾਰਸ-ਨਾਮ ਦਾ ਸਪਰਸ਼। ਸਤੁ—ਜਸ। ਰਵਿ—ਸੂਰਜ ਵਾਂਗ। ਲੋਇ—ਸਾਰੇ ਬ੍ਰਹਮੰਡ ਵਿਚ। ਦਰਸਨਿ ਪਰਸਿਐ—ਦਰਸ਼ਨ-ਦੀਦਾਰ ਕੀਤੇ ਜਾਣ ਨਾਲ। ਅਠਸਠਿ ਮਜਨੁ—ਅਠਾਹਠ ਤੀਰਥਾਂ ਦਾ ਇਸ਼ਨਾਨ।

*ਅਰਥ :*

ਜਿਸ (ਗੁਰੂ ਅੰਗਦ ਦੇਵ ਜੀ) ਨੇ (ਜਗਤ-ਗੁਰੂ ਗੁਰੂ ਨਾਨਕ ਦੇਵ ਜੀ ਤੋਂ) ਪਾਰਸ-ਨਾਮ ਦਾ ਸਪਰਸ਼ ਪ੍ਰਾਪਤ ਕਰ ਲਿਆ ਹੈ, ਉਸ ਦਾ ਸਤੁ (ਜਸ)

ਸੂਰਜ ਸਮਾਨ ਸਾਰੇ ਬ੍ਰਹਮੰਡ ਵਿਚ ਪ੍ਰਗਟ ਹੋ ਗਿਆ ਹੈ।

ਗੁਰੂ (ਅੰਗਦ ਦੇਵ ਜੀ) ਦੇ ਦਰਸ਼ਨ-ਦੀਦਾਰ ਕੀਤੇ ਜਾਣ ਨਾਲ ਅਠਾਹਠ ਤੀਰਥਾਂ ਦਾ ਇਸ਼ਨਾਨ (ਸੁਤੇ ਹੀ) ਹੋ ਜਾਂਦਾ ਹੈ।੮।

**ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ,**
**ਸਦਾ ਸਚੁ ਭਾਖੰਤੁ ਸੋਹੈ ॥**
**ਸਚੁ ਪਾਇਓ ਗੁਰ ਸਬਦਿ, ਸਚੁ ਨਾਮੁ ਸੰਗਤੀ ਬੋਹੈ ॥**

*ਉਚਾਰਨ :*

ਸੰਗਤੀ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਸਚੁ—ਸਦੀਵੀ ਹੋਂਦ ਵਾਲਾ ਸਚ-ਨਾਮ। ਇਸਨਾਨੁ—ਤੀਰਥ-ਇਸ਼ਨਾਨ। ਭੋਜਨੁ ਭਾਉ—ਪ੍ਰੀਤੀ ਭੋਜਨ। ਭਾਖੰਤੁ—ਭਾਖਣ ਵਾਲਾ, ਜਪਣ ਵਾਲਾ। ਸੋਹੈ—ਸੋਭਾ ਪਾਉਂਦਾ ਹੈ। ਗੁਰ ਸਬਦਿ—ਗੁਰੂ (ਨਾਨਕ ਦੇਵ ਜੀ) ਦੇ ਉਪਦੇਸ਼ ਦੁਆਰਾ। ਸੰਗਤੀ—ਸੰਗਤ ਕਰਨ ਵਾਲਾ ਸਤਸੰਗੀ। ਬੋਹੈ—ਸੁਗੰਧਤ ਕਰਦਾ ਹੈ।

***ਅਰਥ :***

(ਸਦੀਵੀ ਹੋਂਦ ਵਾਲਾ) ਸਚ-ਨਾਮ ਹੀ ਤੀਰਥ ਹੈ, ਸਚ-ਨਾਮ ਹੀ ਤੀਰਥ-ਇਸ਼ਨਾਨ ਹੈ, ਅਤੇ ਸਚ-ਨਾਮ ਹੀ ਪ੍ਰੀਤੀ-ਭੋਜਨ ਹੈ। ਸਚ-ਨਾਮ ਨੂੰ ਸਦੀਵਕਾਲ ਜਪਣ ਵਾਲਾ (ਗੁਰੂ ਅੰਗਦ ਦੇਵ ਪਾਤਿਸ਼ਾਹ) ਸਦਾ ਹੀ ਸੋਭਾ ਪਾਉਂਦਾ ਹੈ।

ਅਜਿਹਾ (ਸਰਬ-ਸ੍ਰੇਸ਼ਟ) ਸਚ-ਨਾਮ (ਗੁਰੂ ਅੰਗਦ ਦੇਵ ਜੀ ਨੇ) ਗੁਰੂ (ਨਾਨਕ ਦੇਵ ਜੀ) ਦੇ ਉਪਦੇਸ਼ ਦੁਆਰਾ ਪ੍ਰਾਪਤ ਕੀਤਾ ਹੈ। ਇਹ ਸਚ-ਸਰੂਪਾ ਨਾਮ ਸੰਗਤਿ ਕਰਨ ਵਾਲੇ ਹਰੇਕ ਸਤ-ਸੰਗੀ ਨੂੰ ਸੁਗੰਧਤ ਕਰ ਦਿੰਦਾ ਹੈ।

**ਜਿਸੁ ਸਚੁ ਸੰਜਮੁ ਵਰਤੁ ਸਚੁ, ਕਬਿ ਜਨ ਕਲ ਵਖਾਣੁ ॥**
**ਦਰਸਨਿ ਪਰਸਿਐ ਗੁਰੂ ਕੈ, ਸਚੁ ਜਨਮੁ ਪਰਵਾਣੁ ॥੯॥**

*ਉਚਾਰਨ :*

ਪਰਸਿਐ—'ਸ' ਨੂੰ ਸਿਹਾਰੀ ਲੱਗੀ ਹੈ, ਬੇ-ਧਿਆਨੇ ਹੋ ਕੇ ਬਿਹਾਰੀ ਉਚਾਰਨੀ ਗ਼ਲਤ ਹੈ।

***ਪਦ ਅਰਥ :***

ਸੰਜਮੁ—ਇੰਦਰੀਆਂ ਉਤੇ ਵਸੀਕਾਰ ਕਰਨ ਦਾ ਸਾਧਨ। ਕਬਿ ਜਨ ਕਲ—ਕਲ ਆਦਿਕ ਕਵੀ ਜਨ। ਵਖਾਣੁ—ਕਥਨ। ਦਰਸਨਿ ਪਰਸਿਐ—ਦਰਸ਼ਨ-ਦੀਦਾਰ ਕੀਤੇ ਜਾਣ ਨਾਲ। ਸਚੁ—ਸਦਾ-ਥਿਰ। ਜਨਮੁ—ਮਨੁੱਖਾ ਜਨਮ। ਪਰਵਾਣੁ—ਕਬੂਲ।

***ਅਰਥ :***

ਜਿਸ (ਗੁਰੂ ਅੰਗਦ ਦੇਵ ਜੀ) ਲਈ ਸਚ-ਨਾਮ ਹੀ ਸੰਜਮ (ਇੰਦਰੀਆਂ ਉਤੇ ਵਸੀਕਾਰ ਕਰਨ ਦਾ ਸਾਧਨ), ਸਚ-ਨਾਮ ਹੀ ਵਰਤ ਹੈ, ਕਲ ਆਦਿਕ ਕਵੀ ਜਨ ਉਸ ਦੇ ਜਸ ਦਾ ਕਥਨ ਕਰਦੇ ਹਨ।

(ਐਸੇ ਸਤਿਗੁਰੂ) ਗੁਰੂ (ਅੰਗਦ ਦੇਵ ਜੀ) ਦਾ ਦਰਸ਼ਨ-ਦੀਦਾਰ ਕੀਤੇ ਜਾਣ ਸਦਕਾ ਸਚ-ਨਾਮ (ਪ੍ਰਾਪਤ ਹੋ ਜਾਂਦਾ ਹੈ ਅਤੇ) ਮਨੁੱਖਾ-ਜਨਮ (ਪ੍ਰਭੂ-ਦਰ 'ਤੇ) ਕਬੂਲ ਹੋ ਜਾਂਦਾ ਹੈ।੯।

**ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲਮਲ॥**
**ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ॥**

*ਉਚਾਰਣ :*

ਸਕਲਮਲ—ਸੰਧੀ 'ਸਕਲ-ਕਲਮਲ'।

***ਪਦ ਅਰਥ :***

ਅਮਿਅ ਦ੍ਰਿਸਟਿ—ਅੰਮ੍ਰਿਤ-ਭਿੰਨੀ ਦ੍ਰਿਸ਼ਟੀ। ਹਰੈ—ਦੂਰ ਕਰਦਾ ਹੈ। ਅਘ ਪਾਪ—(ਸਮ-ਅਰਥ) ਉਗ੍ਰ ਪਾਪ। ਸਕਲਮਲ—ਸਾਰੇ ਕਲਮਲ (ਪਾਪ)। ਸਭੈ ਬਲ—ਸਾਰੀ ਹੀ ਬਲਕਾਰੀ ਵਿਕਾਰ-ਜੁੰਡਲੀ।

***ਅਰਥ :***

(ਗੁਰੂ ਅੰਗਦ ਦੇਵ ਪਾਤਿਸ਼ਾਹ ਆਪਣੇ ਸਿੱਖਾਂ-ਸੇਵਕਾਂ ਉਤੇ) ਅੰਮ੍ਰਿਤ-ਭਿੰਨੀ ਸ਼ੁਭ ਦ੍ਰਿਸ਼ਟੀ ਕਰਦਾ ਹੈ ਅਤੇ ਇਸ ਨਾਲ ਉਨ੍ਹਾਂ ਦੇ ਉਗ੍ਰ ਪਾਪ ਅਤੇ ਸਾਰੇ ਕਲਮਲ ਦੂਰ ਕਰ ਦੇਂਦਾ ਹੈ।

ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਦੀ ਸਾਰੀ ਹੀ ਬਲਕਾਰੀ

ਵਿਕਾਰ-ਜੁੰਡਲੀ ਨੂੰ ਉਹਨਾਂ (ਸੇਵਕਾਂ) ਦੇ ਕਾਬੂ ਵਿਚ ਕਰ ਦੇਂਦਾ ਹੈ।

**ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥**

*ਉਚਾਰਣ :*

ਸੰਸਾਰਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਸੁਖੁ—ਆਤਮ-ਸੁਖ। ਮਨਿ—ਮਨ ਵਿਚ। ਸੰਸਾਰਹ—ਸੰਸਾਰ (ਸੰਸਾਰੀ ਜੀਵਾਂ) ਦਾ। ਖੋਵੈ—ਨਵਿਰਤ (ਦੂਰ) ਕਰਦਾ ਹੈ। ਨਵਨਿਧਿ ਦਰੀਆਉ—ਨਉ-ਨਿਧਿ-ਨਾਮ ਦਾ ਸਮੁੰਦਰ। ਜਨਮ—ਜਨਮਾਂ ਜਨਮਾਂ ਦੀ। ਹਮ ਕਾਲਖ—ਸਾਡੀ (ਸੰਸਾਰੀ ਜੀਵਾਂ ਦੀ) ਸਾਰੀ ਪਾਪ-ਕਾਲਖ।

***ਅਰਥ :***

(ਸਤਿਗੁਰੂ ਜੀ ਦੀ ਅੰਮ੍ਰਿਤ-ਦ੍ਰਿਸ਼ਟੀ ਸਦਕਾ ਜ਼ਗਿਆਸੂ ਦੇ) ਮਨ ਵਿਚ ਸਦਾ ਆਤਮਾ-ਸੁਖ ਆ ਵਸਦਾ ਹੈ। (ਸਤਿਗੁਰੂ ਪਾਤਿਸ਼ਾਹ) ਸੰਸਾਰੀ ਜੀਵਾਂ ਦਾ ਹਰ ਪ੍ਰਕਾਰ ਦਾ ਦੁਖ ਨਵਿਰਤ (ਦੂਰ) ਕਰਦਾ ਹੈ।

ਗੁਰੂ ਨਉ-ਨਿਧ-ਨਾਮ ਦਾ ਸਮੁੰਦਰ ਹੈ, ਉਹ ਸਾਡੀ (ਸੰਸਾਰੀ ਜੀਵਾਂ ਦੀ) ਜਨਮ ਜਨਮਾਂਤ੍ਰਾਂ ਦੀ ਸਾਰੀ ਪਾਪ-ਕਾਲਖ ਧੋ ਕਢਦਾ ਹੈ।

**ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥੧੦॥**

*ਉਚਾਰਣ :*

ਪਰਸਿਐ—'ਸ' ਨੂੰ ਸਿਹਾਰੀ ਲੱਗੀ ਹੈ, ਬੇ-ਧਿਆਨੇ ਹੋ ਕੇ ਬਿਹਾਰੀ ਉਚਾਰਨੀ ਗ਼ਲਤ ਹੈ।

[***ਨੋਟ :*** ਸੁ ਕਹੁ—ਇਨ੍ਹਾਂ ਪਦਾਂ ਦਾ ਵਖਰਾ ਵਖਰਾ ਉਚਾਰਣ ਕਰਨਾ ਹੈ, ਇਕੱਠਾ ਪਾਠ ਕਰਨਾ ਨਿਰਾਰਥਕ ਅਤੇ ਅਸ਼ੁਧ ਹੈ। ਟਲ—ਆਮ ਤੌਰ 'ਤੇ ਇਸ ਸ਼ਬਦ ਦਾ ਉਚਾਰਣ ਬੇਧਿਆਨੀ ਵਿਚ 'ਅਟਲ' ਕੀਤਾ ਜਾਂਦਾ ਸੁਣੀਦਾ ਹੈ, ਜੋ ਗ਼ਲਤ ਹੈ। 'ਟਲ' ਭੱਟ ਦਾ ਨਾਂ ਹੈ।]

**ਪਦ ਅਰਥ :**

ਸੁ—ਤਾਂ ਤੇ। ਕਹੁ—ਕਹਣ, ਕਥਨ। ਟਲ—ਭੱਟ ਦਾ ਨਾਂ। ਸੇਵੀਐ—ਸੇਵਣਾ (ਸਿਮਰਨਾ) ਚਾਹੀਦਾ ਹੈ। ਅਹਿਨਿਸਿ—ਦਿਨ ਰਾਤ, ਸਦੀਵਕਾਲ। ਸਹਜਿ ਸੁਭਾਇ—ਗੁਰੂ-ਗਿਆਨ ਵਿਚ ਸ਼ਰਧਾ-ਭਾਵਨੀ ਧਾਰ ਕੇ। ਦਰਸਨਿ ਪਰਸਿਐ—ਦਰਸ਼ਨ-ਦੀਦਾਰ ਕੀਤੇ ਜਾਣ ਨਾਲ। ਜਨਮ ਮਰਣ ਦੁਖੁ—ਜਨਮ ਮਰਣ ਦਾ ਦੁਖ, ਆਵਾ-ਗਵਨ ਦਾ ਦੁਖ।

**ਅਰਥ :**

ਤਾਂ ਤੇ ਟਲ* (ਭੱਟ) ਦਾ ਇਹ ਕਥਨ ਹੈ ਕਿ (ਅਜਿਹੇ ਗੁਣੀ-ਨਿਧਾਨ) ਗੁਰੂ ਨੂੰ ਦਿਨ ਰਾਤ ਗੁਰੂ-ਗਿਆਨ ਵਿਚ ਸ਼ਰਧਾ-ਭਾਵਨਾ ਧਾਰ ਕੇ ਸੇਵਣਾ ਚਾਹੀਦਾ ਹੈ।

ਗੁਰੂ (ਅੰਗਦ ਦੇਵ ਜੀ) ਦੇ ਦਰਸ਼ਨ-ਦੀਦਾਰ ਕੀਤੇ ਜਾਣ ਨਾਲ ਆਵਾ-ਗਵਨ ਦਾ ਦੁਖ ਕਟਿਆ ਜਾਂਦਾ ਹੈ।੧੦।

[**ਨੋਟ** : ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ ਵਿਚ ਇਹ ਦਸ ਸਵਈਏ ਸ੍ਰੀ ਕਲ (ਕਲ ਸਹਾਰ) ਭੱਟ ਦੇ ਉਚਾਰੇ ਹੋਏ ਹਨ।]

---

* ਇਸ ਬਾਰੇ ਸ਼ਬਦਾਰਥ ਵਿਖੇ ਫ਼ੁਟ-ਨੋਟ ਦਿੱਤਾ ਹੋਇਆ ਹੈ :
'ਟਲ' 'ਕਲ' ਤੇ 'ਕਲ ਸਹਾਰ' ਇਕੋ ਕਵੀ ਦੇ ਨਾਮ ਹਨ। ਇਸ ਸਵਯੇ ਦੀ ਅੰਤਲੀ ਤੁਕ ਭੀ ਓਹੀ ਹੈ, ਜੋ ਉਤਲੇ ਦੋਹਾਂ ਸਵੱਯਾਂ ਦੀ ਹੈ। ਨਾਲੇ ਅੰਕ ਨਹੀਂ ਬਦਲਦਾ।

# ਸਵਈਏ ਮਹਲੇ ਤੀਜੇ ਕੇ ੩

*ਨੋਟ :* ਸਿਰਲੇਖ ਦੇ ਅੰਤ ਵਿਚ ਅੰਕਿਤ ਅੰਕ '੩' ਇਸ ਤੋਂ ਪਹਿਲਾਂ ਸ਼ਬਦ-ਰੂਪ ਵਿਚ ਆਏ ਪਦ 'ਤੀਜੇ' ਦਾ ਸੰਕੇਤਕ ਅੰਕ-ਰੂਪ ਹੈ। ਇਸ ਅੰਕ ਦਾ ਵੱਖਰਾ ਉਚਾਰਣ ਕੀਤੇ ਜਾਣ ਦਾ ਵਿਧਾਨ ਨਹੀਂ।

***ਅਰਥ :***

ਮਹਲਾ ਤੀਜਾ—(ਗੁਰੂ) ਨਾਨਕ ਜੋਤਿ ਦਾ ਤੀਜਾ ਸਰੂਪ।

ਸਵਈਏ ਮਹਲੇ ਤੀਜੇ ਕੇ—(ਗੁਰੂ) ਨਾਨਕ ਜੋਤਿ ਦੇ ਤੀਜੇ ਸਰੂਪ (ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਤਿ) ਦੇ ਸਵਈਏ।

**ੴ ਸਤਿਗੁਰਪ੍ਰਸਾਦਿ ॥**

*ਉਚਾਰਣ :*

ੴ—ਉਚਾਰਣ 'ਇਕ ਓਅੰਕਾਰ'।

***ਅਰਥ :***

ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ ਬ੍ਰਹਮ ਇਕ (ਅਦੁੱਤੀ) ਹੈ, ਜੋ ਸਤਿਗੁਰੂ ਦੇ ਪ੍ਰਸਾਦ (ਕਿਰਪਾ) ਦੁਆਰਾ ਪ੍ਰਾਪਤ ਹੁੰਦਾ ਹੈ।

**ਸੋਈ ਪੁਰਖੁ ਸਿਵਰਿ ਸਾਚਾ,**
**ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥**
**ਜਿਨਿ ਭਗਤ ਭਵਜਲ ਤਾਰੇ,**
**ਸਿਮਰਹੁ ਸੋਈ ਨਾਮੁ ਪਰਧਾਨੁ ॥**

*ਉਚਾਰਣ :*

ਜਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ। ਅਛਲੁ—ਉਚਾਰਣ 'ਅ-ਛਲੁ'।

**ਪਦ ਅਰਥ :**

ਪੁਰਖੁ—ਸਰਬ-ਵਿਆਪਕ ਕਰਤਾ-ਪੁਰਖ। ਸਿਵਰਿ—ਚੇਤੇ ਕਰ। ਸਾਚਾ—ਸਦੀਵੀ ਹੋਂਦ ਵਾਲਾ। ਜਾ ਕਾ—ਜਿਸ (ਪ੍ਰਭੂ) ਦਾ। ਇਕੁ ਨਾਮੁ—ਲਾਸਾਨੀ ਨਾਮ। ਅਛਲੁ—ਮਾਇਆ ਦੇ ਛਲ-ਛਿਦ੍ਰ ਤੋਂ ਖ਼ਲਾਸੀ ਕਰਾਉਣ ਵਾਲਾ। ਸੰਸਾਰੇ—ਸੰਸਾਰ ਵਿਚ। ਜਿਨਿ—ਜਿਸ (ਨਾਮ) ਨੇ। ਭਵਜਲ—ਸੰਸਾਰ ਸਾਗਰ ਤੋਂ। ਨਾਮੁ ਪਰਧਾਨੁ—ਸ਼੍ਰੋਮਣੀ ਨਾਮ।

**ਅਰਥ :**

(ਹੇ ਮਨ !) ਉਹ ਸਦੀਵੀ ਹੋਂਦ ਵਾਲਾ ਸਰਬ-ਵਿਆਪੀ ਕਰਤਾ-ਪੁਰਖ ਹੀ (ਨਿਰੰਤਰ) ਚੇਤੇ ਕਰ, ਜਿਸ ਦਾ ਅਦੁੱਤੀ (ਲਾਸਾਨੀ) ਨਾਮ ਸੰਸਾਰ ਵਿਚ ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ (ਕਰਾਉਣ ਵਾਲਾ) ਹੈ।

ਜਿਸ ਨੇ (ਆਦਿ ਕਾਲ ਤੋਂ) ਭਗਤ-ਜਨ ਸੰਸਾਰ-ਸਾਗਰ ਤੋਂ (ਨਿਰੰਤਰ) ਪਾਰ ਉਤਾਰੇ ਹਨ, ਉਹ ਸ਼੍ਰੋਮਣੀ ਨਾਮ ਹੀ ਸਿਮਰਨ ਕਰੋ।

**ਤਿਤੁ ਨਾਮਿ ਰਸਿਕੁ ਨਾਨਕੁ,**
**ਲਹਣਾ ਥਪਿਓ ਜੇਨ ਸ੍ਰਬ ਸਿਧੀ॥**
**ਕਵਿ ਜਨ ਕਲ੍ ਸਬੁਧੀ,**
**ਕੀਰਤਿ ਜਨ ਅਮਰਦਾਸ ਬਿਸ੍ਤਰੀਯਾ॥**

*ਉਚਾਰਣ :*

ਸ੍ਰਬ—ਮੂਲ ਅੱਖਰ ਅਤੇ ਪੈਰੀਂ ਅੱਖਰ ਦਾ ਮਿਲਵਾਂ ਉਚਾਰਣ। ਲਹਣਾ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਕਲ੍—ਉਚਾਰਣ 'ਕਲਿਅ'। ਬਿਸ੍ਤਰੀਯਾ—ਉਚਾਰਣ 'ਬਿਸ੍ਤਰੀਆ' (ਮੂਲ-ਅੱਖਰ) 'ਸ' ਅਤੇ ਪੈਰ-ਅੱਖਰ 'ਤ' ਦਾ ਉਚਾਰਣ ਮਿਲਵਾਂ।

**ਪਦ ਅਰਥ :**

ਤਿਤੁ ਨਾਮਿ—ਉਸ ਨਾਮ ਵਿਚ ਲੀਨ ਹੋ ਕੇ। ਰਸਿਕੁ ਨਾਨਕੁ—(ਗੁਰੂ) ਨਾਨਕ (ਦੇਵ ਪਾਤਿਸ਼ਾਹ) ਆਤਮ-ਰਸੀਆ ਹੋਇਆ। ਥਪਿਓ—(ਗੁਰੂ) ਥਾਪਿਆ। ਜੇਨ ਸ੍ਰਬ ਸਿਧੀ—ਜਿਸ ਕਰਕੇ ਸਾਰੀਆਂ ਸਿਧੀਆਂ (ਉਸ ਦੇ ਚਰਨੀਂ ਆਣ ਲਗੀਆਂ)।

ਕਵਿ ਜਨ ਕਲ੍—ਕਲ੍ ਆਦਿ ਕਵੀ ਜਨ। ਸਬੁਧੀ—ਗੁਰ-ਪਰਮੇਸ਼ਰ ਦੀ

ਬਖ਼ਸ਼ੀ ਹੋਈ ਸ੍ਰੇਸ਼ਟ ਬੁਧੀ ਅਨੁਸਾਰ। ਜਨ—(ਸਤਿ ਪੁਰਖ ਦਾ) ਜਾਨਣਹਾਰ, ਗਿਆਤਾ। ਬਿਸੁਰੀਯਾ—ਪਸਰੀ ਹੋਈ ਹੈ।

***ਅਰਥ :***

ਉਸ (ਸਰਬ ਸ਼੍ਰੋਮਣੀ) ਨਾਮ ਵਿਚ ਲੀਨ ਹੋਣ ਕਰਕੇ (ਗੁਰੂ) ਨਾਨਕ (ਦੇਵ ਪਾਤਿਸ਼ਾਹ) ਆਤਮ-ਰਸੀਆ ਹੋਇਆ ਅਤੇ ਭਾਈ ਲਹਣਾ ਗੁਰੂ ਥਾਪਿਆ ਗਿਆ, ਜਿਸ ਕਰਕੇ ਸਾਰੀਆਂ ਸਿਧੀਆਂ (ਉਸ ਦੇ ਚਰਨੀਂ ਆਣ ਲਗੀਆਂ)।

[ਭਾਈ ਲਹਣਾ ਜੀ ਤੋਂ ਗੁਰੂ ਅੰਗਦ ਦੇਵ ਜੀ ਹੋ ਕੇ ਆਪ ਜੀ ਨੇ ਅਗੋਂ ਗੁਰੂ ਅਮਰਦਾਸ ਜੀ ਨੂੰ ਨਾਮ-ਸਿਧੀ ਦੇ ਕੇ ਗੁਰੂ ਥਾਪਿਆ।]

(ਗੁਰੂ ਦੀ ਬਖ਼ਸ਼ੀ) ਸ੍ਰੇਸ਼ਟ ਬੁਧੀ ਅਨੁਸਾਰ ਕਲ੍ਯ ਆਦਿਕ ਕਵੀ ਜਨ (ਸਤਿ ਪੁਰਖ ਦੇ) ਜਾਨਣਹਾਰ (ਗੁਰੂ) ਅਮਰਦਾਸ ਜੀ ਦੀ ਕੀਰਤੀ ਵਰਣਨ ਕਰਦੇ ਹਨ, ਜਿਹੜੀ (ਸੰਸਾਰ ਉਤੇ ਹਰ ਪਾਸੇ) ਪਸਰੀ ਹੋਈ ਹੈ।

**ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ,**
**ਸਾਖ ਤਰੋਵਰ ਮਵਲਸਰਾ॥**
**ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ,**
**ਜੈ ਜੈਕਾਰੁ ਜਪੰਥਿ ਨਰਾ॥**

*ਉਚਾਰਣ :*

ਸੰਸਾਰਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਕੀਰਤਿ—ਕੀਰਤੀ, ਜਸ। ਰਵਿ ਕਿਰਣਿ—ਸੂਰਜ ਦੀਆਂ ਕਿਰਨਾਂ ਵਾਂਗ। ਪ੍ਰਗਟਿ—ਪ੍ਰਗਟ ਹੋ ਰਹੀ ਹੈ, ਪ੍ਰਕਾਸ਼ ਕਰ ਰਹੀ ਹੈ। ਸੰਸਾਰਹ—ਸੰਸਾਰ ਉਤੇ। ਸਾਖ ਤਰੋਵਰ ਮਵਲਸਰਾ—ਮਉਲਸਰੀ ਦੇ ਬ੍ਰਿਛ ਦੀਆਂ ਟਾਹਣੀਆਂ। ਉਤਰਿ—ਉੱਤਰ (ਦਿਸ਼ਾ) ਵਿਚ। ਦਖਿਣਹਿ—ਦੱਖਣੀ ਪਾਸੇ। ਪੁਬਿ—ਪੂਰਬ (ਦਿਸ਼ਾ) ਵਲ। ਪਸ੍ਚਮਿ—ਪੱਛਮ ਵਲ। ਜਪੰਥਿ ਨਰਾ—ਜੀਵ ਜਪਦੇ ਹਨ, ਬੋਲਦੇ ਹਨ।

***ਅਰਥ :***

(ਗੁਰੂ ਅਮਰਦਾਸ ਜੀ ਦੀ) ਕੀਰਤੀ ਸੰਸਾਰ ਉਤੇ ਸੂਰਜ ਦੀਆਂ ਕਿਰਨਾਂ (ਦੇ ਪ੍ਰਕਾਸ਼) ਅਤੇ ਮਉਲਸਰੀ ਬ੍ਰਿਛ ਦੀਆਂ ਸ਼ਾਖ਼ਾਂ (ਅਤੇ ਫੁੱਲਾਂ ਦੀ ਸੁਗੰਧੀ) ਵਾਂਗ ਪਸਰੀ ਹੋਈ ਹੈ।

(ਸੰਸਾਰ ਦੇ) ਉੱਤਰ ਵਿਚ, ਦੱਖਣ ਵਿਚ, ਪੂਰਬ ਵਿਚ ਅਤੇ ਪੱਛਮ ਵਿਚ (ਚੌਹੀਂ ਪਾਸੀਂ) ਜੀਵ (ਗੁਰੂ ਅਮਰਦਾਸ ਜੀ ਦਾ) ਜੈ ਜੈਕਾਰ ਬੋਲ ਰਹੇ ਹਨ।

**ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ,**
**ਉਲਟਿ ਗੰਗ ਪਸ੍ਚਮਿ ਧਰੀਆ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ,**
**ਅਮਰਦਾਸ ਗੁਰ ਕਉ ਫੁਰਿਆ॥੧॥**

*ਉਚਾਰਣ :*

ਬਰਦਾਯਉ—ਉਚਾਰਣ 'ਬਰਦਾਇਅਉ'। ਭਗਤਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਅਛਲੁ—ਉਚਾਰਣ 'ਅ-ਛਲੁ'। ਕਉ—ਉਚਾਰਣ 'ਕੌ'।

***ਪਦ ਅਰਥ :***

ਰਸਨਿ—ਰਸਨਾ ਦੁਆਰਾ। ਗੁਰਮੁਖਿ—ਗੁਰੂ ਤੋਂ। ਬਰਦਾਯਉ—ਵਰਦਾਨ ਵਜੋਂ ਵਰਤਾਇਆ। ਉਲਟਿ—ਉਲਟ ਕੇ, ਮਾਇਆ ਵਲੋਂ ਉਲਟ ਕੇ। ਉਲਟਿ ਗੰਗ—(ਮਾਨੋ) ਗੰਗਾ ਉਲਟਾਅ ਕੇ। ਪਸ੍ਚਮਿ ਧਰੀਆ—ਲਹਿੰਦੇ ਵਲ ਵਗਾਅ ਦਿਤੀ, (ਮਨੁੱਖੀ ਬਿਰਤੀ ਦਾ ਪ੍ਰਵਾਹ ਮਾਇਆ ਵਲੋਂ ਉਲਟਾਅ ਕੇ ਬ੍ਰਹਮ ਵਿਚ ਜੋੜ ਦਿਤਾ)। ਨਾਮੁ ਅਛਲੁ—ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ ਕਰਨ ਵਾਲਾ ਨਾਮ। ਭਗਤਹ ਭਵ ਤਾਰਣੁ—ਭਗਤਾਂ ਨੂੰ ਭਵ-ਸਾਗਰ ਤੋਂ ਤਾਰਨ ਵਾਲਾ। ਭਵ—ਡਰਾਉਣਾ ਸੰਸਾਰ-ਸਮੁੰਦਰ।

***ਅਰਥ :***

(ਸਰਬ ਸ਼ੋਮਣਿ) ਹਰਿ-ਨਾਮ ਗੁਰੂ ਤੋਂ ਰਸਨਾ ਦੁਆਰਾ ਜੀਵਾਂ ਨੂੰ ਵਰਦਾਨ ਕੀਤਾ (ਬਖ਼ਸ਼ਸ਼ ਵਜੋਂ ਵਰਤਾਇਆ) ਗਿਆ (ਤਾਂ ਜਗਿਆਸੂਆਂ ਦੀ ਬਿਰਤੀ ਦਾ ਪ੍ਰਵਾਹ ਮਾਇਆ ਵਲੋਂ ਉਲਟ ਕੇ ਬ੍ਰਹਮ ਵਿਚ ਜੁੜ ਗਿਆ, ਭਾਵ, ਅੰਤਰ-ਮੁਖੀ ਹੋ ਗਿਆ) ਮਾਨੋ ਗੰਗਾ ਉਲਟਾਅ ਕੇ ਲਹਿੰਦੇ ਵਲ ਵਗਾਅ ਦਿਤੀ।

ਉਹੀ, ਅਛੱਲ (ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ ਕਰਨ ਵਾਲਾ) ਅਤੇ ਭਗਤਾਂ ਨੂੰ ਭਵ-ਸਾਗਰ ਤੋਂ ਤਾਰਨ ਵਾਲਾ ਨਾਮ, ਗੁਰੂ ਅਮਰਦਾਸ ਜੀ ਨੂੰ (ਗੁਰ-ਦੀਖਿਆ ਵਜੋਂ ਪ੍ਰਾਪਤ ਹੋਣ 'ਤੇ ਅੰਤਰ-ਆਤਮੇ) ਸਫੁਰਨ ਹੋਇਆ (ਭਾਵ, ਅਨੁਭਵ ਵਿਚ ਅਜਪਾ-ਜਾਪ ਹੋ ਕੇ ਪ੍ਰਗਟ ਹੋਇਆ)।੧।

**ਸਿਮਰਹਿ ਸੋਈ ਨਾਮੁ ਜਖ੍ ਅਰੁ ਕਿੰਨਰ,**
**ਸਾਧਿਕ ਸਿਧ ਸਮਾਧਿ ਹਰਾ॥**
**ਸਿਮਰਹਿ ਨਖ੍ਤ੍ਰ ਅਵਰ ਧ੍ਰੂ ਮੰਡਲ,**
**ਨਾਰਦਾਦਿ ਪ੍ਰਹਲਾਦਿ ਵਰਾ॥**

*ਉਚਾਰਣ :*

ਜਖ੍—ਉਚਾਰਣ 'ਜਖਿਅ'। ਨਖ੍ਤ੍ਰ—ਉਚਾਰਣ 'ਨਖਿਅਤ੍ਰ'। ਸਿਮਰਹਿ (ਦੋਵੇਂ ਵਾਰੀ)—ਅੰਤਲੇ 'ਹਿ' ਦਾ ਉਚਾਰਣ ਨਾਸਕੀ।

***ਪਦ ਅਰਥ :***

ਸਿਮਰਹਿ—ਸਿਮਰਦੇ ਹਨ। ਜਖ੍—ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ। ਕਿੰਨਰ—ਮਨੁੱਖ ਦੇ ਧੜ ਅਤੇ ਘੋੜੇ ਦੇ ਮੂੰਹ ਵਾਲੇ (ਕੁਬੇਰ ਦੀ ਸਭਾ ਵਿਚ ਗਾ ਰਹੇ ਗੰਧਰਬਾਂ ਨਾਲ ਨਾਚ ਕਰਦੇ) ਦੇਵਤੇ। ਸਾਧਿਕ—ਸਾਧਨਾ ਕਰਨ ਵਾਲੇ ਜੋਗੀ। ਸਿਧ—ਸਿਧੀ ਨੂੰ ਪ੍ਰਾਪਤ ਜੋਗੀ। ਸਮਾਧਿ ਹਰਾ—ਸਮਾਧੀ ਲਾਉਣ ਵਾਲੇ ਸ਼ਿਵਜੀ ਆਦਿਕ। ਨਖ੍ਤ੍ਰ—ਤਾਰਾ ਮੰਡਲ। ਅਵਰ—ਅਤੇ। ਨਾਰਦਾਦਿ—ਨਾਰਦ ਆਦਿ ਮੁਨੀਸ਼ਰ। ਪ੍ਰਹਲਾਦਿ ਵਰਾ—ਪ੍ਰਹਲਾਦ ਆਦਿ ਸ੍ਰੇਸ਼ਟ ਭਗਤ। ਵਰਾ—ਸ੍ਰੇਸ਼ਟ।

***ਅਰਥ :***

ਉਹੀ (ਗੁਰੂ-ਦਰ ਤੋਂ ਗੁਰ-ਦੀਖਿਆ ਵਜੋਂ ਪ੍ਰਾਪਤ ਹੋਇਆ) ਨਾਮ ਜੱਖ ਤੇ ਕਿੰਨਰ (ਦੇਵਤਿਆਂ ਦੀਆਂ ਜਾਤੀਆਂ) ਅਤੇ ਸਮਾਧੀ ਲਾਉਣਹਾਰੇ ਸਾਧਕ (ਸਾਧਨਾ ਕਰਨ ਵਾਲੇ), ਸਿਧ (ਸਿਧੀ ਨੂੰ ਪ੍ਰਾਪਤ ਜੋਗੀ) ਅਤੇ ਸਮਾਧੀ ਲਾਉਣ ਵਾਲੇ ਸ਼ਿਵਜੀ ਆਦਿਕ ਸਿਮਰਦੇ ਹਨ।

ਨਖ੍ਤ੍ਰ (ਗਰਦਸ਼ ਕਰਨ ਵਾਲੇ ਤਾਰਾ-ਮੰਡਲ) ਅਤੇ ਧ੍ਰੂ-ਮੰਡਲ (ਅਚੱਲ ਤਾਰਾ-ਮੰਡਲ), ਨਾਰਦ ਆਦਿ ਮੁਨਿਵਰ ਅਤੇ ਪ੍ਰਹਲਾਦ ਆਦਿਕ ਸ੍ਰੇਸ਼ਟ ਭਗਤ (ਸ਼੍ਰੋਮਣੀ ਨਾਮ ਨੂੰ) ਸਿਮਰਦੇ ਹਨ।

**ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ,**
**ਸੈਲ ਲੋਅ ਜਿਨਿ ਉਧਰਿਆ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਨੁ,**
**ਅਮਰਦਾਸ ਗੁਰ ਕਉ ਫੁਰਿਆ॥੨॥**

*ਉਚਾਰਣ :*

ਤੁਲਾਸਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਉਧਰਿਆ—(ਉਧਾਰਿਆ ਦਾ ਸੰਖਿਪਤ ਰੂਪ) ਉਚਾਰਣ 'ਉਧੱਰਿਆ' ਵਾਂਗ। ਭਗਤਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਅਛਲੁ—ਉਚਾਰਣ 'ਅ-ਛਲੁ'। ਕਉ—ਉਚਾਰਣ 'ਕੌ'।

***ਪਦ ਅਰਥ :***

ਸਸੀਅਰੁ—ਚੰਨ। ਸੂਰ—ਸੂਰਜ। ਉਲਾਸਹਿ—ਲੋਚਦੇ ਹਨ। ਸੈਲ—ਪੱਥਰ, ਪੱਥਰ-ਚਿੱਤ ਮਨੁੱਖ। ਲੋਅ—ਅਨੇਕ ਮੰਡਲ। ਜਿਨਿ—ਜਿਸ (ਨਾਮ) ਨੇ। ਉਧਰਿਆ—ਤਾਰ ਦਿਤੇ।

***ਅਰਥ :***

ਚੰਨ ਅਤੇ ਸੂਰਜ (ਉਸੇ ਸ਼੍ਰੋਮਣੀ ਨਾਮ ਨੂੰ) ਲੋਚਦੇ ਹਨ, ਜਿਸ (ਨਾਮ) ਨੇ ਪੱਥਰ-ਚਿੱਤ ਜੀਵਾਂ ਦੇ ਮੰਡਲਾਂ ਦੇ ਮੰਡਲ (ਸੰਸਾਰ-ਸਾਗਰ ਤੋਂ) ਤਾਰ ਦਿਤੇ।

ਉਹੀ ਅਛੱਲ (ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ ਕਰਨ ਵਾਲਾ) ਅਤੇ ਭਗਤਾਂ ਨੂੰ ਭਵ-ਸਾਗਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਜੀ ਨੂੰ ਸਫੁਰਨ ਹੋਇਆ। (ਅਨੁਭਵ ਵਿਚ ਪ੍ਰਗਾਸ ਹੋ ਉਠਿਆ)।੨।

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ,**
**ਸਿਵ ਸਨਕਾਦਿ ਸਮੁਧਰਿਆ॥**
**ਚਵਰਾਸੀਹ ਸਿਧ ਬੁਧ ਜਿਤੁ ਰਾਤੇ,**
**ਅੰਬਰੀਕ ਭਵਜਲੁ ਤਰਿਆ॥**

*ਉਚਾਰਣ :*

ਸਮੁਧਰਿਆ—'ਮੁ' ਲਗਾ ਔਂਕੜ ਉਚਾਰਣ ਦਾ ਭਾਗ ਬਣਾਓ। ਚਵਰਾਸੀਹ—ਅੰਤਲਾ 'ਹ' ਇਸ ਤੋਂ ਪਹਿਲੇ ਆਏ ਸੂਰ (ੀ) ਦੀ ਧੁਨੀ ਨੂੰ ਭਾਰਾ ਕਰਦਾ ਹੈ।

***ਪਦ ਅਰਥ :***

ਸਿਵਰਿ—ਸਿਮਰ ਕੇ। ਨਵ ਨਾਥ—ਨੌਂ ਨਾਥ। ਨਿਰੰਜਨੁ—ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰਨ ਵਾਲਾ। ਸਿਵ—ਸ਼ਿਵਜੀ। ਸਨਕਾਦਿ—ਸਨਕ ਆਦਿ ਬ੍ਰਹਮਾ ਦੇ ਚਾਰ ਪੁੱਤਰ (ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ)। ਸਮੁਧਰਿਆ—(ਸੰਸਾਰ ਸਾਗਰ ਤੋਂ) ਸਹਜੇ ਹੀ ਤਰ ਗਏ। ਚਵਰਾਸੀਹ—ਚੌਰਾਸੀ। ਬੁਧ—ਬੁਧੀਮਾਨ (ਬਹੁ-ਵਚਨ)। ਜਿਤੁ ਰਾਤੇ—ਜਿਸ

(ਨਾਮ) ਵਿਚ ਰੰਗੇ ਜਾਣ ਕਰਕੇ। ਭਵਜਲੁ—ਭੈ ਸਾਗਰ, ਡਰਾਉਣਾ ਸੰਸਾਰ-ਸਮੁੰਦਰ।

***ਅਰਥ :***

ਉਹੀ (ਗੁਰੂ-ਦਰ ਤੋਂ ਗੁਰ-ਦੀਖਿਆ ਵਜੋਂ ਪ੍ਰਾਪਤ ਹੋਇਆ) ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰਨ ਵਾਲਾ ਨਾਮ ਸਿਮਰ ਕੇ ਨੌਂ-ਨਾਥ, ਸ਼ਿਵਜੀ ਅਤੇ ਸਨਕ ਆਦਿਕ (ਬ੍ਰਹਮਾ ਦੇ ਪੁੱਤਰ) (ਸੰਸਾਰ-ਸਾਗਰ ਤੋਂ) ਸਹਜੇ ਹੀ ਤਰ ਗਏ।

ਜਿਸ ਨਾਮ ਵਿਚ ਰੰਗੇ ਜਾਣ ਕਾਰਨ ਚੌਰਾਸੀ ਸਿਧ, (ਕਿੰਨੇ ਹੀ) ਬੁਧੀਮਾਨ ਅਤੇ ਅੰਬਰੀਕ ਆਦਿਕ (ਭਗਤ) ਸੰਸਾਰ-ਸਾਗਰ ਤੋਂ ਤਰ ਗਏ।

**ਉਧਉ ਅਕ੍ਰੂਰੁ ਤਿਲੋਚਨੁ ਨਾਮਾ,**
**ਕਲਿ ਕਬੀਰ ਕਿਲਵਿਖ ਹਰਿਆ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ,**
**ਅਮਰਦਾਸ ਗੁਰ ਕਉ ਫੁਰਿਆ॥੩॥**

*ਉਚਾਰਣ :*

ਉਧਉ—ਉਚਾਰਣ 'ਉਧੌ'। ਭਗਤਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਅਛਲੁ—ਉਚਾਰਣ 'ਅ-ਛਲੁ'। ਕਉ--ਉਚਾਰਣ 'ਕੌ'।

***ਪਦ ਅਰਥ :***

ਉਧਉ ਅਕ੍ਰੂਰੁ—ਸ੍ਰੀ ਕ੍ਰਿਸ਼ਨ ਜੀ ਦੇ ਭਗਤ। ਨਾਮਾ—ਭਗਤ ਨਾਮਦੇਵ। ਕਲਿ—ਕਲਜੁਗ ਵਿਚ। ਕਿਲਵਿਖ ਹਰਿਆ—(ਨਾਮ-ਸਿਮਰਨ ਸਦਕਾ) ਪਾਪ ਕਟੇ ਗਏ।

***ਅਰਥ :***

(ਨਾਮ ਦੀ ਬਰਕਤਿ ਨਾਲ) ਸ੍ਰੀ ਉਧਉ, ਅਕ੍ਰੂਰੁ, ਤ੍ਰਿਲੋਚਨ, ਨਾਮਦੇਵ ਅਤੇ ਕਬੀਰ ਆਦਿਕ ਭਗਤ ਭਵਜਲ ਤਰ ਗਏ ਅਤੇ ਨਾਮ ਨੇ ਕਲਜੁਗੀ ਜੀਵਾਂ ਦੇ ਪਾਪ-ਦੋਖ ਨਵਿਰਤ ਕਰ ਦਿਤੇ।

ਉਹੀ ਅਛੱਲ (ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ ਕਰਨ ਵਾਲਾ) ਅਤੇ ਭਗਤਾਂ ਨੂੰ ਭਵ-ਸਾਗਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਜੀ ਨੂੰ ਸਫੁਰਨ ਹੋਇਆ (ਅਨੁਭਵ ਵਿਚ ਅਜਪਾ ਜਾਪ ਹੋ ਕੇ ਪ੍ਰਗਟ ਹੋਇਆ)।੩।

**ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ,**
**ਜਤੀ ਤਪੀਸੁਰ ਮਨਿ ਵਸਿਆ ॥**
**ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ,**
**ਚਰਣ ਚਿਤ ਅੰਮ੍ਰਿਤ ਰਸਿਆ ॥**

*ਉਚਾਰਣ :*

ਧਿਆਵਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਪਿਤਾਮਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ।

***ਪਦ ਅਰਥ :***

ਤਿਤੁ ਨਾਮਿ—ਉਸ ਨਾਮ ਵਿਚ। ਲਾਗਿ—ਜੁੜ ਕੇ। ਤੇਤੀਸ—ਤੇਤੀ ਕ੍ਰੋੜ ਦੇਵਤੇ। ਧਿਆਵਹਿ—ਧਿਆਉਂਦੇ ਹਨ। ਜਤੀ—ਜਤ ਧਾਰਨ ਵਾਲੇ, ਇੰਦਰੀਆਂ ਨੂੰ ਕਾਬੂ ਕਰਨ ਵਾਲੇ। ਤਪੀਸੁਰ—ਤਪ ਕਰਨ ਵਾਲੇ ਮਹਾਨ ਤਪੀ। ਮਨਿ—ਮਨ ਵਿਚ। ਸਿਮਰਿ—ਸਿਮਰ ਕੇ। ਗੰਗੇਵ ਪਿਤਾਮਹ—ਗੰਗਾ ਦੇ ਪੁੱਤਰ ਭੀਸ਼ਮ ਪਿਤਾਮਾ ਦੇ। ਚਰਣ ਚਿਤ—ਪ੍ਰਭੂ-ਚਰਨਾਂ ਦੀ ਚਿਤਵਨੀ ਸਦਕਾ। ਅੰਮ੍ਰਿਤ ਰਸਿਆ—ਅੰਮ੍ਰਿਤ-ਰਸ ਦਾ ਸਿੰਚਣ ਹੋਇਆ।

***ਅਰਥ :***

ਉਸ (ਗੁਰੂ-ਦਰੋਂ ਗੁਰ-ਦੀਖਿਆ ਵਜੋਂ ਪ੍ਰਾਪਤ ਹੋਏ) ਨਾਮ ਵਿਚ ਜੁੜ ਕੇ ਤੇਤੀ ਕ੍ਰੋੜ ਦੇਵਤੇ (ਨਾਮੀ ਵਾਹਿਗੁਰੂ ਨੂੰ) ਧਿਆਉਂਦੇ ਹਨ। ਜਤ ਧਾਰਨ ਵਾਲੇ ਜਤੀਆਂ ਅਤੇ ਤਪ ਕਰਨ ਵਾਲੇ ਤਪੀਸ਼ਰਾਂ ਦੇ ਮਨ ਵਿਚ ਵੀ (ਗੁਰ-ਦੀਖਿਅਤ ਹੋਣ ਕਾਰਨ ਹੀ ਨਾਮ) ਵਸਿਆ।

ਉਹ (ਗੁਰੂ-ਦਰੋਂ ਗੁਰ-ਦੀਖਿਆ ਵਜੋਂ ਪ੍ਰਾਪਤ ਹੋਇਆ) ਨਾਮ ਸਿਮਰ ਕੇ ਹੀ, ਅਥਵਾ, ਪ੍ਰਭੂ-ਚਰਨਾਂ ਦੀ ਚਿਤਵਨੀ ਸਦਕਾ ਹੀ ਗੰਗਾ ਦੇ ਪੁੱਤਰ ਭੀਸ਼ਮ ਪਿਤਾਮਾ ਦੇ ਚਿਤ ਵਿਚ ਅੰਮ੍ਰਿਤ-ਰਸ ਦਾ ਸਿੰਚਣ ਹੋਇਆ।

**ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ,**
**ਸਤ ਕਰਿ ਸੰਗਤਿ ਉਧਰੀਆ ॥**
**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ,**
**ਅਮਰਦਾਸ ਗੁਰ ਕਉ ਫੁਰਿਆ ॥੪॥**

*ਉਚਾਰਣ :*

ਗਰੂਅ ਮਤਿ—ਸਮਾਸੀ ਸ਼ਬਦ ਹੈ। ਗਰੂਅ—ਅੰਤਲਾ 'ਅ' ਇਸ ਤੋਂ ਪਹਿਲਾਂ ਆਏ ਅੱਖਰ 'ਰ' ਨੂੰ ਲਗੇ ਦੀਰਘ ਸੁਰ ( ੂ ) ਦੀ ਧੁਨੀ ਨੂੰ ਲੰਮੇਰਾ ਕਰਨ ਲਈ ਹੈ। ਭਗਤਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਅਛਲੁ—ਉਚਾਰਣ 'ਅ-ਛਲੁ'। ਕਉ—ਉਚਾਰਣ 'ਕੌ'।

***ਪਦ ਅਰਥ :***

ਤਿਤੁ ਨਾਮਿ—ਉਸ ਨਾਮ ਵਿਚ (ਜੁੜ ਕੇ)। ਗੁਰੂ ਗੰਭੀਰ ਗਰੂਅ ਮਤਿ—ਗੰਭੀਰ ਅਤੇ ਗੌਰਵ-ਸ਼ੀਲ ਮਤਿ ਵਾਲੇ ਗੁਰੂ ਦੇ। ਸਤ ਕਰਿ ਸੰਗਤਿ—[ਅਨਵੈ—ਸਤ-ਸੰਗਤਿ ਕਰਿ] ਸਤ-ਸੰਗਤਿ ਕਰਕੇ। ਉਧਰੀਆ—ਤਰ ਗਈ ਹੈ।

***ਅਰਥ :***

ਗੰਭੀਰ ਅਤੇ ਗੌਰਵ-ਸ਼ੀਲ ਮਤਿ ਵਾਲੇ ਗੁਰੂ ਦੇ ਉਸ ਨਾਮ ਵਿਚ ਜੁੜ ਕੇ ਅਤੇ ਸਤ-ਸੰਗਤਿ ਸਦਕਾ ਹੀ ਲੋਕਾਈ ਸੰਸਾਰ-ਸਾਗਰ ਤੋਂ ਤਰੀ ਹੈ, ਤਰ ਰਹੀ ਹੈ ਅਤੇ ਤਰਦੀ ਰਹੇਗੀ।

ਓਹੀ ਅਛੱਲ (ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ ਕਰਨ ਵਾਲਾ) ਅਤੇ ਭਗਤਾਂ ਨੂੰ ਭਵ-ਸਾਗਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਜੀ ਨੂੰ ਸਫੁਰਨ ਹੋਇਆ (ਅਨੁਭਵ ਵਿਚ ਅਜਪਾ ਜਾਪ ਹੋ ਕੇ ਪ੍ਰਗਟ ਹੋਇਆ।੪।

**ਨਾਮ ਕਿਤਿ ਸੰਸਾਰਿ, ਕਿਰਣਿ ਰਵਿ ਸੁਰਤਰ ਸਾਖਹ॥**
**ਉਤਰਿ ਦਖਿਣਿ ਪੁਬਿ ਦੇਸਿ, ਪਸ੍ਚਮਿ ਜਸੁ ਭਾਖਹ॥**

*ਉਚਾਰਣ :*

ਸਾਖਹ, ਭਾਖਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ।

***ਪਦ ਅਰਥ :***

ਨਾਮ ਕਿਤਿ—ਨਾਮ ਦੀ ਕੀਰਤੀ। ਸੰਸਾਰਿ—ਸੰਸਾਰ ਵਿਚ। ਕਿਰਣਿ ਰਵਿ—ਸੂਰਜ ਦੀਆਂ ਕਿਰਨਾਂ। ਸੁਰਤਰ—ਸੁਰਗ-ਲੋਕ ਦਾ ਕਲਪ-ਬ੍ਰਿਛ। ਸੁਰਤਰ ਸਾਖਹ—ਕਲਪ-ਬ੍ਰਿਛ ਦੀਆਂ ਸ਼ਾਖ਼ਾਂ (ਦੀ ਕਾਮਨਾ-ਪੂਰਕ ਸੋਭਾ)। ਉਤਰਿ—ਉੱਤਰ (ਦਿਸ਼ਾ) ਵਿਚ। ਦਖਿਣਿ—ਦੱਖਣ ਵਿਚ। ਪੁਬਿ—ਪੂਰਬ ਵਿਚ। ਪਸ੍ਚਮਿ—ਪੱਛਮ ਵਿਚ। ਭਾਖਹ—ਭਾਖੀਦਾ ਹੈ, ਗਾਈਦਾ ਹੈ।

*ਅਰਥ :*

(ਵਾਹਿਗੁਰੂ) ਨਾਮ ਦੀ ਕੀਰਤੀ ਸੰਸਾਰ ਵਿਚ ਇਵੇਂ ਪਸਰੀ ਹੋਈ ਹੈ, ਜਿਵੇਂ ਸੂਰਜ ਦੀਆਂ ਕਿਰਨਾਂ (ਦਾ ਪ੍ਰਕਾਸ਼) ਅਤੇ ਸੁਰਗ-ਲੋਕ ਦੇ (ਕਲਪ-) ਬ੍ਰਿਛ ਦੀਆਂ ਸ਼ਾਖਾਂ (ਦੀ ਕਾਮਨਾ-ਪੂਰਕ ਸੋਭਾ)। (ਸੰਸਾਰ ਦੇ) ਉੱਤਰ ਵਿਚ, ਦੱਖਣ ਵਿਚ, ਪੂਰਬ ਵਿਚ ਅਤੇ ਪੱਛਮ ਵਿਚ, ਭਾਵ, ਹਰੇਕ ਦਿਸ਼ਾ ਵਿਚ ਅਤੇ ਹਰੇਕ ਦੇਸ ਵਿਚ ਹਰਿ-ਨਾਮ-ਜਸ ਹੀ ਗਾਈਦਾ ਹੈ।

**ਜਨਮੁ ਤ ਇਹੁ ਸਕਯਥੁ, ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥**
**ਸੁਰਿ ਨਰ ਗਣ ਗੰਧਰਬ, ਛਿਅ ਦਰਸਨ ਆਸਾਸੈ ॥**

*ਉਚਾਰਣ :*

ਸਕਯਥੁ—ਉਚਾਰਣ 'ਸਕਇਅਥੁ'। ਛਿਅ—ਅੰਤਲਾ 'ਅ' ਇਸ ਤੋਂ ਪਹਿਲਾਂ ਆਏ ਅੱਖਰ 'ਛ' ਨੂੰ ਲਗੇ ਹ੍ਰਸ੍ਵ ਸ੍ਵਰ (ਿ) ਦੀ ਧੁਨੀ ਨੂੰ ਲੰਮੇਰਾ ਕਰਨ ਲਈ ਹੈ, ਜੋ ਲੰਮੇਰੀ ਹੋ ਕੇ ਲਾਂ (ੇ) ਦੀ ਧੁਨੀ ਵਿਚ ਵਟੀਜ ਜਾਂਦੀ ਹੈ।

*ਪਦ ਅਰਥ :*

ਜਨਮੁ—ਮਨੁੱਖਾ ਜਨਮ। ਸਕਯਥੁ—ਸਕਾਰਥਾ, ਸਫਲਾ। ਜਿਤੁ—ਜਿਸ (ਜਨਮ) ਦੁਆਰਾ। ਰਿਦੈ—ਹਿਰਦੇ ਵਿਚ। ਨਿਵਾਸੈ—ਵਸ ਜਾਏ। ਸੁਰਿ—ਦੇਵਤੇ। ਨਰ—ਮਨੁੱਖ। ਗਣ—ਦੇਵਤਿਆਂ ਦੇ ਸੇਵਕ। ਗੰਧਰਬ—ਦੇਵਤਿਆਂ ਦੇ ਰਾਗੀ। ਛਿਅ ਦਰਸਨ—ਛੇ ਭੇਖਾਂ (ਜੋਗੀ, ਜੰਗਮ, ਜੈਨੀ, ਸੰਨਿਆਸੀ, ਵੈਰਾਗੀ ਅਤੇ ਮਦਾਰ) ਦੇ ਧਾਰਨ ਵਾਲੇ। ਆਸਾਸੈ—ਲੋਚਦਾ ਹੈ (ਹਰ ਕੋਈ)।

*ਅਰਥ :*

ਮਨੁੱਖਾ-ਜਨਮ ਤਾਂ ਅਜਿਹਾ ਹੀ ਸਕਾਰਥਾ (ਸਫਲਾ) ਜਾਣੋ, ਜਿਸ ਦੁਆਰਾ ਹਰਿ-ਨਾਮ ਹਿਰਦੇ ਵਿਚ ਵਸ ਜਾਏ।

ਕੀ ਦੇਵਤੇ, ਕੀ ਮਨੁੱਖ, ਕੀ ਗਣ, ਕੀ ਗੰਧਰਬ ਅਤੇ ਛੇ ਭੇਖਾਂ ਦੇ ਧਾਰਨੀ ਆਦਿ ਹਰ ਕੋਈ (ਨਾਮ ਨੂੰ ਹੀ) ਲੋਚਦਾ ਹੈ।

**ਭਲਉ ਪ੍ਰਸਿਧੁ ਤੇਜੋ ਤਨੌ,**
**ਕਲ੍ਯ ਜੋੜਿ ਕਰ ਧ੍ਯਾਇਅਉ ॥**
**ਸੋਈ ਨਾਮੁ ਭਗਤ ਭਵਜਲ ਹਰਣੁ,**
**ਗੁਰ ਅਮਰਦਾਸ ਤੈ ਪਾਇਓ ॥੫॥**

*ਉਚਾਰਣ :*

ਭਲਉ—ਉਚਾਰਣ 'ਭਲੌ'। ਕਲ੍ਯ, ਧ੍ਯਾਇਅਉ—ਉਚਾਰਣ 'ਕਲਿਅ', 'ਧਿਆਇਅਉ'। ਤੈ—ਉਚਾਰਣ ਨਾਸਕੀ।

***ਪਦ ਅਰਥ :***

ਭਲਉ—ਭਲਾ ਹੈ। ਪ੍ਰਸਿਧੁ ਤੇਜੋ ਤਨੌ—ਸ੍ਰੀ ਤੇਜ ਭਾਨ ਜੀ ਦਾ ਜਗਤ-ਪ੍ਰਸਿਧ ਸਪੁੱਤਰ। ਤਨੌ—ਸਪੁੱਤਰ। ਜੋੜਿ ਕਰ—ਹੱਥ ਜੋੜ ਕੇ। ਭਗਤ ਭਵਜਲ ਹਰਣੁ—ਭਗਤਾਂ ਦਾ ਸੰਸਾਰ ਵਿਖੇ ਜਨਮ ਮਰਨ ਮੇਟਣ ਵਾਲਾ। ਭਵਜਲ—ਜਨਮ ਮਰਨ।

***ਅਰਥ :***

ਉਹ ਨਾਮ ਹੀ ਭਗਤਾਂ ਦਾ ਸੰਸਾਰ ਵਿਖੇ ਜਨਮ ਮਰਨ ਮੇਟਣ ਵਾਲਾ ਹੈ। ਹੇ ਗੁਰੂ ਅਮਰਦਾਸ ਪਾਤਿਸ਼ਾਹ! (ਇਹ ਨਾਮ) ਤੈਂ (ਆਪ ਜੀ ਨੇ) ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਪ੍ਰਾਪਤ ਕੀਤਾ ਹੈ, ਜਿਸ ਦੇ ਤੁਫ਼ੈਲ ਤੂੰ ਭੱਲਿਆਂ ਦੀ ਕੁਲ ਵਿਚ ਸ੍ਰੀ ਤੇਜਭਾਨ ਦਾ ਸਪੁੱਤਰ (ਜਗਤ-ਗੁਰੂ) ਪ੍ਰਸਿਧ ਹੋਇਆ ਹੈਂ। ਮੈਂ ਕਲ੍ਯ ਨੇ ਹੱਥ ਜੋੜ (ਭਾਵ, ਨਿਮ੍ਰੀ-ਭੂਤ ਹੋ) ਕੇ ਆਪ ਜੀ ਨੂੰ ਹੀ ਧਿਆਇਆ ਹੈ।੫।

**ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ,**
**ਨਾਮਿ ਖੰਡ ਬ੍ਰਹਮੰਡ ਧਾਰੇ ॥**
**ਜਹ ਨਾਮੁ ਸਮਾਧਿਓ,**
**ਹਰਖੁ ਸੋਗੁ ਸਮ ਕਰਿ ਸਹਾਰੇ ॥**

*ਉਚਾਰਣ :*

ਧਿਆਵਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਬ੍ਰਹਮੰਡ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਠੀਕ ਨਹੀਂ। ਜਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ; ('ਜਹਾਂ' ਦਾ ਸੰਖਿਪਤ ਰੂਪ ਹੈ) ਉਚਾਰਣ ਨਾਸਕੀ।

***ਪਦ ਅਰਥ :***

ਦੇਵ ਤੇਤੀਸ—ਤੇਤੀ ਕ੍ਰੋੜ ਦੇਵਤੇ। ਸਾਧਿਕ—ਸਾਧਨਾ ਕਰਨ ਵਾਲੇ ਜਗਿਆਸੂ। ਸਿਧ ਨਰ—ਸਿਧੀ ਨੂੰ ਪ੍ਰਾਪਤ ਹੋਏ ਪੁਰਖ। ਨਾਮਿ—ਨਾਮ ਨੇ। ਧਾਰੇ—ਇਸਥਿਤ ਕੀਤੇ ਹੋਏ ਹਨ। ਜਹ—ਜਿਥੇ, ਜਿਸ ਹਿਰਦੇ ਵਿਚ। ਨਾਮੁ

ਸਮਾਧਿਓ—ਨਾਮ ਸਮਾਧੀ ਦਾ ਅਧਾਰ ਬਣਿਆ। ਹਰਖੁ—ਖੇੜਾ, ਖ਼ੁਸ਼ੀ। ਸੋਗੁ—ਗ਼ਮ। ਸਮ ਕਰਿ—ਇਕ-ਸਮਾਨ ਕਰਕੇ। ਸਹਾਰੇ—ਸਹਿਨ ਕੀਤੇ।

***ਅਰਥ :***

ਨਾਮ ਨੂੰ ਤੇਤੀ ਕ੍ਰੋੜ ਦੇਵਤੇ, ਸਾਧਿਕ (ਸਾਧਨਾ ਕਰਨ ਵਾਲੇ ਜਗਿਆਸੂ) ਅਤੇ ਸਿਧ ਪੁਰਸ਼ (ਸਿਧੀ ਨੂੰ ਪ੍ਰਾਪਤ ਹੋਏ ਜੋਗੀ) ਧਿਆਉਂਦੇ ਹਨ, ਨਾਮ ਨੇ ਸਾਰੇ ਖੰਡ ਬ੍ਰਹਮੰਡ ਇਸਥਿਤ ਕੀਤੇ ਹੋਏ ਹਨ।

ਜਿਥੇ ਜਿਥੇ (ਭਾਵ, ਜਿਸ ਜਿਸ ਹਿਰਦੇ ਵਿਚ) ਨਾਮ ਸਮਾਧੀ ਦਾ ਅਧਾਰ ਬਣਿਆ, ਓਥੇ (ਸੰਸਾਰੀ) ਖੇੜਾ ਅਤੇ ਗ਼ਮ (ਖ਼ੁਸ਼ੀ ਅਤੇ ਗ਼ਮੀ) ਇਕ-ਸਮਾਨ ਕਰਕੇ ਸਹਿਣ ਕੀਤੇ ਜਾਂਦੇ ਹਨ।

**ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥**
**ਸੋਈ ਨਾਮੁ ਪਦਾਰਥੁ ਅਮਰ ਗੁਰ, ਤੁਸਿ ਦੀਓ ਕਰਤਾਰਿ ॥੬॥**

***ਪਦ ਅਰਥ :***

ਸਿਰੋਮਣਿ—ਸਿਰਮੌਰ। ਸਰਬ ਮੈ—ਸਾਰਿਆਂ (ਸਾਧਨਾਂ) ਵਿਚੋਂ। ਰਹੇ ਲਿਵ ਧਾਰਿ—ਸੁਰਤੀ ਬਿਰਤੀ ਜੋੜਦੇ ਆ ਰਹੇ ਹਨ। ਅਮਰ ਗੁਰ (ਸੰਪ੍ਰਦਾਨ ਕਾਰਕ) ਗੁਰੂ ਅਮਰਦਾਸ (ਜੀ) ਨੂੰ। ਤੁਸਿ ਦੀਓ—ਤ੍ਰੁਠ ਕੇ ਦਾਨ ਦਿਤਾ ਹੈ। ਕਰਤਾਰਿ—ਕਰਤਾ ਪੁਰਖ ਨੇ।

***ਅਰਥ :***

(ਪ੍ਰਭੂ-ਮਿਲਾਪ ਦੇ) ਸਾਰਿਆਂ (ਸਾਧਨਾਂ) ਵਿਚੋਂ ਗੁਰਮਤਿ-ਨਾਮ ਹੀ ਸਿਰਮੌਰ ਹੈ, ਭਗਤ ਜਨ ਏਸੇ ਗੁਰਮਤਿ-ਨਾਮ ਵਿਚ ਹੀ ਸੁਰਤੀ ਬਿਰਤੀ ਜੋੜਦੇ ਚਲੇ ਆ ਰਹੇ ਹਨ।

ਓਹੀ (ਸ਼੍ਰੋਮਣੀ) ਨਾਮ-ਪਦਾਰਥ ਕਰਤਾ ਪੁਰਖ ਨੇ ਗੁਰੂ ਅਮਰਦਾਸ ਨੂੰ ਤ੍ਰੁਠ ਕੇ ਪ੍ਰਦਾਨ ਕੀਤਾ ਹੈ।੬।

**ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ,**
**ਗਰੂਅ ਮਤਿ ਨਿਰਵੈਰਿ ਲੀਣਾ ॥**
**ਜਿਸੁ ਧੀਰਜੁ ਧੁਰਿ ਧਵਲੁ,**
**ਧੁਜਾ ਸੇਤਿ ਬੈਕੁੰਠ ਬੀਣਾ ॥**

*ਉਚਾਰਣ :*

ਸੂਰਉ-ਉਚਾਰਣ 'ਸੂਰੋ'। ਗਰੂਅ—ਅੰਤਲਾ 'ਅ' ਇਸ ਤੋਂ ਪਾਹਲਾਂ ਆਏ ਅੱਖਰ 'ਰ' ਨੂੰ ਲਗੇ ਸੁਰ ( ੂ ) ਦੀ ਧੁਨੀ ਨੂੰ ਹੋਰ ਲੰਮਾ ਕਰਦਾ ਹੈ।

***ਪਦ ਅਰਥ :***

ਸਤਿ ਸੂਰਉ—ਸਤਿ-ਨਾਮ ਦਾ (ਖੜਗ-ਧਾਰੀ) ਸੂਰਮਾ। ਸੀਲਿ—ਸਹਿਨ-ਸ਼ੀਲਤਾ ਕਰਕੇ। ਬਲਵੰਤੁ—ਬਲਕਾਰੀ, ਬਲਵਾਨ। ਸਤ ਭਾਇ—ਪਵਿੱਤਰ ਭਾਵਨੀ ਸੰਜੁਕਤ। ਸੰਗਤਿ ਸਘਨ—ਸੰਘਣੀ ਸਿਖ - ਸੰਗਤ ਵਾਲਾ। ਗਰੂਅ ਮਤਿ—ਗੌਰਵ-ਸ਼ੀਲ ਮਤਿ ਵਾਲਾ। ਨਿਰਵੈਰਿ—ਵੈਰ-ਰਹਿਤ (ਬ੍ਰਹਮ) ਵਿਚ। ਲੀਣਾ—ਲੀਨ ਰਹਿਣ ਵਾਲਾ। ਧੀਰਜੁ ਧਵਲੁ—ਧਵਲ ਰੂਪ (ਅਚਲ) ਧੀਰਜ। ਧੁਰਿ—ਧੁਰ ਤੋਂ। ਧੁਜਾ—ਝੰਡਾ, ਨਿਸ਼ਾਨ ਸਾਹਿਬ। ਸੇਤਿ ਬੈਕੁੰਠ—ਬੈਕੁੰਠ ਦੇ ਪੁਲ ਉਤੇ। ਬੀਣਾ—ਬਣਿਆ ਹੋਇਆ।

***ਅਰਥ :***

(ਸ੍ਰੀ ਗੁਰੂ ਅਮਰਦਾਸ ਪਾਤਸ਼ਾਹ) ਸਤਿ-ਨਾਮ ਦਾ (ਖੜਗ-ਧਾਰੀ) ਸੂਰਮਾ ਹੈ, ਸਹਿਨ-ਸ਼ੀਲਤਾ ਕਰਕੇ ਬਲਵਾਨ ਹੈ, ਪਵਿੱਤਰ ਭਾਵਨੀ ਸੰਜੁਕਤ ਸੰਘਣੀ ਸਿਖ-ਸੰਗਤ ਵਾਲਾ, ਗੌਰਵ-ਸ਼ੀਲ ਮਤਿ ਵਾਲਾ, ਵੈਰ-ਰਹਿਤ (ਬ੍ਰਹਮ) ਵਿਚ ਸਦਾ ਲੀਨ ਰਹਿਣ ਵਾਲਾ ਹੈ।

ਜਿਸ ਨੂੰ ਧਵਲ ਰੂਪ (ਅਚੱਲ) ਧੀਰਜ ਧੁਰ ਤੋਂ ਮਿਲਿਆ ਹੋਇਆ ਹੈ, ਜਿਸ ਦਾ (ਭਗਤ ਜਨਾਂ ਦੀ ਪ੍ਰੇਰਨਾ ਅਤੇ ਸੁਰੱਖਿਆ ਅਤੇ ਪਾਰ-ਉਤਾਰੇ ਦਾ ਜ਼ਾਮਨ) ਨਿਸ਼ਾਨ ਸਾਹਿਬ ਬੈਕੁੰਠ ਦੇ ਪੁਲ ਉਤੇ ਬਣਿਆ ਹੋਇਆ ਹੈ।

**ਪਰਸਹਿ ਸੰਤ ਪਿਆਰੁ, ਜਿਹ ਕਰਤਾਰਹ ਸੰਜੋਗੁ ॥**
**ਸਤਿਗੁਰੂ ਸੇਵਿ ਸੁਖੁ ਪਾਇਓ,**
**ਅਮਰਿ ਗੁਰਿ ਕੀਤਉ ਜੋਗੁ ॥੭॥**

*ਉਚਾਰਣ :*

ਪਰਸਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਜਿਹ, ਕਰਤਾਰਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਠੀਕ ਨਹੀਂ। ਕੀਤਉ—ਉਚਾਰਣ 'ਕੀਤੋ'।

***ਪਦ ਅਰਥ :***

ਪਰਸਹਿ—ਪਰਸਦੇ ਹਨ, ਮਾਣਦੇ ਹਨ। ਸੰਤ ਪਿਆਰੁ—ਸੰਤ-ਸਤਿਗੁਰੂ (ਗੁਰੂ ਅਮਰਦਾਸ ਪਾਤਿਸ਼ਾਹ ਜੀ) ਦਾ ਪਿਆਰ। ਜਿਹ—ਜਿਸ (ਗੁਰੂ ਅਮਰਦਾਸ ਪਾਤਿਸ਼ਾਹ ਜੀ) ਦਾ। ਕਰਤਾਰਹ ਸੰਜੋਗੁ—ਕਰਤਾਰ-ਪ੍ਰਭੂ ਦਾ ਮਿਲਾਪ। ਸੇਵਿ—ਸੇਵ ਕੇ, ਸਿਮਰ ਕੇ। ਅਮਰਿ ਗੁਰਿ—ਗੁਰੂ ਅਮਰਦਾਸ (ਜੀ) ਨੇ। ਕੀਤਉ ਜੋਗੁ—(ਪ੍ਰਭੂ ਨਾਲ) ਮੇਲ ਕਰ ਦਿਤਾ ਹੈ।

***ਅਰਥ :***

ਸੰਤ-ਸਤਿਗੁਰੂ (ਗੁਰੂ ਅਮਰਦਾਸ ਪਾਤਿਸ਼ਾਹ), ਜਿਸ ਨੂੰ ਕਰਤਾਰ ਦਾ ਅੰਤਰ-ਆਤਮੇ ਮਿਲਾਪ ਪ੍ਰਾਪਤ ਹੈ, ਉਸ ਦਾ ਪਿਆਰ (ਸਿਖ-ਸੇਵਕ) ਮਾਣਦੇ ਹਨ।

(ਉਹਨਾਂ ਨੇ) ਸਤਿਗੁਰੂ (ਅਮਰਦਾਸ ਜੀ) ਨੂੰ ਸੇਵ ਕੇ ਆਤਮ-ਸੁਖ ਪ੍ਰਾਪਤ ਕੀਤਾ ਹੈ, ਗੁਰੂ ਅਮਰਦਾਸ (ਜੀ) ਨੇ ਉਹਨਾਂ ਦਾ ਪ੍ਰਭੂ ਨਾਲ ਮੇਲ ਕਰ ਦਿਤਾ ਹੈ।੭।

**ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ,**
**ਸਦਾ ਚਾਯ ਮੁਖਿ ਮਿਸ੍ਟ ਬਾਣੀ॥**
**ਧਨਿ ਸਤਿਗੁਰੁ ਸੇਵਿਓ,**
**ਜਿਸੁ ਪਸਾਇ ਗਤਿ ਅਗਮ ਜਾਣੀ॥**

*ਉਚਾਰਣ :*

ਨਾਵਣੁ—'ਨ' ਉਚਾਰਣ ਭਾਰ ਸਹਿਤ। ਚਾਯ—ਉਚਾਰਣ 'ਚਾਇ'। ਮਿਸ੍ਟ—ਮੂਲ-ਅੱਖਰ 'ਸ' ਅਤੇ ਪੈਰ-ਅੱਖਰ 'ਟ' ਦਾ ਉਚਾਰਣ ਮਿਲਵਾਂ।

***ਪਦ ਅਰਥ :***

ਨਾਵਣੁ—(ਸੱਚਾ) ਇਸ਼ਨਾਨ। ਰਸ ਖਾਣੁ—ਰਸਾਂ ਦਾ ਖਾਣਾ, ਭੋਗਣਾ। ਚਾਯ—ਚਾਅ ਵਿਚ, ਖੇੜੇ ਵਿਚ। ਮੁਖਿ—ਮੂੰਹ ਵਿਚ। ਮਿਸ੍ਟ ਬਾਣੀ—ਮਿੱਠੀ ਬਾਣੀ, ਅੰਮ੍ਰਿਤ-ਬਾਣੀ। ਜਿਸੁ ਪਸਾਇ—ਜਿਸ ਦੇ ਪ੍ਰਸਾਦ (ਕਿਰਪਾ) ਸਦਕਾ। ਗਤਿ—(ਮਿਲਾਪ ਦੀ) ਜੁਗਤੀ। ਅਗਮ—ਅਪਹੁੰਚ ਵਾਹਿਗੁਰੂ।

***ਅਰਥ :***

(ਗੁਰੂ ਅਮਰਦਾਸ ਜੀ ਲਈ) ਨਾਮ (ਸੱਚਾ) ਇਸ਼ਨਾਨ ਹੈ, ਨਾਮ ਹੀ ਰਸਾਂ ਦਾ ਭੋਗਣਾ ਅਤੇ ਨਾਮ-ਰਸ ਹੀ ਭੋਜਨ ਹੈ, ਮੁਖ ਵਿਚ (ਨਾਮ-ਰੂਪ)

ਅੰਮ੍ਰਿਤ-ਬਾਣੀ ਹੋਣ ਸਦਕਾ (ਗੁਰੂ ਪਾਤਿਸ਼ਾਹ) ਸਦਾ ਖੇੜੇ ਵਿਚ ਵਿਗਸਿਆ ਰਹਿੰਦਾ ਹੈ।

ਧੰਨਤਾ ਜੋਗ ਹਨ,(ਜਿਨ੍ਹਾਂ ਨੇ ਅਜਿਹੇ) ਸਤਿਗੁਰੂ (ਗੁਰੂ ਅਮਰਦਾਸ ਜੀ) ਨੂੰ ਸੇਵਿਆ ਹੈ, ਜਿਸ ਦੇ ਪ੍ਰਸਾਦ (ਕਿਰਪਾ) ਸਦਕਾ ਉਹਨਾਂ ਅਪਹੁੰਚ ਵਾਹਿਗੁਰੂ ਦੀ ਗਤੀ (ਮਿਲਾਪ ਦੀ ਜੁਗਤੀ) ਜਾਣ ਲਈ ਹੈ।

**ਕੁਲ ਸੰਬੂਹ ਸਮੁਧਰੇ, ਪਾਯਉ ਨਾਮ ਨਿਵਾਸੁ ॥**
**ਸਕਯਥੁ ਜਨਮੁ ਕਲ੍ਹੁਚਰੈ, ਗੁਰੁ ਪਰਸ੍ਹਿਉ ਅਮਰ ਪ੍ਰਗਾਸੁ ॥੮॥**

*ਉਚਾਰਨ :*

ਪਾਯਉ—ਉਚਾਰਣ 'ਪਾਇਅਉ'। ਸਕਯਥੁ—ਉਚਾਰਣ 'ਸਕਇਅਥ'। ਕਲ੍ਹੁਚਰੈ—ਸੰਧੀ (ਕਲਿਅ+ਉਚਰੈ) ਉਚਾਰਣ 'ਕਲਿਉਚਰੈ'। ਪਰਸ੍ਹਿਉ—ਉਚਾਰਣ 'ਪਰਸਿਅਉ'।

***ਪਦ ਅਰਥ :***

ਕੁਲ ਸੰਬੂਹ—ਸਾਰੇ ਕੁਲ (ਖ਼ਾਨਦਾਨ)। ਸਮੁਧਰੇ—ਸਹਜੇ ਹੀ ਤਰ ਗਏ, ਪਾਰ ਪੈ ਗਏ। ਪਾਯਉ—ਪਾਇਆ, ਪ੍ਰਾਪਤ ਕੀਤਾ। ਸਕਯਥੁ—ਸਕਾਰਥਾ, ਸਫਲਾ। ਕਲ੍ਹੁਚਰੈ—ਕਲ੍ਹ ਭੱਟ ਕਥਨ ਕਰਦਾ ਹੈ।

***ਅਰਥ :***

(ਜਿਨ੍ਹਾਂ ਜੀਵਾਂ ਨੇ ਗੁਰੂ-ਸੇਵਾ ਦੇ ਤੁਫ਼ੈਲ ਹਿਰਦੇ ਵਿਚ) ਨਾਮ ਦਾ ਨਿਵਾਸ ਪ੍ਰਾਪਤ ਕਰ ਲਿਆ, ਉਹਨਾਂ ਦੇ ਸਾਰੇ ਕੁਲ (ਖ਼ਾਨਦਾਨ) (ਭਵ-ਸਾਗਰ ਤੋਂ ਸਹਜੇ ਹੀ) ਤਰ ਗਏ।

ਸ੍ਰੀ ਕਲ੍ਹ ਭੱਟ ਕਥਨ ਕਰਦਾ ਹੈ, ਉਹਨਾਂ ਦਾ ਮਨੁੱਖਾ ਜਨਮ ਸਕਾਰਥਾ ਹੈ, (ਜਿਨ੍ਹਾਂ ਨੇ) ਗੁਰੂ ਅਮਰਦਾਸ ਜੀ ਨੂੰ ਪਰਸਿਆ ਹੈ, ਜੋ ਆਤਮ-ਪ੍ਰਗਾਸ ਕਰਨ ਵਾਲਾ ਜਗਤ-ਗੁਰੂ ਹੈ।੮।

**ਬਾਰਿਜੁ ਕਰਿ ਦਾਹਿਣੈ, ਸਿਧਿ ਸਨਮੁਖ ਮੁਖੁ ਜੋਵੈ ॥**
**ਰਿਧਿ ਬਸੈ ਬਾਂਵਾਂਗਿ, ਜੁ ਤੀਨਿ ਲੋਕਾਂਤਰ ਮੋਹੈ ॥**

***ਪਦ ਅਰਥ :***

ਬਾਰਿਜੁ—ਵਾਰਿ (ਸਮੁੰਦਰ) ਤੋਂ, ਜੁ (ਜਿਸ ਦਾ ਜਨਮ ਹੈ), ਲਛਮੀ। ਕਰਿ—ਹੱਥ ਵਲ। ਕਰਿ ਦਾਹਿਣੈ—ਸੱਜੇ ਹੱਥ ਵੱਲ। ਸਿਧਿ—ਸਿੱਧੀ,

ਕਰਾਮਾਤੀ-ਸ਼ਕਤੀ। ਸਨਮੁਖ—ਸਾਹਮਣੇ। ਮੁਖੁ ਜੋਵੈ—ਮੂੰਹ ਤਕ ਰਹੀ ਹੈ, ਮੁਖਾਰਬਿੰਦ ਨਿਹਾਰ ਰਹੀ ਹੈ। ਰਿਧਿ—ਅਲੌਕਿਕ ਸ਼ਕਤੀ। ਬਾਂਵਾਂਗਿ—ਬਾਵੇਂ ਅੰਗ ਵਲ, ਖੱਬੇ ਪਾਸੇ। ਤੀਨਿ ਲੋਕਾਂਤਰ—ਤਿੰਨਾਂ ਭਵਨਾਂ ਵਿਚ। ਮੋਹੈ—ਮੋਂਹਦੀ ਹੈ, ਲੁਭਾਇਮਾਨ ਕਰਦੀ ਹੈ।

***ਅਰਥ :***

(ਗੁਰੂ ਅਮਰਦਾਸ ਜੀ ਦੇ) ਸੱਜੇ ਹੱਥ ਵਲ (ਪਾਸੇ) ਲਛਮੀ (ਹੁਕਮ ਦੀ ਪਾਲਣਾ ਕਰਨ ਲਈ ਹੱਥ ਜੋੜੀ ਖੜੀ) ਹੈ, ਸਿੱਧੀ ਸਾਹਮਣੇ ਪਾਸੇ ਆਪ ਜੀ ਦਾ ਮੁਖਾਰਬਿੰਦ ਨਿਹਾਰ ਰਹੀ ਹੈ (ਕਿ ਮੁਖੋਂ ਨਿਕਲੇ ਹੁਕਮ ਦੀ ਪਾਲਣਾ ਕਰ ਕੇ ਸੁਰਖ਼ਰੂ ਹੋਵੇ)।

ਰਿੱਧੀ, ਜੋ ਤਿੰਨਾਂ ਭਵਨਾਂ ਵਿਚ (ਲੋਕਾਂ ਨੂੰ) ਲੁਭਾਇਮਾਨ ਕਰਦੀ ਹੈ, ਆਪ ਜੀ ਦੇ ਖੱਬੇ ਹੱਥ ਵਲ (ਪਾਸੇ) (ਹੁਕਮ ਦੀ ਪਾਲਣਾ ਕਰ ਕੇ ਸਫਲ ਹੋਣ ਲਈ) ਵਸਦੀ ਹੈ।

**ਰਿਦੈ ਬਸੈ ਅਕਹੀਉ, ਸੋਇ ਰਸੁ ਤਿਨ ਹੀ ਜਾਤਉ ॥**
**ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥**

*ਉਚਾਰਣ :*

ਅਕਹੀਉ—ਉਚਾਰਣ 'ਅ-ਕਹੀਉ'। ਜਾਤਉ—ਉਚਾਰਣ 'ਜਾਤੌਂ'। ਮੁਖਹੁ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਰਾਤਉ—ਉਚਾਰਣ 'ਰਾਤੌਂ'। 'ਅਮਰੁ ਗੁਰੁ' ਦੇਹਰੀ ਦੀਪਕ ਹੈਂ।

***ਪਦ ਅਰਥ :***

ਰਿਦੈ—ਹਿਰਦੇ ਵਿਚ। ਅਕਹੀਉ—ਨਾ ਕਹਿਆ ਜਾ ਸਕਣ ਵਾਲਾ, ਅਕੱਥ ਵਾਹਿਗੁਰੂ। ਸੋਇ ਰਸੁ—ਉਹ (ਵਾਹਿਗੁਰੂ ਹਿਰਦੇ ਵਿਚ ਵਸੇ ਰਹਿਣ ਦਾ) ਰਸ। ਤਿਨ ਹੀ—ਤਿਸ (ਗੁਰੂ ਅਮਰਦਾਸ ਜੀ) ਨੇ ਹੀ। ਜਾਤਉ—ਜਾਣਿਆ (ਮਾਣਿਆ) ਹੈ। ਮੁਖਹੁ—ਮੂੰਹ ਤੋਂ। ਭਗਤਿ—ਨਾਮ-ਭਗਤੀ। ਇਤੁ ਰੰਗਿ—ਇਸ (ਵਾਹਿਗੁਰੂ-ਮਿਲਾਪ ਦੇ) ਪਿਆਰ-ਰੰਗ ਵਿਚ। ਰਾਤਉ—ਰੱਤਾ ਹੋਇਆ।

***ਅਰਥ :***

(ਆਪ ਜੀ ਦੇ) ਹਿਰਦੇ ਵਿਚ ਅਕੱਥ ਵਾਹਿਗੁਰੂ ਵਸਦਾ ਹੈ। ਉਹ (ਵਾਹਿਗੁਰੂ ਦੇ ਹਿਰਦੇ ਵਿਚ ਵਸੇ ਰਹਿਣ ਦਾ) ਰਸ ਤਿਸ (ਗੁਰੂ ਅਮਰਦਾਸ ਜੀ) ਨੇ ਹੀ ਜਾਣਿਆ (ਮਾਣਿਆ) ਹੈ।

ਗੁਰੂ ਅਮਰਦਾਸ ਪਾਤਿਸ਼ਾਹ ਇਸ (ਵਾਹਿਗੁਰੂ-ਮਿਲਾਪ ਦੇ) ਪਿਆਰ-ਰੰਗ ਵਿਚ ਰੱਤਾ ਹੋਇਆ ਮੁਖਾਰਬਿੰਦ ਤੋਂ (ਸਾਸ-ਗਿਰਾਸ) ਭਗਤੀ ਅਥਵਾ ਨਾਮ ਉਚਾਰਦਾ ਰਹਿੰਦਾ ਹੈ।

**ਮਸਤਕਿ ਨੀਸਾਣੁ ਸਚਉ ਕਰਮੁ,**
**ਕਲ੍ਯ ਜੋੜਿ ਕਰ ਧ੍ਯਾਇਅਉ ॥**
**ਪਰਸਿਅਉ ਗੁਰੂ ਸਤਿਗੁਰ ਤਿਲਕੁ,**
**ਸਰਬ ਇਛ ਤਿਨਿ ਪਾਇਅਉ ॥੯॥**

*ਉਚਾਰਣ :*

ਕਲ੍ਯ, ਧ੍ਯਾਇਅਉ—ਉਚਾਰਣ 'ਕਲਿਅ', 'ਧਿਆਇਅਉ'।

***ਪਦ ਅਰਥ :***

ਮਸਤਕਿ—ਮਸਤਕ ਉਤੇ। ਨੀਸਾਣੁ—ਪ੍ਰਵਾਨਗੀ ਦਾ ਚਿੰਨ੍ਹ। ਨੀਸਾਣੁ ਸਚਉ ਕਰਮੁ—ਪ੍ਰਭੂ-ਪ੍ਰਸਾਦ ਰੂਪੀ ਸੱਚਾ ਨੀਸਾਣ। ਕਲ੍ਯ—ਕਲ੍ਯ ਭੱਟ। ਜੋੜਿ ਕਰ—ਹੱਥ ਜੋੜ ਕੇ। ਧ੍ਯਾਇਅਉ—ਧਿਆਇਆ ਹੈ। ਪਰਸਿਅਉ—ਪਰਸਿਆ ਹੈ। ਤਿਲਕੁ—ਸ਼੍ਰੋਮਣੀ (ਗੁਰੂ)। ਸਰਬ ਇਛ—ਸਾਰੀ ਮਨੋ-ਕਾਮਨਾ।

***ਅਰਥ :***

ਕਲ੍ਯ (ਮੁਹਰ-ਛਾਪ)—(ਗੁਰੂ ਅਮਰਦਾਸ ਜੀ ਦੇ) ਮੱਥੇ ਉਤੇ ਪ੍ਰਭੂ-ਪ੍ਰਸਾਦ ਰੂਪੀ ਸੱਚਾ ਨੀਸਾਣ (ਪ੍ਰਵਾਨਗੀ ਦਾ ਚਿੰਨ੍ਹ) ਹੈ। ਜਿਸ ਜਿਸ ਜੀਵ ਨੇ ਹੱਥ ਜੋੜ ਕੇ, ਭਾਵ, ਨਿਮਰੀਭੂਤ ਹੋ ਕੇ ਸ਼੍ਰੋਮਣੀ ਗੁਰੂ, ਸਤਿਗੁਰੂ (ਅਮਰਦਾਸ ਜੀ) ਨੂੰ ਪਰਸਿਆ ਅਤੇ (ਹਿਰਦੇ ਵਿਚ) ਧਿਆਇਆ ਹੈ, ਉਸ ਨੇ (ਆਤਮ-ਤ੍ਰਿਪਤੀ ਦੀ) ਸਾਰੀ ਮਨੋ-ਕਾਮਨਾ ਪੂਰੀ ਕਰ ਲਈ।੯।

[**ਨੋਟ** : ਇਥੇ ਸ੍ਰੀ ਕਲ੍ਯ (ਕਲ੍ਯ ਸਹਾਰ) ਭੱਟ ਜੀ ਦੇ ਉਚਾਰੇ ੯ ਸਵਈਏ ਪੂਰੇ ਹੁੰਦੇ ਹਨ, ਅਗੋਂ ਸ੍ਰੀ ਜਾਲਪ ਭੱਟ ਜੀ ਦੇ ਸ਼ੁਰੂ ਹੁੰਦੇ ਹਨ।]

**ਚਰਣ ਤ ਪਰ ਸਕਯਥ, ਚਰਣ ਗੁਰ ਅਮਰ ਪਵਲਿ ਰਯ ॥**
**ਹਥ ਤ ਪਰ ਸਕਯਥ, ਹਥ ਲਗਹਿ ਗੁਰ ਅਮਰ ਪਯ ॥**

*ਉਚਾਰਣ :*

ਸਕਯਥ—ਉਚਾਰਣ 'ਸਕਇਅਥ'। ਰਯ—ਉਚਾਰਣ 'ਰਇ'। ਪਯ—ਉਚਾਰਣ 'ਪਇ'।

*ਪਦ ਅਰਥ :*

ਚਰਣ—ਪੈਰ। ਤ ਪਰ—ਤਦੋਂ ਹੀ। ਸਕਯਥ—ਸਕਾਰਥੇ, ਸਫਲ। ਪਵਲਿ ਰਯ—ਮਾਰਗ ਉਤੇ ਗਮਨ ਕਰਦੇ ਹਨ। ਪਯ—ਪੈਰੀਂ, ਪੈਰਾਂ ਉਤੇ।

*ਅਰਥ :*

ਪੈਰ ਤਾਂ ਹੀ ਸਕਾਰਥੇ ਹਨ, ਜੇ ਇਹ ਗੁਰੂ ਅਮਰਦਾਸ ਜੀ ਦੇ ਦਰਸਾਏ ਮਾਰਗ ਉਤੇ ਗਮਨ ਕਰਨ।

ਹੱਥ ਤਾਂ ਹੀ ਸਕਾਰਥੇ ਹਨ, ਜੇ ਹੱਥ ਗੁਰੂ ਅਮਰਦਾਸ ਜੀ ਦੇ ਚਰਨੀਂ ਜਾ ਲੱਗਣ।

**ਜੀਹ ਤ ਪਰ ਸਕਯਥ, ਜੀਹ ਗੁਰ ਅਮਰੁ ਭਣਿਜੈ॥**
**ਨੈਣ ਤੰ ਪਰ ਸਕਯਥ, ਨਯਣਿ ਗੁਰੁ ਅਮਰੁ ਪਿਖਿਜੈ॥**
**ਸ੍ਰਵਣ ਤ ਪਰ ਸਕਯਥ, ਸ੍ਰਵਣਿ ਗੁਰੁ ਅਮਰੁ ਸੁਣਿਜੈ॥**

*ਉਚਾਰਣ :*

ਸਕਯਥ—ਉਚਾਰਣ 'ਸਕਇਅਥ'। ਭਣਿਜੈ—'ਜ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਭਣਿੱਜੈ ਵਾਂਗ)। ਨਯਣਿ—ਉਚਾਰਣ 'ਨਇਣਿ'। ਪਿਖਿਜੈ, ਸੁਣਿਜੈ—'ਜ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਪਿਖਿੱਜੈ ਅਤੇ ਸੁਣਿੱਜੈ ਵਾਂਗ)।

*ਪਦ ਅਰਥ :*

ਜੀਹ—ਜੀਭ। ਤ ਪਰ—ਤਦੋਂ ਹੀ। ਭਣਿਜੈ—ਭਣਿਆ ਜਾਏ, ਉਚਾਰਨ ਕੀਤਾ ਜਾਏ। ਨੈਣ—ਅੱਖਾਂ। ਨਯਣਿ—ਨੈਣੀਂ, ਅੱਖਾਂ ਨਾਲ। ਪਿਖਿਜੈ—ਵੇਖਿਆ ਜਾਏ, ਦੀਦਾਰ ਕੀਤਾ ਜਾਏ, ਪਰਸਿਆ ਜਾਏ। ਸ੍ਰਵਣ—ਕੰਨ। ਸ੍ਰਵਣਿ—ਕੰਨੀਂ, ਕੰਨਾਂ ਨਾਲ। ਸੁਣਿਜੈ—ਸੁਣਿਆ ਜਾਏ।

*ਅਰਥ :*

ਜੀਭ ਤਾਂ ਹੀ ਸਕਾਰਥੀ ਹੈ ਜੇ ਜੀਭ ਨਾਲ '(ਧੰਨ!) ਗੁਰੂ ਅਮਰਦਾਸੁ' ਉਚਾਰਨ ਕੀਤਾ ਜਾਏ।

ਨੇਤਰ ਤਾਂ ਹੀ ਸਕਾਰਥੇ ਹਨ ਜੇ ਨੇਤਰਾਂ ਨਾਲ ਗੁਰੂ ਅਮਰਦਾਸ (ਜੀ) ਨੂੰ ਪਰਸਿਆ ਜਾਏ, ਭਾਵ, ਦੀਦਾਰ ਕੀਤਾ ਜਾਏ।

ਕੰਨ ਤਾਂ ਹੀ ਸਕਾਰਥੇ ਹਨ ਜੇਕਰ ਕੰਨਾਂ ਨਾਲ '(ਧੰਨ!) ਗੁਰੂ ਅਮਰਦਾਸੁ' ਸੁਣਿਆ ਜਾਏ।

**ਸਕਯਥੁ ਸੁ ਹੀਉ ਜਿਤੁ ਹੀਅ ਬਸੈ,**
**ਗੁਰ ਅਮਰਦਾਸੁ ਨਿਜ ਜਗਤ ਪਿਤ ॥**
**ਸਕਯਥੁ ਸੁ ਸਿਰੁ ਜਾਲਪੁ ਭਣੈ,**
**ਜੁ ਸਿਰ ਨਿਵੈ ਗੁਰ ਅਮਰ ਨਿਤ ॥੧॥੧੦॥**

*ਉਚਾਰਣ :*

ਸਕਯਥੁ—ਉਚਾਰਣ 'ਸਕਇਅਥੁ'।

***ਪਦ ਅਰਥ :***

ਹੀਉ—ਹਿਰਦਾ। ਜਿਤੁ ਹੀਅ—ਜਿਸ ਹਿਰਦੇ ਵਿਚ। ਬਸੈ—ਵਸਦਾ ਹੈ, ਨਿਵਾਸ ਕਰਦਾ ਹੈ। ਨਿਜ ਜਗਤ ਪਿਤ—ਜਗਤ ਦਾ ਆਪਣਾ (ਪਿਆਰਾ) ਪਿਤਾ। ਜਾਲਪੁ ਭਣੈ—ਜਾਲਪ ਭੱਟ ਭਣਦਾ ਹੈ, ਕਥਨ ਕਰਦਾ ਹੈ। ਨਿਤ—ਹਰ ਰੋਜ਼, ਨਿਤਾਪ੍ਰਤਿ।

***ਅਰਥ :***

ਉਹ ਹਿਰਦਾ ਸਕਾਰਥਾ ਹੈ ਜਿਸ ਹਿਰਦੇ ਵਿਚ ਜਗਤ ਦਾ ਆਪਣਾ (ਪਿਆਰਾ) ਪਿਤਾ ਗੁਰੂ ਅਮਰਦਾਸ ਨਿਵਾਸ ਕਰਦਾ ਹੈ।

ਸ੍ਰੀ ਜਾਲਪ ਭੱਟ ਕਥਨ ਕਰਦਾ ਹੈ, ਉਹ ਸਿਰ ਸਕਾਰਥਾ ਹੈ ਜੋ ਸਿਰ ਨਿਤਾਪ੍ਰਤਿ ਗੁਰੂ ਅਮਰਦਾਸ ਜੀ ਅਗੇ ਝੁਕਦਾ (ਪ੍ਰਣਾਮ ਕਰਦਾ) ਹੈ।੧।੧੦।

**ਤਿਨਰ ਦੁਖ ਨਹ ਭੁਖ, ਤਿ ਨਰ ਨਿਧਨ ਨਹੁ ਕਹੀਅਹਿ ॥**
**ਤਿਨਰ ਸੋਕੁ ਨਹੁ ਹੂਐ, ਤਿ ਨਰ ਸੇ ਅੰਤੁ ਨ ਲਹੀਅਹਿ ॥**

*ਉਚਾਰਣ :*

ਇਸ ਸਵਈਏ ਵਿਚ ਇਕੋ ਜਿਹੀ ਬਣਤਰ ਵਾਲਾ ਸ਼ਬਦ 'ਤਿਨਰ' ਕਈ ਵਾਰੀ ਆਇਆ ਹੈ। ਉਪਰ ਅੰਕਿਤ ਤੁਕਾਂ ਵਿਚ ਇਹ ਜੁੜਤ ਰੂਪ ਵਿਚ ਵੀ ਆਇਆ ਹੈ ਅਤੇ ਪਦ-ਛੇਦ ਰੂਪ ਵਿਚ ਵੀ। ਪਦ-ਛੇਦ ਰੂਪ ਵਾਲਾ 'ਤਿਨਰ' ਦੋ ਪਦਾਂ (ਤਿ-ਨਰ) ਦਾ ਸਮਾਸ ਹੈ ਅਤੇ ਇਸ ਦਾ ਅਰਥ ਹੈ 'ਉਹ ਮਨੁੱਖ'; ਜਦ ਕਿ ਜੁੜਤ ਰੂਪ ਵਾਲਾ 'ਤਿਨਰ' ਦੋ ਪਦਾਂ (ਤਿਨ+ਨਰ) ਦੀ ਸੰਧੀ ਹੈ ਅਤੇ ਇਸ ਦਾ ਅਰਥ ਹੈ 'ਉਹਨਾਂ ਮਨੁੱਖਾਂ ਨੂੰ'।

(•) ਪਦ-ਛੇਦ 'ਤਿ ਨਰ' ਦਾ ਉਚਾਰਣ ਕਰਨ ਲਗਿਆਂ 'ਤਿ' ਪਦ ਦੀ ਧੁਨੀ ਦਾ ਉਚਾਰਣ ਕੱਸਵਾਂ ਹੈ। ਵਿਦਤ ਹੋਵੇ ਕਿ ਦੀਰਘ ਧੁਨੀ ਵਾਲਾ ਪੜਨਾਂਉਂ 'ਤੇ' ਹੀ ਕਾਵਿ-ਪ੍ਰਬੰਧ ਅਧੀਨ ਹ੍ਰਸ੍ਵ ਧੁਨੀ ਵਾਲਾ 'ਤਿ' ਬਣਿਆ ਹੈ।

(•) ਜੁੜਤ 'ਤਿਨਰ' ਦਾ ਉਚਾਰਣ ਕਰਨ ਲਗਿਆਂ 'ਨ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।

(•) ਕਹੀਅਹਿ, ਲਹੀਅਹਿ--'ਹਿ' ਦਾ ਉਚਾਰਣ ਨਾਸਕੀ।

***ਪਦ ਅਰਥ :***

ਤਿਨਰ ਦੁਖ ਨ ਭੁਖ—ਉਹਨਾਂ ਮਨੁੱਖਾਂ (ਸੰਧੀ ਤਿਨ+ਨਰ) ਨੂੰ ਦੁਖ ਭੁਖ ਨਹੀਂ ਵਿਆਪਦੇ। ਤਿ ਨਰ—ਉਹ ਮਨੁੱਖ। ਨਿਧਨ—ਧਨ-ਹੀਣ। ਨਹੁ—ਨਹੀਂ। ਕਹੀਅਹਿ—ਆਖੀਦੇ। ਤਿਨਰ ਸੋਕੁ ਨਹੁ ਹੂਐ—ਉਹਨਾਂ ਮਨੁੱਖਾਂ (ਸੰਧੀ ਤਿਨ+ਨਰ) ਨੂੰ ਚਿੰਤਾ, ਝੋਰਾ ਨਹੀਂ ਹੁੰਦਾ। ਤਿ ਨਰ ਸੇ—ਉਹ ਮਨੁੱਖ ਅਜਿਹੇ (ਗਹਿਰ ਗੰਭੀਰ)। ਲਹੀਅਹਿ—ਲਖੀਦੇ (ਜਾਣੀਦੇ) ਹਨ।

***ਅਰਥ :***

ਉਹਨਾਂ ਮਨੁੱਖਾਂ ਨੂੰ ਨਾ ਦੁਖ (ਵਿਆਪਦੇ) ਹਨ, ਨਾ ਕੋਈ ਭੁਖ; ਉਹ ਮਨੁੱਖ ਧਨ-ਹੀਣ ਨਹੀਂ ਕਹੇ ਜਾ ਸਕਦੇ।

ਉਹਨਾਂ ਮਨੁੱਖਾਂ ਨੂੰ ਕੋਈ ਸੋਗ (ਚਿੰਤਾ ਝੋਰਾ) ਨਹੀਂ ਹੁੰਦਾ; ਉਹ ਮਨੁੱਖ ਅਜਿਹੇ (ਗਹਿਰ ਗੰਭੀਰ) ਜਾਣੀਦੇ ਹਨ ਕਿ ਉਹਨਾਂ ਦਾ ਅੰਤ ਨਹੀਂ (ਪਾਇਆ ਜਾ ਸਕਦਾ)।

**ਤਿ ਨਰ ਸੇਵ ਨਹੁ ਕਰਹਿ, ਤਿਨਰ ਸਯ ਸਹਸ ਸਮਪਹਿ॥**
**ਤਿ ਨਰ ਦੁਲੀਚੈ ਬਹਹਿ, ਤਿ ਨਰ ਉਥਪਿ ਬਿਥਪਹਿ॥**

*ਉਚਾਰਣ :*

ਕਰਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਸਯ—ਉਚਾਰਣ 'ਸਇ'। ਸਹਸ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਠੀਕ ਨਹੀਂ। ਸਮਪਹਿ—'ਪ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਸਮੱਪਹਿ ਵਾਂਗ)। ਬਹਹਿ, ਬਿਥਪਹਿ—ਅੰਤਲੇ ਸ੍ਵਰਾਂ ਦੀ ਧੁਨੀ ਦਾ ਉਚਾਰਣ ਨਾਸਕੀ। ਉਥਪਿ—'ਪ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਉਥੱਪਿ ਵਾਂਗ)। ਬਿਥਪਹਿ—ਉਚਾਰਣ 'ਬਿ+ਥਪਹਿ'।

***ਪਦ ਅਰਥ :***

ਤਿ ਨਰ ਸੇਵ ਨਹੁ ਕਰਹਿ—ਉਹ ਮਨੁੱਖ ਕਿਸੇ ਦੀ ਗ਼ੁਲਾਮੀ ਨਹੀਂ ਕਰਦੇ। ਤਿਨਰ ਸਯ ਸਹਸ ਸਮਪਹਿ—ਉਹਨਾਂ ਮਨੁੱਖਾਂ (ਸੰਧੀ ਤਿਨ+ਨਰ) ਨੂੰ ਸੈਂਕੜੇ (ਬਲਕਿ) ਹਜ਼ਾਰਾਂ ਲੋਕ ਆਪਾ-ਸਮਰਪਣ ਕਰਦੇ ਹਨ। ਤਿ ਨਰ ਦੁਲੀਚੈ ਬਹਹਿ—ਉਹ ਮਨੁੱਖ (ਪਾਤਿਸ਼ਾਹਾਂ ਵਾਂਗ) ਗਲੀਚੇ ਉਤੇ ਆਸਣ

ਲਾਉਂਦੇ ਹਨ। ਤਿ ਨਰ ਉਥਪਿ ਬਿਥਪਹਿ—ਉਹ ਮਨੁੱਖ (ਆਸੁਰੀ ਗੁਣਾਂ ਨੂੰ) ਪੁੱਟ ਕੇ (ਦੈਵੀ ਗੁਣਾਂ ਨੂੰ ਹਿਰਦੇ ਵਿਚ) ਇਸਥਿਤ ਕਰਦੇ ਹਨ।

***ਅਰਥ :***

ਉਹ ਮਨੁੱਖ (ਕਿਸੇ ਦੀ) ਗ਼ੁਲਾਮੀ ਨਹੀਂ ਕਰਦੇ, ਸਗੋਂ ਉਹਨਾਂ ਮਨੁੱਖਾਂ ਨੂੰ ਸੈਂਕੜੇ ਬਲਕਿ ਹਜ਼ਾਰਾਂ ਲੋਕ ਆਪਾ-ਸਮਰਪਣ ਕਰਦੇ ਹਨ।

ਉਹ ਮਨੁੱਖ (ਪਾਤਿਸ਼ਾਹਾਂ ਵਾਂਗ) ਸੁੰਦਰ ਗਲੀਚੇ ਉਤੇ ਆਸਣ ਲਾਉਂਦੇ ਹਨ, ਉਹ ਮਨੁੱਖ (ਆਸੁਰੀ ਗੁਣਾਂ ਨੂੰ) ਪੁੱਟ ਕੇ (ਦੈਵੀ ਗੁਣਾਂ ਨੂੰ ਹਿਰਦੇ ਵਿਚ) ਇਸਥਿਤ ਕਰਦੇ ਹਨ।

**ਸੁਖ ਲਹਹਿ ਤਿ ਨਰ ਸੰਸਾਰ ਮਹਿ,**
**ਅਭੈ ਪਟੁ ਰਿਪ ਮਧਿ ਤਿਹ ॥**
**ਸਕਯਥ ਤਿ ਨਰ ਜਾਲਪੁ ਭਣੈ,**
**ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥੨॥੧੧॥**

*ਉਚਾਰਣ :*

ਲਹਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਤਿਹ, ਜਿਹ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਸਕਯਥ—ਉਚਾਰਣ 'ਸਕਇਅਥ'।

***ਪਦ ਅਰਥ :***

ਸੁਖ ਲਹਹਿ—ਸੁਖ ਲੈਂਦੇ ਹਨ, ਮਾਣਦੇ ਹਨ। ਤਿ ਨਰ—ਉਹ ਮਨੁੱਖ। ਮਹਿ—ਵਿਚ। ਅਭੈ ਪਟੁ—ਨਿਰਭਉ ਕਰਨ ਵਾਲਾ ਨਾਮ-ਬਸਤਰ (ਸੰਜੋਅ)। ਪਟੁ—ਬਸਤਰ। ਰਿਪ ਮਧਿ—(ਕਾਮਾਦਿਕ) ਵੈਰੀਆਂ ਵਿਚ। ਤਿਹ—ਉਹ ਮਨੁੱਖ। ਸਕਯਥ—ਸਕਾਰਥੇ। ਤਿ ਨਰ—ਉਹ ਮਨੁੱਖ। ਜਾਲਪੁ ਭਣੈ—ਸ੍ਰੀ ਜਾਲਪ (ਭੱਟ) ਕਥਨ ਕਰਦਾ ਹੈ। ਜਿਹ—ਜਿਨ੍ਹਾਂ ਉਤੇ।

***ਅਰਥ :***

ਉਹ ਮਨੁੱਖ ਸੰਸਾਰ ਵਿਚ ਅਰਥ-ਪ੍ਰਮਾਰਥ ਦੇ ਸੁਖ ਮਾਣਦੇ ਹਨ। ਉਹਨਾਂ ਨੂੰ ਨਿਰਭਉ ਕਰਨ ਵਾਲਾ ਨਾਮ-ਬਸਤਰ (ਸੰਜੋਅ) ਪ੍ਰਾਪਤ ਹੋਇਆ ਹੁੰਦਾ ਹੈ, ਜਿਸ ਕਾਰਨ ਉਹ ਕਾਮਾਦਿਕ ਵੈਰੀਆਂ ਵਿਚ ਨਿਰਭੈ ਹੋ ਕੇ ਵਿਚਰਦੇ ਹਨ।

ਸ੍ਰੀ ਜਾਲਪ (ਭੱਟ) ਕਥਨ ਕਰਦਾ ਹੈ ਕਿ ਉਹ ਮਨੁੱਖ (ਸੰਸਾਰ ਵਿਚ ਆਏ)

ਸਫਲ ਹਨ, ਜਿਨ੍ਹਾਂ ਉਤੇ (ਸਾਹਿਬ ਸ੍ਰੀ) ਗੁਰੂ ਅਮਰਦਾਸ ਪਾਤਿਸ਼ਾਹ ਭਲੀ ਪ੍ਰਕਾਰ ਪ੍ਰਸੰਨ ਹੁੰਦਾ ਹੈ।੨।੧੧।

**ਤੈ ਪਢਿਅਉ ਇਕੁ, ਮਨਿ ਧਰਿਅਉ ਇਕੁ,**
**ਕਰਿ ਇਕੁ ਪਛਾਣਿਓ ॥**
**ਨਯਣਿ ਬਯਣਿ ਮੁਹਿ ਇਕੁ ਇਕੁ,**
**ਦੁਹੁ ਠਾਂਇ ਨ ਜਾਣਿਓ ॥**

*ਉਚਾਰਣ :*

ਤੈ—ਉਚਾਰਣ ਨਾਸਕੀ। ਨਯਣਿ, ਬਯਣਿ—ਉਚਾਰਣ 'ਨਇਣਿ', 'ਬਇਣਿ'। ਮੁਹਿ—ਉਚਾਰਣ ਨਾਸਕੀ। ਦੁਹੁ—ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਤੈ—(ਹੇ ਗੁਰੂ ਅਮਰਦਾਸ ਜੀ) ਆਪ (ਜੀ) ਨੇ। ਪਢਿਅਉ—ਪੜ੍ਹਿਆ, ਪਠਨ ਕੀਤਾ ਹੈ। ਮਨਿ—ਮਨ ਵਿਚ। ਧਰਿਅਉ—ਟਿਕਾਇਆ ਹੈ। ਕਰਿ ਇਕੁ—ਇਕ ਵਾਹਿਗੁਰੂ ਨੂੰ ਨਿਸਚੇ ਕਰਕੇ। ਨਯਣਿ—ਨੈਣੀਂ, ਨੇਤਰਾਂ ਵਿਚ। ਬਯਣਿ—ਬੈਣੀਂ, ਬਚਨਾਂ ਵਿਚ। ਮੁਹਿ—ਮੂੰਹ ਵਿਚ। ਇਕੁ, ਇਕੁ—ਇਕ ਤੇ ਕੇਵਲ ਇਕ। ਦੁਹੁ—ਦ੍ਵੈਤਾ-ਭਾਵ। ਠਾਂਇ—ਹਿਰਦੇ-ਥਾਂ 'ਤੇ।

***ਅਰਥ :***

(ਹੇ ਗੁਰੂ ਅਮਰਦਾਸ ਪਾਤਿਸ਼ਾਹ ਜੀ!) ਆਪ (ਜੀ) ਨੇ ਇਕ (ਵਾਹਿਗੁਰੂ-ਨਾਮ) ਨੂੰ ਪੜ੍ਹਿਆ (ਪਠਨ ਕੀਤਾ) ਹੈ, ਮਨ ਵਿਚ ਇਕ (ਵਾਹਿਗੁਰੂ) ਨੂੰ ਹੀ ਟਿਕਾਇਆ ਹੈ ਅਤੇ ਇਕ (ਵਾਹਿਗੁਰੂ) ਨੂੰ ਨਿਸਚੇ ਕਰਕੇ ਪਛਾਣਿਆ ਹੈ।

ਆਪ ਜੀ ਦੇ ਨੇਤਰਾਂ (ਅੱਖਾਂ) ਵਿਚ, ਮੂੰਹ ਵਿਚ (ਰਸਨਾ ਉੱਤੇ) ਅਤੇ ਮੂੰਹੋਂ ਬੋਲੇ ਬਚਨਾਂ ਵਿਚ ਇਕ ਅਤੇ ਕੇਵਲ ਇਕ (ਵਾਹਿਗੁਰੂ) ਹੀ ਹੈ, ਦ੍ਵੈਤਾ-ਭਾਵ ਨੂੰ ਆਪ ਜੀ ਨੇ ਹਿਰਦੇ-ਥਾਂ 'ਤੇ ਮੂਲੋਂ ਹੀ ਨਹੀਂ ਜਾਣਿਆ (ਟਿਕਣ ਨਹੀਂ ਦਿਤਾ)।

**ਸੁਪਨਿ ਇਕੁ ਪਰਤਖਿ ਇਕੁ, ਇਕਸ ਮਹਿ ਲੀਣਉ ॥**
**ਤੀਸ ਇਕੁ ਅਰੁ ਪੰਜਿ ਸਿਧੁ, ਪੈਤੀਸ ਨ ਖੀਣਉ ॥**

*ਉਚਾਰਣ :*

ਪਰਤਖਿ—'ਖ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਪਰਤੱਖਿ ਵਾਂਗ)। ਲੀਣਉ—ਉਚਾਰਣ 'ਲੀਣੌਂ'। ਖੀਣਉ—ਉਚਾਰਣ 'ਖੀਣੌਂ'।

***ਪਦ ਅਰਥ :***

ਸੁਪਨਿ—ਸੁਪਨੇ ਵਿਚ। ਇਕੁ—ਇਕ ਵਾਹਿਗੁਰੂ। ਪਰਤਖਿ—ਜ਼ਾਹਰਾ ਤੌਰ 'ਤੇ, ਜਾਗ੍ਰਤ ਅਵਸਥਾ ਵਿਚ। ਇਕਸ ਮਹਿ—ਇਕ ਵਾਹਿਗੁਰੂ (ਦੇ ਧਿਆਨ) ਵਿਚ। ਲੀਣਉ—ਲਿਵਲੀਨ। ਤੀਸ—ਤੀਹਾਂ ਦਿਨਾਂ ਵਿਚ, ਸਰਬ-ਕਾਲ। ਪੰਜਿ—ਪੰਜਾਂ ਤੱਤਾਂ ਵਿਚ। ਪੈਤੀਸ—(ਬੋਲ-ਬਾਣੀ ਦੇ) ਪੈਂਤੀ ਅੱਖਰਾਂ ਵਿਚ (ਭਾਵ, ਕਾਲ, ਦੇਸ ਅਤੇ ਵਸਤੂ ਵਿਚ)। ਨ ਖੀਣਉ—ਖੀਣ ਨਾ ਹੋਣ ਵਾਲੇ (ਅਬਿਨਾਸ਼ੀ) ਪ੍ਰਭੂ ਨੂੰ। ਸਿਧੁ—ਸਾਖਿਆਤਕਾਰ ਕੀਤਾ ਹੈ।

***ਅਰਥ :***

(ਆਪ ਜੀ ਨੇ) ਸੁਪਨੇ ਵਿਚ ਵੀ ਇਕ ਵਾਹਿਗੁਰੂ ਨੂੰ ਅਤੇ ਜਾਗ੍ਰਤ ਅਵਸਥਾ ਵਿਚ ਵੀ ਇਕ ਵਾਹਿਗੁਰੂ ਨੂੰ (ਲਖਿਆ ਹੈ), ਸਦੀਵਕਾਲ ਇਕ ਵਾਹਿਗੁਰੂ (ਦੇ ਧਿਆਨ) ਵਿਚ ਲਿਵਲੀਨ ਹੋ।

(ਆਪ ਜੀ ਨੇ) ਤੀਹ ਦਿਨਾਂ ਵਿਚ (ਭਾਵ, ਸਰਬ-ਕਾਲ), ਪੰਜਾਂ ਤੱਤਾਂ ਵਿਚ ਅਤੇ (ਬੋਲ-ਬਾਣੀ ਦੇ) ਪੈਂਤੀ ਅੱਖਰਾਂ ਵਿਚ (ਭਾਵ, ਕਾਲ, ਦੇਸ ਅਤੇ ਵਸਤੂ ਵਿਚ) ਖੀਣ ਨਾ ਹੋਣ ਵਾਲੇ ਇਕ (ਅਬਿਨਾਸ਼ੀ) ਪ੍ਰਭੂ ਨੂੰ ਸਿਧ (ਸਾਖਿਆਤਕਾਰ) ਕੀਤਾ ਹੈ।

**ਇਕਹੁ ਜਿ ਲਾਖੁ ਲਖਹੁ ਅਲਖੁ ਹੈ,**
**ਇਕੁ ਇਕੁ ਕਰਿ ਵਰਨਿਅਉ ॥**
**ਗੁਰ ਅਮਰਦਾਸ ਜਾਲਪੁ ਭਣੈ,**
**ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥**

*ਉਚਾਰਣ :*

ਇਕਹੁ, ਲਖਹੁ, ਲੋੜਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ। ਅਲਖੁ—ਉਚਾਰਣ 'ਅ+ਲਖੁ'।

***ਪਦ ਅਰਥ :***

ਇਕਹੁ—ਇਕ ਤੋਂ। ਲਾਖੁ—ਲੱਖ। ਲਖਹੁ—ਲੱਖਾਂ (ਜੀਵਾਂ) ਤੋਂ। ਅਲਖੁ—ਨਾ ਲਖਿਆ ਜਾ ਸਕਣ ਵਾਲਾ। ਇਕੁ ਇਕੁ—ਇਕ ਤੇ ਕੇਵਲ ਇਕ। ਵਰਨਿਅਉ—ਤੂੰ ਵਰਣਨ ਕੀਤਾ ਹੈ। ਜਾਲਪੁ ਭਣੈ—ਜਾਲਪ (ਭੱਟ) ਕਥਨ ਕਰਦਾ ਹੈ। ਲੋੜਹਿ—ਤੂੰ ਲੋੜਦਾ ਹੈਂ। ਮੰਨਿਅਉ—ਮੰਨਿਆ ਹੈ, ਦ੍ਰਿੜ੍ਹ ਕੀਤਾ ਹੈ।

***ਅਰਥ :***

ਜਿਹੜਾ ਪ੍ਰਭੂ ਇਕ ਤੋਂ ਲੱਖ (ਅਨੰਤ) ਰੂਪ ਧਾਰਨ ਕਰੀ ਬੈਠਾ ਹੈ ਅਤੇ ਲੱਖਾਂ ਜੀਵਾਂ ਤੋਂ ਨਾ ਲਖਿਆ ਜਾਣ ਵਾਲਾ ਹੈ, ਉਸ ਨੂੰ (ਆਪ ਜੀ ਨੇ) ਇਕ ਤੇ ਕੇਵਲ ਇਕ ਕਰਕੇ ਵਰਣਨ ਕੀਤਾ ਹੈ।

ਸ੍ਰੀ ਜਾਲਪ (ਭੱਟ) ਕਥਨ ਕਰਦਾ ਹੈ, ਹੇ ਗੁਰੂ ਅਮਰਦਾਸ ਪਾਤਿਸ਼ਾਹ ਜੀਉ! ਤੂੰ ਇਕ ਵਾਹਿਗੁਰੂ ਨੂੰ ਲੋੜਦਾ ਹੈਂ ਅਤੇ ਇਕ ਨੂੰ ਹੀ ਮਨ ਕਰਕੇ ਮੰਨਿਆ (ਦ੍ਰਿੜ੍ਹ ਕੀਤਾ ਹੋਇਆ) ਹੈ।੩।੧੨।

**ਜਿ ਮਤਿ ਗਹੀ ਜੈਦੇਵਿ, ਜਿ ਮਤਿ ਨਾਮੈ ਸੰਮਾਣੀ॥**
**ਜਿ ਮਤਿ ਤ੍ਰਿਲੋਚਨ ਚਿਤਿ, ਭਗਤ ਕੰਬੀਰਹਿ ਜਾਣੀ॥**

*ਉਚਾਰਣ :*

ਜਿ—ਉਚਾਰਣ ਵਿਚ ਸਾਵਧਾਨੀ, ਤਾਕਿ 'ਸਿਹਾਰੀ' ਦੀ ਧੁਨੀ ਦੀਰਘ ਹੋ ਕੇ 'ਲਾਂ' ਵਿਚ ਨਾ ਬਦਲੇ। ਕੰਬੀਰਹਿ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਜਿ ਮਤਿ—ਜਿਹੜੀ (ਗੁਰਮਤਿ) ਮਤਿ। ਗਹੀ—ਗ੍ਰਹਿਣ ਕੀਤੀ। ਜੈਦੇਵਿ—(ਭਗਤ) ਜੈਦੇਵ (ਜੀ) ਨੇ। ਨਾਮੈ—(ਭਗਤ) ਨਾਮਦੇਵ (ਜੀ) ਦੇ ਹਿਰਦੇ ਵਿਚ। ਸੰਮਾਣੀ—ਸਮਾਈ। ਤ੍ਰਿਲੋਚਨ ਚਿਤਿ—(ਭਗਤ) ਤ੍ਰਿਲੋਚਨ ਜੀ ਦੇ ਚਿਤ ਵਿਚ। ਕੰਬੀਰਹਿ—ਕਬੀਰ (ਜੀ) ਨੇ।

*ਅਰਥ :*

ਜਿਹੜੀ (ਨਾਮ ਜਪਣ ਵਾਲੀ) ਗੁਰਮਤਿ-ਮਤਿ (ਭਗਤ) ਜੈਦੇਵ (ਜੀ) ਨੇ ਗ੍ਰਹਿਣ ਕੀਤੀ; ਜਿਹੜੀ ਗੁਰਮਤਿ-ਮਤਿ (ਭਗਤ) ਨਾਮਦੇਵ (ਜੀ ਦੇ ਹਿਰਦੇ) ਵਿਚ ਸਮਾਈ;

ਜਿਹੜੀ (ਨਾਮ ਜਪਣ ਵਾਲੀ) ਗੁਰਮਤਿ-ਮਤਿ ਭਗਤ ਤ੍ਰਿਲੋਚਨ (ਜੀ) ਦੇ ਚਿਤ ਵਿਚ ਵੱਸੀ, ਅਤੇ ਜੋ (ਮਤਿ) ਭਗਤ ਸ੍ਰੀ ਕਬੀਰ (ਜੀ) ਨੇ (ਮਨ ਬਚ ਕਰਮ ਕਰਕੇ) ਜਾਣੀ।

**ਰੁਕਮਾਂਗਦ ਕਰਤੂਤਿ, ਰਾਮੁ ਜੰਪਹੁ ਨਿਤ ਭਾਈ॥**
**ਅੰਮਰੀਕਿ ਪ੍ਰਹਲਾਦਿ, ਸਰਣਿ ਗੋਬਿੰਦ ਗਤਿ ਪਾਈ॥**

*ਪਦ ਅਰਥ :*

ਰੁਕਮਾਂਗਦ—ਇਕ ਧਰਮੀ ਰਾਜਾ। ਕਰਤੂਤਿ—ਨਿਰਮਲ ਕਰਣੀ। ਜੰਪਹੁ—ਜਪੋ। ਨਿਤ—ਨਿਤਾਪ੍ਰਤਿ। ਅੰਮਰੀਕਿ—(ਭਗਤ) ਅੰਬਰੀਕ (ਜੀ) ਨੇ। ਪ੍ਰਹਲਾਦਿ—(ਭਗਤ) ਪ੍ਰਹਲਾਦ (ਜੀ) ਨੇ। ਸਰਣਿ—ਸ਼ਰਨ ਵਿਚ, ਸਰਨੀ ਪੈ ਕੇ। ਗਤਿ ਪਾਈ—ਪਰਮ ਗਤੀ (ਮੋਖ-ਪਦਵੀ) ਪ੍ਰਾਪਤ ਕੀਤੀ।

*ਅਰਥ :*

(ਜਿਹੜੀ ਨਾਮ-ਸਿਮਰਨ ਵਾਲੀ ਗੁਰਮਤਿ-ਮਤਿ) ਧਰਮੀ ਰਾਜੇ ਰੁਕਮਾਂਗਦ ਦੀ ਨਿਰਮਲ ਕਰਣੀ ਬਣੀ; (ਜਿਸ ਗੁਰਮਤਿ-ਮਤਿ ਦੇ ਤੁਫ਼ੈਲ) (ਭਗਤ ਸ੍ਰੀ) ਅੰਬਰੀਕ (ਜੀ) ਅਤੇ ਸ੍ਰੀ ਪ੍ਰਹਲਾਦ (ਜੀ) ਨੇ, ਗੋਬਿੰਦ ਦੀ ਸਰਨੀ ਪੈ ਕੇ ਪਰਮ-ਗਤੀ (ਮੋਖ-ਪਦਵੀ) ਪ੍ਰਾਪਤ ਕੀਤੀ, (ਉਸ ਤੋਂ ਪ੍ਰੇਰਨਾ ਲੈ ਕੇ) ਹੇ ਭਾਈ! ਨਿਤਾਪ੍ਰਤਿ ਰਾਮ ਨੂੰ ਜਪੋ।

**ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ, ਸੁਮਤਿ ਜਲ੍ਯ ਜਾਣੀ ਜੁਗਤਿ॥**
**ਗੁਰੁ ਅਮਰਦਾਸੁ ਨਿਜ ਭਗਤੁ ਹੈ,**
**ਦੇਖਿ ਦਰਸੁ ਪਾਵਉ ਮੁਕਤਿ॥੪॥੧੩॥**

*ਉਚਾਰਣ :*

ਤੈ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਜਲ੍ਯ—ਉਚਾਰਣ 'ਜਲਿਅ'। ਪਾਵਉ—'ਉ' ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਤੈ—ਤਿਸ ਨੇ। ਸੁਮਤਿ—(ਗੁਰਮਤਿ ਦੀ) ਸ੍ਰੇਸ਼ਟ ਮਤਿ ਸਦਕਾ। ਤਜੀ—ਤਿਆਗੀ। ਜਲ੍ਯ—ਜਾਲਪ ਭੱਟ। ਜਾਣੀ ਜੁਗਤਿ—(ਪ੍ਰਭੂ-ਮਿਲਾਪ ਦੀ) ਜੁਗਤੀ ਜਾਣ ਲਈ। ਨਿਜ ਭਗਤੁ—ਖ਼ਾਸ ਆਪਣਾ ਭਗਤ। ਪਾਵਉ ਮੁਕਤਿ—ਮੁਕਤੀ ਪ੍ਰਾਪਤ ਕਰ ਲਵੇਗਾ।

***ਅਰਥ :***

ਜਲ੍ਯ (ਜਾਲਪ ਭੱਟ ਮੁਹਰ-ਛਾਪ)—ਜਿਸ ਜਿਸ ਮਨੁੱਖ ਨੇ ਗੁਰਮਤਿ ਦੀ ਸ੍ਰੇਸ਼ਟ ਮਤਿ ਸਦਕਾ (ਨਾਮ ਜਪਣ ਦੀ) ਜੀਵਨ-ਜੁਗਤਿ ਜਾਣ ਲਈ, ਤਿਸ ਨੇ ਲੋਭ, ਕ੍ਰੋਧ ਅਤੇ ਤ੍ਰਿਸ਼ਨਾ ਤਿਆਗ ਛੱਡੀ। (ਏਸੇ ਹੀ ਗੁਰਮਤਿ-ਮਤਿ ਦੇ ਤੁਫ਼ੈਲ) ਗੁਰੂ ਅਮਰਦਾਸ ਪਾਤਿਸ਼ਾਹ ਪ੍ਰਭੂ ਦਾ ਖ਼ਾਸੁਲ-ਖ਼ਾਸ ਭਗਤ (ਹੋ ਨਿਬੜਿਆ) ਹੈ। ਉਸ ਦਾ ਦਰਸ਼ਨ ਕਰ ਕੇ ਹਰ ਕੋਈ ਮੁਕਤੀ ਪ੍ਰਾਪਤ ਕਰ ਲਵੇਗਾ।੪।੧੩।

**ਗੁਰੁ ਅਮਰਦਾਸੁ ਪਰਸੀਐ, ਪੁਹਮਿ ਪਾਤਿਕ ਬਿਨਾਸਹਿ ॥**
**ਗੁਰੁ ਅਮਰਦਾਸੁ ਪਰਸੀਐ, ਸਿਧ ਸਾਧਿਕ ਆਸਾਸਹਿ ॥**

*ਉਚਾਰਣ :*

ਬਿਨਾਸਹਿ, ਆਸਾਸਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਪਰਸੀਐ—ਪਰਸਣਾ ਚਾਹੀਦਾ ਹੈ। ਪੁਹਮਿ—ਧਰਤੀ ਦੇ, ਸ੍ਰਿਸ਼ਟੀ (ਜੀਵਾਂ) ਦੇ। ਪਾਤਿਕ—ਬੱਜਰ ਪਾਪ। ਬਿਨਾਸਹਿ—ਨਾਸ ਹੋ ਜਾਂਦੇ ਹਨ। ਸਿਧ—ਸਿਧੀ ਨੂੰ ਪ੍ਰਾਪਤ ਜੋਗੀ। ਸਾਧਿਕ—ਸਾਧਨਾ ਕਰਨ ਵਾਲੇ ਜਗਿਆਸੂ। ਆਸਾਸਹਿ—ਆਸਵੰਤ ਰਹਿੰਦੇ ਹਨ।

***ਅਰਥ :***

(ਪਾਰਸ ਸਮਾਨ) ਗੁਰੂ ਅਮਰਦਾਸ (ਜੀ) ਨੂੰ ਪਰਸਣਾ ਚਾਹੀਦਾ ਹੈ, (ਇਸ ਸਦਕਾ) ਸ੍ਰਿਸ਼ਟੀ ਦੇ (ਜੀਵਾਂ ਦੇ ਕਮਾਏ ਹੋਏ) ਬੱਜਰ ਪਾਪ ਨਾਸ ਹੋ ਜਾਂਦੇ ਹਨ।

(ਪਾਰਸ ਸਮਾਨ) ਗੁਰੂ ਅਮਰਦਾਸ (ਜੀ) ਨੂੰ ਪਰਸਣਾ ਚਾਹੀਦਾ ਹੈ, (ਉਸ ਦੀ ਚਰਨ-ਛੁਹ ਲਈ) ਸਿਧੀ ਨੂੰ ਪ੍ਰਾਪਤ (ਜੋਗੀ-ਰਾਜ) ਅਤੇ ਸਾਧਨਾ ਕਰਨ ਵਾਲੇ (ਜਗਿਆਸੂ) ਆਸਵੰਤ ਰਹਿੰਦੇ ਹਨ, ਭਾਵ, ਲੋਚਦੇ ਹਨ।

**ਗੁਰੁ ਅਮਰਦਾਸੁ ਪਰਸੀਐ, ਧਿਆਨੁ ਲਹੀਐ ਪਉ ਮੁਕਿਹਿ ॥**
**ਗੁਰੁ ਅਮਰਦਾਸੁ ਪਰਸੀਐ, ਅਭਉ ਲਭੈ ਗਉ ਚੁਕਿਹਿ ॥**

*ਉਚਾਰਣ :*

ਮੁਕਿਹਿ, ਚੁਕਿਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਅਭਉ—ਅ-ਭਉ।

***ਪਦ ਅਰਥ :***

ਲਹੀਐ—ਲੱਭ ਲਈਦਾ ਹੈ, ਪ੍ਰਾਪਤ ਕਰ ਲਈਦਾ ਹੈ। ਪਉ—ਪੈਂਡੇ। ਅਭਉ—ਅਭੈ-ਪਦ। ਗਉ—ਗਵਨ, ਚੁਰਾਸੀ ਦੇ ਗੇੜ। ਚੁਕਿਹਿ—ਚੁਕ ਜਾਂਦੇ ਹਨ, ਨਵਿਰਤ ਹੋ ਜਾਂਦੇ ਹਨ।

***ਅਰਥ :***

(ਪਾਰਸ ਸਮਾਨ) ਗੁਰੂ ਅਮਰਦਾਸ (ਜੀ) ਨੂੰ ਪਰਸਣਾ ਚਾਹੀਦਾ ਹੈ, (ਇਸ ਸਦਕਾ) ਆਤਮ-ਧਿਆਨ ਲਭ (ਪ੍ਰਾਪਤ ਕਰ) ਲਈਦਾ ਹੈ ਅਤੇ (ਜੀਵਨ ਵਿਚ ਭਟਕਣਾ ਦੇ) ਪੈਂਡੇ ਮੁਕ ਜਾਂਦੇ ਹਨ।

(ਪਾਰਸ ਸਮਾਨ) ਗੁਰੂ ਅਮਰਦਾਸ (ਜੀ) ਨੂੰ ਪਰਸਣਾ ਚਾਹੀਦਾ ਹੈ, (ਇਸ ਸਦਕਾ) ਅਭੈ-ਪਦ ਪ੍ਰਾਪਤ ਹੋ ਜਾਂਦਾ ਹੈ, ਗਵਨ (ਆਵਾ-ਗਵਨ ਦੇ ਗੇੜ) ਨਵਿਰਤ ਹੋ ਜਾਂਦੇ ਹਨ।

**ਇਕੁ ਬਿੰਨਿ, ਦੁਗਣ ਜੁ ਤਉ ਰਹੈ,**
**ਜਾ ਸੁਮੰਤ੍ਰਿ ਮਾਨਵ ਹਿਲਹਿ ॥**
**ਜਾਲਪਾ ਪਦਾਰਥ ਇਤੜੇ,**
**ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥**

*ਉਚਾਰਣ :*

ਦੁਗਣ—ਉਚਾਰਣ 'ਦੁ-ਗਣ'। ਜਾ—(ਕ੍ਰਿਆ ਵਿਸ਼ੇਸ਼ਣ) ਉਚਾਰਣ ਨਾਸਕੀ। ਹਿਲਹਿ, ਮਿਲਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਇਕੁ—ਇਕ ਵਾਹਿਗੁਰੂ। ਬਿੰਨਿ—ਬੀਨ ਕੇ, ਪਛਾਣ ਕੇ। ਦੁਗਣ—ਦਵੈਤਾ, ਦੂਜਾ ਭਾਉ। ਤਉ ਰਹੈ—ਤਾਂ ਦੂਰ ਹੁੰਦੀ ਹੈ। ਜਾ—ਜਦੋਂ। ਸੁਮੰਤ੍ਰਿ—ਸਰਬ

ਸ੍ਰੇਸ਼ਟ ਗੁਰ-ਮੰਤ੍ਰ ਦੁਆਰਾ। ਮਾਨਵ—ਮਨੁੱਖ, ਜੀਵ। ਹਿਲਹਿ—ਗਿਝੇ (ਪਰਚੇ) ਰਹਿੰਦੇ ਹਨ। ਮਿਲਹਿ—ਮਿਲਦੇ ਹਨ।

***ਅਰਥ :***

ਦ੍ਵੈਤਾ-ਭਾਵ (ਦੂਜਾ ਭਾਉ) ਜੋ ਹੈ, ਉਹ ਤਾਂ ਦੂਰ ਹੁੰਦਾ ਹੈ, ਜਦੋਂ ਜੀਵ ਸਰਬ-ਸ੍ਰੇਸ਼ਟ ਗੁਰ-ਮੰਤ੍ਰ ਦੁਆਰਾ ਇਕ ਪਾਰਬ੍ਰਹਮ ਨੂੰ ਪਛਾਣ ਕੇ ਉਸ ਨਾਲ ਗਿਝੇ (ਪਰਚੇ) ਰਹਿੰਦੇ ਹਨ।

ਹੇ ਜਾਲਪ ! ਏਨੇ (ਉਪ੍ਰੋਕਤ ਵਰਣਿਤ) ਅਮੋਲਕ ਪਦਾਰਥ ਗੁਰੂ ਅਮਰਦਾਸ ਜੀ ਵਲੋਂ ਮਿਹਰ ਦੀ ਨਦਰ ਨਾਲ ਵੇਖੇ ਜਾਣ ਸਦਕਾ ਮਿਲ ਪੈਂਦੇ ਹਨ।੫।੧੪।

[***ਨੋਟ :*** ਇਥੇ ਸ੍ਰੀ ਜਾਲਪ ਭੱਟ ਜੀ ਦੇ ਉਚਾਰਨ ਕੀਤੇ ਪੰਜ ਸਵਈਏ ਪੂਰੇ ਹੋ ਕੇ ਜੋੜ ੧੪ ਹੋ ਗਿਆ ਹੈ। ਅਗੋਂ ਸ੍ਰੀ ਕੀਰਤ ਭੱਟ ਜੀ ਦੇ ਸਵਈਏ ਅਰੰਭ ਹੁੰਦੇ ਹਨ।]

**ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥**
**ਤਾ ਤੇ ਅੰਗਦੁ ਲਹਣਾ ਪ੍ਰਗਟਿ,**
**ਤਾਸੁ ਚਰਣਹ ਲਿਵ ਰਹਿਅਉ ॥**

*ਉਚਾਰਣ :*

ਦ੍ਰਿੜੁ—'ੜ' ਉਚਾਰਣ ਭਾਰ ਸਹਿਤ। ਲਹਣਾ, ਚਰਣਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਤਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਦ੍ਰਿੜੁ—ਪੱਕੇ ਤੌਰ 'ਤੇ ਧਾਰਨ ਕੀਤਾ। ਨਾਨਕਿ—ਗੁਰੂ ਨਾਨਕ (ਦੇਵ ਜੀ) ਨੇ। ਸੰਗ੍ਰਹਿਅਉ—ਭਲੀ ਪ੍ਰਕਾਰ ਗ੍ਰਹਿਣ ਕੀਤਾ। ਤਾ ਤੇ—ਉਸ (ਗੁਰੂ ਨਾਨਕ ਦੇਵ ਜੀ) ਤੋਂ। ਪ੍ਰਗਟਿ—ਪ੍ਰਗਟਿਆ। ਤਾਸੁ—ਤਿਸ ਦੇ, ਉਸ (ਕਰਤਾਰ) ਦੇ। ਚਰਣਹ—ਚਰਨਾਂ ਵਿਚ, ਭਾਵ, ਨਾਮ ਵਿਚ। ਲਿਵ ਰਹਿਅਉ—ਲਿਵ-ਲੀਨ ਰਹਿਆ।

***ਅਰਥ :***

ਕਰਤਾ ਪੁਰਖ ਅਤੇ ਉਸ ਦਾ ਨਾਮ ਸਦਾ ਥਿਰ (ਸਦੀਵੀ ਹੋਂਦ ਵਾਲਾ) ਹੈ। ਉਹ (ਕਰਤਾਰ ਅਤੇ ਉਸ ਦਾ ਨਾਮ) ਗੁਰੂ ਨਾਨਕ (ਦੇਵ ਜੀ) ਨੇ ਦ੍ਰਿੜ੍ਹ ਕੀਤਾ ਅਤੇ ਹਿਰਦੇ ਵਿਚ ਸੰਚਨ ਕੀਤਾ।

ਉਸ (ਗੁਰੂ ਨਾਨਕ ਦੇਵ ਜੀ) ਤੋਂ ਭਾਈ ਲਹਣਾ, ਗੁਰੂ ਅੰਗਦ ਦੇਵ ਹੋ

ਕੇ ਪ੍ਰਗਟ ਹੋਇਆ ਅਤੇ ਉਸ (ਕਰਤਾਰ ਦੇ) ਚਰਨਾਂ (ਨਾਮ) ਦੀ ਲਿਵ ਵਿਚ ਸਦੀਵਕਾਲ ਲਿਵ-ਲੀਨ ਰਹਿਆ।

**ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ,**
**ਤਾਸੁ ਗੁਣ ਕਵਣ ਵਖਾਣਉ॥**
**ਜੋ ਗੁਣ ਅਲਖ ਅਗੰਮ, ਤਿਨਹ ਗੁਣ ਅੰਤੁ ਨ ਜਾਣਉ॥**

*ਉਚਾਰਣ :*

ਵਖਾਣਉ, ਜਾਣਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਅਲਖ, ਅਗੰਮ—ਉਚਾਰਣ 'ਅ+ਲਖ', 'ਅ+ਗਮ'। ਤਿਨਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਤਿਤੁ ਕੁਲਿ—ਉਸ (ਗੁਰੂ-) ਕੁਲ ਵਿਚ। ਆਸਾ ਨਿਵਾਸੁ—ਆਸਾ ਨਵਿਰਤ ਕਰਨ ਵਾਲਾ। ਨਿਵਾਸੁ—ਨਿਰਵਾਸ, ਬਾਹਰ ਕੱਢਣ ਦੀ ਕਿਰਿਆ। ਤਾਸੁ—ਉਸ ਦੇ। ਕਵਣ—ਕਿਹੜੇ ਕਿਹੜੇ। ਵਖਾਣਉ—ਮੈਂ ਵਖਾਣਾਂ, ਮੈਂ ਵਰਣਨ ਕਰਾਂ। ਅਲਖ—ਨਾ ਲਖਿਆ ਜਾ ਸਕਣ ਵਾਲਾ, ਮਨੁੱਖੀ ਸਮਝ-ਸੂਝ ਤੋਂ ਪਰੇ। ਅਗੰਮ—ਪਹੁੰਚ ਤੋਂ ਪਰੇ, ਮਨੁੱਖੀ ਗੰਮਤਾ ਤੋਂ ਪਰੇ। ਤਿਨਹ ਗੁਣ ਅੰਤੁ—ਉਨ੍ਹਾਂ ਗੁਣਾਂ ਦਾ ਅੰਤ। ਨ ਜਾਣਉ—ਮੈਂ ਨਹੀਂ ਜਾਣ ਸਕਦਾ।

***ਅਰਥ :***

ਤਿਸ (ਗੁਰੂ-) ਕੁਲ ਵਿਚ ਮਾਇਕੀ-ਆਸਾ ਨੂੰ ਨਵਿਰਤ ਕਰਨ ਵਾਲਾ ਗੁਰੂ ਅਮਰਦਾਸ ਪਾਤਿਸ਼ਾਹ (ਗੁਰੂ ਪ੍ਰਗਟ ਹੋਇਆ), ਮੈਂ ਉਸ ਦੇ ਕਿਹੜੇ ਕਿਹੜੇ ਗੁਣ ਵਰਣਨ ਕਰਾਂ ?

ਮਨੁੱਖੀ ਸਮਝ-ਸੂਝ ਅਤੇ ਮਨੁੱਖੀ ਗੰਮਤਾ ਤੋਂ ਪਰੇ (ਵਾਹਿਗੁਰੂ ਦੇ) ਜੋ ਗੁਣ (ਸ੍ਰੀ ਗੁਰੂ ਅਮਰਦਾਸ ਜੀ ਵਿਚ) ਹਨ, ਉਹਨਾਂ ਗੁਣਾਂ ਦਾ ਅੰਤ ਮੈਂ ਨਹੀਂ ਜਾਣ ਸਕਦਾ।

**ਬੋਹਿਥਉ ਬਿਧਾਤੈ ਨਿਰਮਯੌ, ਸਭ ਸੰਗਤਿ ਕੁਲ ਉਧਰਣ॥**
**ਗੁਰ ਅਮਰਦਾਸ ਕੀਰਤੁ ਕਹੈ,**
**ਤ੍ਰਾਹਿ ਤ੍ਰਾਹਿ ਤੁਅ ਪਾ ਸਰਣ॥੧॥੧੫॥**

*ਉਚਾਰਣ :*

ਨਿਰਮਯੌ—ਉਚਾਰਣ, 'ਨਿਰਮਇਅਉ', ਅਜੋਕਾ ਉਚਾਰਣ 'ਨਿਰਮਇਔ'। ਉਧਰਣ—(ਕਾਵਿ-ਪ੍ਰਬੰਧ ਅਧੀਨ ਉਧਾਰਣ ਦਾ ਸੰਖਿਪਤ-ਰੂਪ) ਉਚਾਰਣ 'ਧ' ਦੀ ਧੁਨੀ 'ਤੇ ਬਲ ਦੇ ਕੇ (ਦ੍ਰੁੱਤ ਕਰ ਕੇ)। ਤੁਅ—ਅੰਤਲਾ 'ਅ' ਇਸ ਤੋਂ ਪਹਿਲੇ ਆਏ ਅੱਖਰ 'ਤ' ਨੂੰ ਲਗੇ ਹ੍ਰਸ੍ਵ ਸ੍ਵਰ ( _ ) ਦੀ ਧੁਨੀ ਦੇ ਲਮਕਾਅ ਵਜੋਂ ਹੈ।

***ਪਦ ਅਰਥ :***

ਬੋਹਿਥਉ—ਜਹਾਜ਼। ਬਿਧਾਤੈ—ਕਰਨਹਾਰ ਕਰਤਾਰ ਨੇ। ਨਿਰਮਯੌ—ਨਿਰਮਾਣ ਕੀਤਾ, ਬਣਾਇਆ ਹੈ। ਸਭ—ਸਾਰੀ। ਸੰਗਤਿ ਕੁਲ—ਸੰਗਤਿ ਦੀਆਂ ਕੁਲਾਂ। ਉਧਰਣ—ਉਧਾਰਨ ਲਈ, ਸੰਸਾਰ-ਸਾਗਰ ਤੋਂ ਪਾਰ ਉਤਾਰਨ ਲਈ। ਕੀਰਤੁ ਕਹੈ—ਕੀਰਤ ਭੱਟ ਕੀਰਤੀ ਕਰਦਾ ਹੋਇਆ ਬੇਨਤੀ ਕਰਦਾ ਹੈ। ਤ੍ਰਾਹਿ—ਰਖਿਆ ਕਰੋ। ਤੁਅ—ਆਪ ਜੀ ਦੀ। ਪਾ ਸਰਣ—ਚਰਨਾਂ ਦੀ ਸਰਨ।

***ਅਰਥ :***

ਸਾਰੀ ਸੰਗਤਿ ਦੀਆਂ ਕੁਲਾਂ ਨੂੰ ਉਧਾਰਨ (ਭਵ-ਸਾਗਰ ਤੋਂ ਤਾਰਨ) ਲਈ ਕਰਨਹਾਰ ਕਰਤਾਰ ਨੇ (ਗੁਰੂ ਅਮਰਦਾਸ ਜੀ ਦੇ ਰੂਪ ਵਿਚ ਮਾਨੋ ਇਕ) ਜਹਾਜ਼ ਬਣਾਇਆ ਹੈ।

ਸ੍ਰੀ ਕੀਰਤ ਭੱਟ ਗੁਰੂ ਅਮਰਦਾਸ ਜੀ ਦੀ ਕੀਰਤੀ ਕਰਦਾ ਹੋਇਆ ਬੇਨਤੀ ਕਰਦਾ ਹੈ (ਸਤਿਗੁਰੂ ਪਾਤਿਸ਼ਾਹ !) 'ਰੱਖਿਆ ਕਰੋ ! ਰੱਖਿਆ ਕਰੋ !! ਮੈਂ ਆਪ ਜੀ ਦੀ ਚਰਨ-ਸਰਨ ਆਇਆ ਹਾਂ।੧।੧੫।

**ਆਪਿ ਨਰਾਇਣੁ ਕਲਾ ਧਾਰਿ, ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ, ਜੋਤਿ ਜਗ ਮੰਡਲਿ ਕਰਿਯਉ ॥**

*ਉਚਾਰਣ :*

ਪਰਵਰਿਯਉ—ਉਚਾਰਣ 'ਪਰਵਰਿਅਉ'। ਕਰਿਯਉ—ਉਚਾਰਣ 'ਕਰਿਅਉ'।

***ਪਦ ਅਰਥ :***

ਕਲਾ ਧਾਰਿ—ਗੁਹਜ ਕਲਾ (ਸ਼ਕਤੀ) ਵਰਤਾਅ ਕੇ। ਜਗ ਮਹਿ—ਸੰਸਾਰ ਵਿਚ। ਪਰਵਰਿਯਉ—ਪਰਵਿਰਤ ਹੋਇਆ ਹੈ। ਨਿਰੰਕਾਰਿ—ਨਿਰੰਕਾਰ ਨੇ। ਆਕਾਰੁ—ਸਰੂਪ (ਧਾਰ ਕੇ)। ਜਗ ਮੰਡਲਿ—ਜਗਤ-ਮੰਡਲ ਵਿਚ। ਜੋਤਿ ਕਰਿਯਉ—ਜੋਤਿ-ਪ੍ਰਕਾਸ਼ ਕੀਤਾ ਹੈ।

**ਅਰਥ :**

ਨਰਾਇਣ (ਵਾਹਿਗੁਰੂ) ਆਪ ਆਪਣੀ ਗੁਹਜ ਕਲਾ ਵਰਤਾਅ ਕੇ ਸੰਸਾਰ ਵਿਚ ਪਰਵਿਰਤ ਹੋਇਆ ਹੈ।

ਨਿਰੰਕਾਰ (ਭਾਵ, ਅਕਾਰ-ਰਹਿਤ ਵਾਹਿਗੁਰੂ) ਨੇ (ਗੁਰੂ ਅਮਰਦਾਸ ਜੀ ਦੇ ਰੂਪ ਵਿਚ) ਸਰਗੁਣ-ਸਰੂਪ ਧਾਰ ਕੇ ਜਗਤ-ਮੰਡਲ ਵਿਚ ਜੋਤਿ-ਪ੍ਰਕਾਸ਼ ਕੀਤਾ ਹੈ।

**ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥**
**ਜਿਹ ਸਿਖਹ ਸੰਗ੍ਰਹਿਓ, ਤਤੁ ਹਰਿ ਚਰਣ ਮਿਲਾਯਉ ॥**

*ਉਚਾਰਣ :*

ਜਹ, ਕਹ, ਤਹ, ਸਿਖਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਜਹ, ਕਹ, ਤਹ—ਜਹਾ, ਕਹਾ, ਤਹਾ ਦਾ ਸੰਖਿਪਤ ਕਾਵਿਕ ਰੂਪ, ਉਚਾਰਣ ਨਾਸਕੀ। ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਜਿਹ—ਉਚਾਰਣ ਨਾਸਿਕਤਾ ਬਿਨਾ। ਦੀਪਾਯਉ—ਉਚਾਰਣ 'ਦੀਪਾਇਅਉ'। ਮਿਲਾਯਉ—ਉਚਾਰਣ 'ਮਿਲਾਇਅਉ'। ਤਤੁ—ਉਚਾਰਣ ਬਲ-ਰਹਿਤ।

**ਪਦ ਅਰਥ :**

ਜਹ ਕਹ ਤਹ—ਜਿਥੇ ਕਿਥੇ ਤਿਥੇ, ਹਰ ਥਾਵੇਂ। ਭਰਪੂਰੁ—ਵਿਆਪਕ ਹੋ ਰਿਹਾ ਕਰਤਾ ਪੁਰਖ। ਸਬਦੁ—ਸ਼ਬਦ-ਚਾਨਣ। ਦੀਪਕਿ—ਗੁਰੂ-ਦੀਵੇ ਦੀ ਰਾਹੀਂ। ਦੀਪਾਯਉ—ਪ੍ਰਕਾਸ਼ਮਾਨ ਕੀਤਾ ਹੈ। ਜਿਹ ਸਿਖਹ—ਜਿਨ੍ਹਾਂ ਸਿੱਖਾਂ ਨੇ। ਸੰਗ੍ਰਹਿਓ—ਭਲੀ ਪ੍ਰਕਾਰ ਗ੍ਰਹਿਣ ਕੀਤਾ, ਦ੍ਰਿੜ੍ਹ ਕਰਕੇ ਗ੍ਰਹਿਣ ਕੀਤਾ। ਤਤੁ—ਤਤਕਾਲ। ਮਿਲਾਯਉ—ਮਿਲਾ ਦਿਤਾ ਹੈ, ਜੋੜ ਦਿਤਾ ਹੈ।

**ਅਰਥ :**

(ਜਿਸ ਜਿਸ ਜਗਿਆਸੂ ਦੇ ਹਿਰਦੇ ਵਿਚ) ਗੁਰੂ-ਦੀਪਕ ਨੇ ਸ਼ਬਦ (ਗੁਰੂ-ਗਿਆਨ) ਪ੍ਰਕਾਸ਼ਮਾਨ ਕੀਤਾ, ਉਸ ਨੂੰ ਜਿਥੇ ਕਿਥੇ ਤਿਥੇ (ਭਾਵ, ਹਰੇਕ ਥਾਵੇਂ) ਵਾਹਿਗੁਰੂ ਵਿਆਪਕ ਹੋਇਆ ਦ੍ਰਿਸ਼ਟੀ ਆਇਆ।

ਜਿਹੜੇ ਜਿਹੜੇ ਸਿੱਖਾਂ-ਸੇਵਕਾਂ ਨੇ ਗੁਰ-ਸ਼ਬਦ ਨੂੰ ਦ੍ਰਿੜ੍ਹ ਕਰ ਕੇ ਗ੍ਰਹਿਣ ਕੀਤਾ, (ਗੁਰੂ ਅਮਰਦਾਸ ਜੀ ਨੇ) ਤਤਕਾਲ ਉਹਨਾਂ ਨੂੰ ਪ੍ਰਭੂ-ਚਰਨਾਂ ਵਿਚ ਜੋੜ ਦਿੱਤਾ।

**ਨਾਨਕ ਕੁਲਿ ਨਿੰਮਲੁ ਅਵਤਰ੍ਹਿਉ,**
**ਅੰਗਦ ਲਹਣੇ ਸੰਗਿ ਹੁਅ॥**
**ਗੁਰ ਅਮਰਦਾਸ ਤਾਰਣ ਤਰਣ,**
**ਜਨਮ ਜਨਮ ਪਾ ਸਰਣਿ ਤੁਅ॥੨॥੧੯॥**

*ਉਚਾਰਣ :*

ਅਵਤਰ੍ਹਿਉ—ਉਚਾਰਣ ਅਵਤਰਿਅਉ। ਲਹਣੇ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਹੁਅ, ਤੁਅ—ਦੋਹਾਂ ਸ਼ਬਦਾਂ ਦਾ ਅੰਤਲਾ 'ਅ' ਇਸ ਤੋਂ ਪਹਿਲਾਂ ਆਏ ਅੱਖਰਾਂ ਕ੍ਰਮ-ਵਾਰ 'ਹ' ਅਤੇ 'ਤ' ਨੂੰ ਲੱਗੇ ਹ੍ਰਸ੍ਵ ਸ੍ਵਰਾਂ ਦੀ ਧੁਨੀ ਦੇ ਲਮਕਾਅ ਵਜੋਂ ਹੈ।

***ਪਦ ਅਰਥ :***

ਨਾਨਕ ਕੁਲਿ—ਗੁਰੂ ਨਾਨਕ ਦੇਵ ਜੀ ਦੇ (ਗੁਰੂ-) ਕੁਲ ਵਿਚ। ਨਿੰਮਲੁ—ਨਿਰਮਲ। ਅਵਤਰ੍ਹਿਉ—ਗੁਰੂ-ਅਵਤਾਰ ਪ੍ਰਗਟਿਆ ਹੈ। ਅੰਗਦ ਲਹਣੇ ਸੰਗਿ—ਭਾਈ ਲਹਣੇ ਤੋਂ ਬਣੇ ਗੁਰੂ ਅੰਗਦ ਦੇਵ ਜੀ ਦੀ ਸੰਗਤਿ ਵਿਚ। ਹੁਅ—ਹੋ ਕੇ, ਮਿਲ ਕੇ। ਤਾਰਣ ਤਰਣ—ਤਾਰਨ ਲਈ ਜਹਾਜ਼ ਰੂਪ। ਤਰਣ—ਬੇੜੀ, ਜਹਾਜ਼। ਜਨਮ ਜਨਮ—ਜਨਮ-ਜਨਮਾਂਤ੍ਰਾਂ ਦਾ ਭਟਕਦਾ ਹੋਇਆ। ਪਾ ਸਰਣਿ ਤੁਅ—ਤੇਰੀ ਚਰਨ-ਸਰਨ (ਆਇਆ ਹਾਂ)। ਪਾ—ਪੈਰ, ਚਰਨ।

***ਅਰਥ :***

ਗੁਰੂ ਨਾਨਕ (ਦੇਵ ਜੀ) ਦੇ (ਗੁਰੂ-) ਕੁਲ ਵਿਚ, ਭਾਈ ਲਹਣੇ ਤੋਂ ਬਣੇ ਗੁਰੂ ਅੰਗਦ ਦੇਵ ਜੀ ਦੀ ਸੰਗਤਿ ਵਿਚ ਹੋ ਕੇ (ਮਿਲ ਕੇ) ਗੁਰੂ ਅਮਰਦਾਸ (ਪਾਤਿਸ਼ਾਹ) ਨਿਰਮਲ ਗੁਰੂ-ਅਵਤਾਰ ਪ੍ਰਗਟ ਹੋਇਆ ਹੈ।

(ਸਵਈਏ ਦੇ ਅੰਤ ਵਿਚ ਕੀਰਤ ਭੱਟ ਜੀ ਅਰਦਾਸ ਕਰਦੇ ਹਨ) ਹੇ (ਸੰਸਾਰ-ਸਾਗਰ ਤੋਂ ਜੀਵਾਂ ਨੂੰ) ਤਾਰਨ ਲਈ ਜਹਾਜ਼-ਰੂਪ ਗੁਰੂ ਅਮਰਦਾਸ ਜੀ! ਮੈਂ ਜਨਮਾਂ ਜਨਮਾਂਤ੍ਰਾਂ ਦਾ ਵਿਛੜਿਆ ਹੋਇਆ ਤੇਰੀ ਚਰਨ-ਸਰਨ ਆਇਆ ਹਾਂ, (ਕਿਰਪਾ ਕਰ ਕੇ ਹੁਣ ਮੇਰਾ ਆਵਾ-ਗਵਣ ਨਿਵਾਰ ਦਿਓ ਜੀ)।੨।੧੯।

**ਜਪੁ ਤਪੁ ਸਤੁ ਸੰਤੋਖੁ, ਪਿਖਿ ਦਰਸਨੁ ਗੁਰ ਸਿਖਹ॥**
**ਸਰਣਿ ਪਰਹਿ ਤੇ ਉਬਰਹਿ, ਛੋਡਿ ਜਮਪੁਰ ਕੀ ਲਿਖਹ॥**

*ਉਚਾਰਣ :*

ਸਿਖਹ, ਲਿਖਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ; ਉਚਾਰਣ ਨਾਸਿਕਤਾ ਬਿਨਾ। ਪਰਹਿ, ਉਬਰਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਪਿਖਿ—ਵੇਖ ਕੇ। ਦਰਸਨੁ ਗੁਰ—ਗੁਰੂ ਦਾ ਦਰਸ਼ਨ। ਸਿਖਹ—ਗੁਰਸਿੱਖਾਂ ਨੂੰ। ਸਰਣਿ ਪਰਹਿ—ਸਰਨੀ ਪੈਂਦੇ ਹਨ। ਤੇ—ਉਹ (ਬਹੁ-ਵਚਨ)। ਉਬਰਹਿ—ਬਚ ਜਾਂਦੇ ਹਨ। ਛੋਡਿ—ਛਡ ਕੇ, ਭਾਵ, ਛੁਟਕਾਰਾ ਪਾ ਕੇ। ਜਮਪੁਰ ਕੀ ਲਿਖਹ- ਜਮਪੁਰੀ ਦੀ ਲਿਖਤ (ਲੇਖੇ) ਤੋਂ।

***ਅਰਥ :***

ਗੁਰੂ ਦੇ ਸਿੱਖਾਂ ਨੂੰ ਗੁਰੂ ਦਾ ਦਰਸ਼ਨ ਦੇਖ ਕੇ ਜਪ, ਤਪ, ਸਤ, ਸੰਤੋਖ (ਆਦਿ ਦੈਵੀ ਗੁਣ ਸੁਤੇ ਸਿਧ ਹੀ ਪ੍ਰਾਪਤ ਹੋ ਜਾਂਦੇ ਹਨ)। (ਜੋ ਗੁਰਸਿਖ ਸਤਿਗੁਰੂ ਜੀ ਦੀ) ਸਰਨੀ ਪੈਂਦੇ ਹਨ, ਉਹ ਜਮਪੁਰੀ ਦੀ ਲਿਖਤ (ਲੇਖੇ) ਤੋਂ ਛੁਟਕਾਰਾ ਪਾ ਕੇ (ਜਮਦੂਤਾਂ ਦੇ ਵਸ ਪੈਣ ਤੋਂ) ਬਚ ਜਾਂਦੇ ਹਨ।

**ਭਗਤਿ ਭਾਇ ਭਰਪੂਰੁ, ਰਿਦੈ ਉਚਰੈ ਕਰਤਾਰੈ॥**
**ਗੁਰੁ ਗਉਹਰੁ ਦਰੀਆਉ, ਪਲਕ ਡੁਬੰਤ੍ਹ ਤਾਰੈ॥**

*ਉਚਾਰਣ :*

ਡੁਬੰਤ੍ਹ—ਉਚਾਰਣ 'ਡੁਬੰਤਿਅਹ'; ਅੰਤਲੇ 'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਭਗਤਿ ਭਾਇ—ਪ੍ਰੇਮਾ ਭਗਤੀ ਨਾਲ। ਰਿਦੈ—ਹਿਰਦੇ ਵਿਚ। ਉਚਰੈ—ਉਚਾਰਦਾ ਹੈ, ਜਪਦਾ ਹੈ। ਕਰਤਾਰੈ—ਕਰਤਾ ਪੁਰਖ (ਦੇ ਨਾਮ) ਨੂੰ। ਗਉਹਰੁ ਦਰੀਆਉ—(ਸੰਸਾਰ) ਅਥਾਹ ਸਾਗਰ ਹੈ। ਪਲਕ—ਪਲਕ ਮਾਤ੍ਰ, ਅੱਖ ਦੇ ਫੋਰ ਵਿਚ। ਡੁਬੰਤ੍ਹ—ਡੁਬਦੇ ਜੀਵਾਂ ਨੂੰ। ਤਾਰੈ—ਤਾਰ ਦੇਂਦਾ ਹੈ।

***ਅਰਥ :***

(ਗੁਰੂ ਅਮਰਦਾਸ ਪਾਤਿਸ਼ਾਹ) ਪ੍ਰੇਮਾ ਭਗਤੀ ਨਾਲ ਲਬਾ-ਲਬ ਭਰਪੂਰ ਹੈ, (ਸਦੀਵਕਾਲ) ਹਿਰਦੇ ਵਿਚ ਕਰਤਾ ਪੁਰਖ (ਦਾ ਨਾਮ) ਜਪਦਾ ਹੈ।

ਸੰਸਾਰ ਅਥਾਹ ਸਾਗਰ ਹੈ, ਗੁਰੂ (ਅਮਰਦਾਸ ਪਾਤਿਸ਼ਾਹ) (ਸੰਸਾਰ-ਸਾਗਰ ਵਿਚ) ਡੁਬਦੇ ਜੀਵਾਂ ਨੂੰ ਪਲਕ ਮਾਤ੍ਰ (ਅੱਖ ਦੇ ਪਲਕਾਰੇ) ਵਿਚ ਤਾਰ ਦੇਂਦਾ ਹੈ।

**ਨਾਨਕ ਕੁਲਿ ਨਿੰਮਲੁ ਅਵਤਰ੍ਹਿਉ, ਗੁਣ ਕਰਤਾਰੈ ਉਚਰੈ ॥**
**ਗੁਰੁ ਅਮਰਦਾਸੁ ਜਿਨ੍ ਸੇਵਿਅਉ,**
**ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥੩॥੧੭॥**

*ਉਚਾਰਨ :*

ਅਵਤਰ੍ਹਿਉ—ਉਚਾਰਨ 'ਅਵਤਰਿਅਉ'।

***ਪਦ ਅਰਥ :***

ਨਾਨਕ ਕੁਲਿ—ਗੁਰੂ ਨਾਨਕ (ਦੇਵ ਜੀ) ਦੇ ਗੁਰੂ-ਕੁਲ ਵਿਚ। ਨਿੰਮਲੁ—ਨਿਰਮਲ। ਅਵਤਰ੍ਹਿਉ—ਗੁਰੂ-ਅਵਤਾਰ ਪ੍ਰਗਟਿਆ ਹੈ। ਗੁਣ ਕਰਤਾਰੈ—ਕਰਤਾ ਪੁਰਖ ਦੇ ਗੁਣ। ਉਚਰੈ—ਕਥਨ ਕਰਦਾ ਹੈ। ਜਿਨ੍—ਜਿਨ੍ਹਾਂ ਨੇ। ਸੇਵਿਅਉ—ਸੇਵਿਆ ਹੈ, ਸਿਮਰਿਆ ਹੈ। ਤਿਨ੍ ਦੁਖੁ—ਉਹਨਾਂ ਦਾ ਦੁਖ। ਦਰਿਦ੍ਰੁ—ਦਲਿੱਦਰ, ਕੰਗਾਲ-ਪੁਣਾ। ਪਰਹਰਿ ਪਰੈ—ਪਰੇ ਹਟ ਜਾਂਦਾ ਹੈ, ਦੂਰ ਹੋ ਜਾਂਦਾ ਹੈ।

***ਅਰਥ :***

(ਗੁਰੂ ਅਮਰਦਾਸ ਪਾਤਿਸ਼ਾਹ) ਗੁਰੂ ਨਾਨਕ ਦੇਵ ਜੀ ਦੇ ਗੁਰੂ-ਕੁਲ ਵਿਚ ਨਿਰਮਲ ਗੁਰੂ-ਅਵਤਾਰ ਪ੍ਰਗਟ ਹੋਇਆ ਹੈ, (ਸਦੀਵਕਾਲ) ਕਰਤਾ ਪੁਰਖ ਦੇ ਗੁਣ (ਸਿਫ਼ਤਿ-ਸਾਲਾਹ) ਕਥਨ ਕਰਦਾ ਹੈ।

ਜਿਨ੍ਹਾਂ ਜੀਵਾਂ ਨੇ ਗੁਰੂ ਅਮਰਦਾਸ ਪਾਤਿਸ਼ਾਹ (ਜੀ) ਨੂੰ ਸੇਵਿਆ ਹੈ, ਉਹਨਾਂ ਦਾ ਦੁਖ ਅਤੇ ਦਲਿੱਦਰ (ਕੰਗਾਲਪੁਣਾ) ਦੂਰ ਹੋ ਜਾਂਦਾ ਹੈ।੩।੧੭।

**ਚਿਤਿ ਚਿਤਵਉ ਅਰਦਾਸਿ ਕਹਉ,**
**ਪਰੁ ਕਹਿ ਭਿ ਨ ਸਕਉ ॥**
**ਸਰਬ ਚਿੰਤ ਤੁਝੁ ਪਾਸਿ, ਸਾਧ ਸੰਗਤਿ ਹਉ ਤਕਉ ॥**

*ਉਚਾਰਨ :*

ਚਿਤਵਉ, ਕਹਉ, ਸਕਉ, ਹਉ, ਤਕਉ—ਅੰਤਲੇ ਸ੍ਵਰਾਂ ਦਾ ਉਚਾਰਨ ਨਾਸਕੀ।

*ਪਦ ਅਰਥ :*

ਚਿਤਿ ਚਿਤਵਉ—ਮੈਂ ਆਪਣੇ ਚਿਤ ਵਿਚ ਚਿਤਵਨੀ ਚਿਤਵਦਾ ਹਾਂ, ਸੰਕਲਪ ਕਰਦਾ ਹਾਂ। ਕਹਉ—ਮੈਂ ਆਖਾਂ। ਸਰਬ ਚਿੰਤ—ਸਾਰਿਆਂ ਦੀ ਚਿਤਵਨੀ। ਹਉ ਤਕਉ—ਮੈਂ ਤੱਕਦਾ ਹਾਂ।

*ਅਰਥ :*

(ਹੇ ਗੁਰੂ ਅਮਰਦਾਸ ਪਾਤਿਸ਼ਾਹ ਜੀ !) ਮੈਂ ਆਪਣੇ ਚਿਤ ਵਿਚ ਚਿਤਵਨੀ (ਸੰਕਲਪ) ਕਰਦਾ ਹਾਂ ਕਿ ਆਪਣੀ ਅਰਦਾਸ-ਬੇਨਤੀ (ਆਪ ਜੀ ਪਾਸ) ਆਖਾਂ, ਪ੍ਰੰਤੂ ਆਖ ਵੀ ਨਹੀਂ ਸਕਦਾ, (ਕਿਉਂਜੁ ਆਪ ਜੀ ਅੰਤਰਜਾਮੀ ਹੋ), ਸਭਨਾਂ ਦੀ ਚਿਤਵਨੀ ਆਪ ਜੀ ਪਾਸ (ਸੁਤੇ ਸਿਧ ਹੀ ਪ੍ਰਗਟ ਹੋ ਜਾਂਦੀ) ਹੈ, ਇਸ ਲਈ ਮੈਂ (ਸਾਰੀਆਂ ਚਿਤਵਨੀਆਂ ਛਡ ਕੇ) ਤੈਂ ਗੁਰੂ-ਸਾਧ ਦੀ ਸੰਗਤਿ ਦਾ ਆਸਰਾ ਤੱਕਦਾ ਹਾਂ।

**ਤੇਰੈ ਹੁਕਮਿ ਪਵੈ ਨੀਸਾਣੁ, ਤਉ ਕਰਉ ਸਾਹਿਬ ਕੀ ਸੇਵਾ॥**
**ਜਬ ਗੁਰੁ ਦੇਖੈ ਸੁਭ ਦਿਸਟਿ, ਨਾਮੁ ਕਰਤਾ ਮੁਖਿ ਮੇਵਾ॥**

*ਉਚਾਰਣ :*

ਤਉ—ਉਚਾਰਣ 'ਤੌਂ'। ਕਰਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।

*ਪਦ ਅਰਥ :*

ਹੁਕਮਿ—ਹੁਕਮ ਵਿਚ। ਨੀਸਾਣੁ—ਸੇਵਕੀ ਦਾ ਚਿੰਨ੍ਹ। ਕਰਉ ਸੇਵਾ—ਸੇਵਾ ਕਰਾਂ, ਸਿਮਰਨ ਕਰਾਂ। ਦੇਖੈ—ਦੇਖਦਾ ਹੈ। ਸੁਭ ਦਿਸਟਿ—ਮਿਹਰ ਦੀ ਨਜ਼ਰ ਨਾਲ। ਨਾਮੁ ਕਰਤਾ ਮੁਖਿ—ਕਰਤਾ ਪੁਰਖ ਦਾ ਨਾਮ ਮੂੰਹ ਵਿਚ। ਨਾਮੁ ਮੇਵਾ—ਅੰਮ੍ਰਿਤ-ਫਲ ਨਾਮ।

*ਅਰਥ :*

(ਹੇ ਗੁਰੂ ਅਮਰਦਾਸ ਪਾਤਿਸ਼ਾਹ ਜੀ !) ਜੇਕਰ ਤੇਰੇ ਹੁਕਮ ਵਿਚ (ਮੇਰੇ ਮੱਥੇ 'ਤੇ) ਨੀਸਾਣ (ਸੇਵਕੀ ਦਾ ਚਿੰਨ੍ਹ) ਪੈ ਜਾਏ, ਤਾਂ ਫਿਰ ਮੈਂ (ਤੇਰੀ ਬਖ਼ਸ਼ਸ਼ ਸਦਕਾ) ਮਾਲਕ-ਪ੍ਰਭੂ ਦੀ ਸੇਵਾ (ਸਿਮਰਨ) ਕਰਾਂ।

(ਮੇਰਾ ਦ੍ਰਿੜ੍ਹ ਨਿਸਚਾ ਹੈ ਕਿ) ਜਦੋਂ ਗੁਰੂ ਕਿਸੇ ਵਲ ਮਿਹਰ ਦੀ ਨਜ਼ਰ ਨਾਲ ਦੇਖਦਾ ਹੈ ਤਾਂ ਕਰਤਾ ਪੁਰਖ ਦਾ ਅੰਮ੍ਰਿਤ-ਫਲ ਨਾਮ ਮੂੰਹ ਵਿਚ (ਭੋਗਣ-ਭੁੰਚਣ ਨੂੰ) ਮਿਲਦਾ ਹੈ।

**ਅਗਮ ਅਲਖ ਕਾਰਣ ਪੁਰਖ, ਜੋ ਫੁਰਮਾਵਹਿ ਸੋ ਕਹਉ ॥**
**ਗੁਰ ਅਮਰਦਾਸ ਕਾਰਣ ਕਰਣ,**
**ਜਿਵ ਤੂ ਰਖਹਿ ਤਿਵ ਰਹਉ ॥੪॥੧੯॥**

*ਉਚਾਰਣ :*

ਫੁਰਮਾਵਹਿ, ਕਹਉ, ਰਖਹਿ, ਰਹਉ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ। ਅਗਮ, ਅਲਖ—ਉਚਾਰਣ 'ਅ-ਗਮ', 'ਅ-ਲਖ'।

***ਪਦ ਅਰਥ :***

ਅਗਮ—ਮਨ ਬਾਣੀ ਦੀ ਪਹੁੰਚ ਤੋਂ ਪਰੇ। ਅਲਖ—ਮਨੁੱਖੀ ਸੂਝ-ਸਮਝ ਤੋਂ ਪਰੇ। ਕਾਰਣ ਪੁਰਖ—ਕਰਨ ਕਾਰਨ ਸਮਰੱਥ ਗੁਰੂ-ਪੁਰਖ ਜੀ। ਫੁਰਮਾਵਹਿ—ਤੂੰ ਫ਼ੁਰਮਾਉਂਦਾ ਹੈਂ, ਸਫੁਰਨ ਕਰਾਉਂਦਾ ਹੈਂ। ਕਾਰਣ ਕਰਣ—ਹੇ ਕਰਨ ਕਾਰਨ ਸਮਰੱਥ। ਰਖਹਿ—ਰਖੇਂ, ਰਖਦਾ ਹੈਂ। ਰਹਉ—ਰਵ੍ਹਾਂ।

***ਅਰਥ :***

ਹੇ ਮਨ ਬਾਣੀ ਦੀ ਪਹੁੰਚ ਤੋਂ ਅਤੇ ਮਨੁੱਖੀ ਸਮਝ-ਸੂਝ ਤੋਂ ਪਰੇ, ਕਰਨ ਕਾਰਨ ਸਮਰੱਥ ਗੁਰੂ-ਪੁਰਖ ਜੀ! ਜੋ ਜੋ (ਸੰਕਲਪ) ਤੂੰ ਸਫੁਰਨ ਕਰਾਉਂਦਾ ਹੈਂ, ਮੈਂ ਉਹ ਉਹ ਕੁਝ ਹੀ ਆਖਦਾ ਹਾਂ।

ਹੇ ਕਰਨ ਕਾਰਨ ਸਮਰੱਥ ਗੁਰੂ ਅਮਰਦਾਸ ਪਾਤਿਸ਼ਾਹ ਜੀ! (ਅਜਿਹੀ ਮਿਹਰ ਕਰ!) ਜਿਵੇਂ ਤੂੰ ਮੈਨੂੰ ਰਖੇਂ, ਮੈਂ ਤਿਵੇਂ ਹੀ (ਤੇਰੀ ਰਜ਼ਾਅ ਵਿਚ ਪ੍ਰਸੰਨ) ਰਵ੍ਹਾਂ! ।੪।੧੯।

[***ਨੋਟ*** : ਇਥੇ ਸ੍ਰੀ ਕੀਰਤ ਭੱਟ ਜੀ ਦੇ ਉਚਾਰਨ ਕੀਤੇ ਚਾਰ ਸਵਈਏ ਪੂਰੇ ਹੋ ਕੇ ਜੋੜ ੧੯ ਹੋ ਗਿਆ ਹੈ। ਅਗੋਂ ਸ੍ਰੀ ਭਿੱਖਾ ਭੱਟ ਜੀ ਦੇ ਸਵਈਏ ਅਰੰਭ ਹੁੰਦੇ ਹਨ।]

**ਭਿਖੇ ਕੇ ॥**

**ਗੁਰੁ ਗਿਆਨੁ ਅਰੁ ਧਿਆਨੁ, ਤਤ ਸਿਉ ਤਤੁ ਮਿਲਾਵੈ ॥**
**ਸਚਿ ਸਚੁ ਜਾਣੀਐ, ਇਕ ਚਿਤਹਿ ਲਿਵ ਲਾਵੈ ॥**

*ਉਚਾਰਣ :*

ਭਿਖੇ—'ਖ' ਦੀ ਧੁਨੀ ਦਾ ਉਚਾਰਣ ਬਲ ਸਹਿਤ। ਸਿਉ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਚਿਤਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਿਨਾ।

**ਪਦ ਅਰਥ :**

ਭਿਖੇ ਕੇ—ਸ੍ਰੀ ਭਿੱਖਾ ਭੱਟ ਜੀ ਦੇ ਉਚਾਰੇ ਹੋਏ (ਸਵਈਏ)। ਤਤ ਸਿਉ—ਪਰਮਾਤਮ-ਤੱਤ ਨਾਲ। ਤਤੁ—ਆਤਮ-ਤੱਤ ਨੂੰ। ਸਚਿ—ਸੱਚ-ਨਾਮ ਦੁਆਰਾ। ਸਚੁ ਜਾਣੀਐ—ਪਰਮ-ਸਚ (ਵਾਹਿਗੁਰੂ) ਨੂੰ ਜਾਣੀਦਾ ਹੈ। ਇਕ ਚਿਤਹਿ— ਇਕਾਗਰ-ਚ੍ਰਿਤ ਹੋ ਕੇ।

**ਅਰਥ :**

ਗੁਰੂ (ਸਾਰੇ ਗਿਆਨਾਂ ਦਾ) ਪਰਮ-ਗਿਆਨ ਅਤੇ (ਸਾਰੇ ਧਿਆਨਾਂ ਦਾ) ਪਰਮ-ਧਿਆਨ ਹੈ, ਅਤੇ (ਜੀਵਾਂ ਦੇ) ਆਤਮ-ਤੱਤ ਨੂੰ ਪਰਮਾਤਮ-ਤੱਤ ਨਾਲ ਮਿਲਾ ਦਿੰਦਾ ਹੈ।

(ਗੁਰੂ ਦੇ ਬਖ਼ਸ਼ੇ ਹੋਏ) ਸੱਚ-ਨਾਮ ਦੁਆਰਾ ਪਰਮ-ਸੱਚ (ਵਾਹਿਗੁਰੂ) ਨੂੰ ਜਾਣ ਸਕੀਦਾ ਹੈ; (ਜੋ ਜੀਵ ਗੁਰੂ-ਮਿਹਰ ਸਦਕਾ ਪਰਮ-ਸੱਚ ਨੂੰ ਜਾਣ ਲੈਂਦਾ ਹੈ) ਉਹ ਇਕਾਗਰ-ਚਿਤ ਹੋ ਕੇ ਇਕ ਵਾਹਿਗੁਰੂ ਨਾਲ ਹੀ ਲਿਵ ਲਾਈ ਰਖਦਾ ਹੈ।

**ਕਾਮ ਕ੍ਰੋਧ ਵਸਿ ਕਰੈ, ਪਵਣੁ ਉਡੰਤ ਨ ਧਾਵੈ॥**
**ਨਿਰੰਕਾਰ ਕੈ ਵਸੈ ਦੇਸਿ, ਹੁਕਮੁ ਬੁਝਿ ਬੀਚਾਰੁ ਪਾਵੈ॥**

**ਪਦ ਅਰਥ :**

ਕਾਮ ਕ੍ਰੋਧ—ਕਾਮ ਕ੍ਰੋਧ ਆਦਿਕ (ਵਿਕਾਰਾਂ ਦੇ ਵਸ ਹੋਏ ਮਨ ਨੂੰ)। ਵਸਿ ਕਰੈ—ਵਸ ਵਿਚ ਕਰਦਾ ਹੈ। ਪਵਣੁ ਉਡੰਤ—ਪਵਨ ਸਮਾਨ ਉਡਦਾ ਹੋਇਆ ਚੰਚਲ ਮਨ। ਨ ਧਾਵੈ—ਨਹੀਂ ਦੌੜਦਾ। ਨਿਰੰਕਾਰ ਕੈ ਵਸੈ ਦੇਸਿ—ਨਿਰੰਕਾਰ ਦੇ ਦੇਸ ਵਿਚ ਵਸਦਾ ਹੈ। ਬੀਚਾਰੁ ਪਾਵੈ—ਆਤਮ-ਗਿਆਨ ਪ੍ਰਾਪਤ ਕਰਦਾ ਹੈ।

**ਅਰਥ :**

(ਗੁਰੂ-ਮਿਹਰ ਸਦਕਾ ਉਹ ਮਨੁੱਖ) ਕਾਮ ਕ੍ਰੋਧ ਆਦਿਕ ਵਿਕਾਰਾਂ ਦੇ ਵਸ ਹੋਏ ਮਨ ਨੂੰ ਆਪਣੇ ਵਸ ਵਿਚ ਕਰ ਲੈਂਦਾ ਹੈ, ਫਿਰ (ਉਸ ਦਾ) ਪਵਨ ਸਮਾਨ ਉਡਦਾ ਹੋਇਆ (ਚੰਚਲ ਮਨ) (ਵਿਕਾਰਾਂ ਵਲ) ਦੌੜਦਾ-ਭਜਦਾ ਨਹੀਂ।

(ਨਿਰੰਤਰ ਨਾਮ ਵਿਚ ਲਿਵ ਲਾਈ ਰਖਣ ਸਦਕਾ ਫਿਰ ਉਹ ਜਗਿਆਸੂ ਅੰਤਰ-ਆਤਮੇ) ਨਿਰੰਕਾਰ ਦੇ ਦੇਸ (ਸਚ-ਖੰਡ) ਵਿਚ ਵਸਦਾ ਹੈ, (ਗੁਰੂ ਦੇ) ਹੁਕਮ ਨੂੰ ਬੁਝ ਕੇ ਆਤਮ-ਗਿਆਨ ਪ੍ਰਾਪਤ ਕਰ ਲੈਂਦਾ ਹੈ।

**ਕਲਿ ਮਾਹਿ ਰੂਪੁ ਕਰਤਾ ਪੁਰਖੁ,**
**ਸੋ ਜਾਣੈ ਜਿਨਿ ਕਿਛੁ ਕੀਅਉ॥**
**ਗੁਰੁ ਮਿਲ੍ਹਿਉ ਸੋਇ ਭਿਖਾ ਕਹੈ,**
**ਸਹਜ ਰੰਗਿ ਦਰਸਨੁ ਦੀਅਉ ॥੧॥੧੯॥**

*ਉਚਾਰਣ :*

ਮਿਲ੍ਹਿਉ—ਉਚਾਰਣ 'ਮਿਲਿਅਉ'।

***ਪਦ ਅਰਥ :***

ਕਲਿ ਮਾਹਿ—ਕਲਜੁਗ ਵਿਚ। ਰੂਪੁ ਕਰਤਾ ਪੁਰਖੁ—ਕਰਤਾ ਪੁਰਖ ਸਰਗੁਨ ਸਰੂਪ (ਹੋ ਕੇ)। ਸੋ ਜਾਣੈ—ਉਹੀ ਮਨੁੱਖ ਜਾਣ ਸਕਦਾ ਹੈ। ਜਿਨਿ—ਜਿਸ ਮਨੁੱਖ ਨੇ। ਕਿਛੁ ਕੀਅਉ—(ਹੁਕਮ ਬੁਝ ਕੇ) ਕੁਝ (ਉਪਰਾਲਾ) ਕੀਤਾ ਹੋਵੇ। ਗੁਰੁ ਮਿਲ੍ਹਿਉ ਸੋਇ—ਸੋਈ ਗੁਰੂ (ਗੁਰੂ ਅਮਰਦਾਸ ਪਾਤਿਸ਼ਾਹ) ਮਿਲਿਆ ਹੈ। ਭਿਖਾ ਕਹੈ—ਭਿਖਾ ਭੱਟ ਕਹਿੰਦਾ ਹੈ। ਸਹਜ ਰੰਗਿ—ਗਿਆਨ-ਰੰਗ ਵਿਚ।

***ਅਰਥ :***

ਕਰਤਾ ਪੁਰਖ ਕਲਜੁਗ ਵਿਚ (ਗੁਰੂ ਅਮਰਦਾਸ ਜੀ ਦਾ) ਸਰਗੁਣ ਸਰੂਪ (ਧਾਰ ਕੇ) ਪ੍ਰਗਟ ਹੋਇਆ ਹੈ। (ਇਸ ਰਹੱਸ ਨੂੰ) ਕੇਵਲ ਉਹ ਮਨੁੱਖ ਹੀ ਜਾਣ ਸਕਦਾ ਹੈ ਜਿਸ ਨੇ (ਗੁਰ-ਪਰਮੇਸ਼ਰ ਦਾ ਹੁਕਮ ਬੁਝ ਕੇ ਗਿਆਨ-ਪ੍ਰਾਪਤੀ ਲਈ ਸਿਮਰਨ ਆਦਿਕ) ਕੁਝ (ਉੱਦਮ ਉਪਰਾਲਾ) ਕੀਤਾ ਹੋਵੇ।

ਭਿੱਖਾ ਭੱਟ ਕਥਨ ਕਰਦਾ ਹੈ ਕਿ ਮੈਨੂੰ ਸੋਈ ਗੁਰੂ (ਗੁਰੂ ਅਮਰਦਾਸ ਪਾਤਿਸ਼ਾਹ) ਮਿਲਿਆ ਹੈ (ਜੋ ਉਪ੍ਰੋਕਤ ਸਮੂਹ ਗੁਣਾਂ ਦਾ ਸੁਆਮੀ ਹੈ), ਉਸ ਨੇ ਮੈਨੂੰ ਗਿਆਨ-ਰੰਗ ਵਿਚ ਲੀਨ ਕਰਨ ਵਾਲਾ (ਕਲਾ-ਕ੍ਰਿਸ਼ਮਾਇਣੀ) ਦਰਸ਼ਨ ਦਿਤਾ ਹੈ।੧।੧੯।

**ਰਹਿਓ ਸੰਤ ਹਉ ਟੋਲਿ, ਸਾਧ ਬਹੁਤੇਰੇ ਡਿਠੇ॥**
**ਸੰਨਿਆਸੀ ਤਪਸੀਅਹ, ਮੁਖਹੁ ਏ ਪੰਡਿਤ ਮਿਠੇ॥**

*ਉਚਾਰਣ :*

ਰਹਿਓ—ਅੰਤਲਾ ਸੁਰ ਨਾਸਿਕਤਾ ਬਿਨਾ। ਹਉ—ਅੰਤਲਾ ਸੁਰ ਨਾਸਕੀ। ਤਪਸੀਅਹ—ਅੰਤਲਾ 'ਅ' ਅਤੇ 'ਹ' ਪਹਿਲੇ ਆਏ ਅੱਖਰ 'ਸ' ਨੂੰ ਲੱਗੇ ਸੁਰ ( ੀ) ਦੀ ਧੁਨੀ ਦੇ ਲਮਕਾਅ ਅਤੇ ਭਾਰੇ ਕਰਨ ਵਜੋਂ ਹਨ। ਮੁਖਹੁ—ਅੰਤਲੇ 'ਹੁ' ਦਾ ਉਚਾਰਣ ਨਾਸਕੀ।

***ਪਦ ਅਰਥ :***

ਰਹਿਓ ਟੋਲਿ—ਟੋਲਦਾ ਭਾਲਦਾ ਰਹਿ ਖੜੋਤਾ, ਹਾਰ-ਹੰਭ ਗਿਆ ਹਾਂ। ਹਉ—ਮੈਂ। ਮੁਖਹੁ ਮਿਠੇ—ਮੂੰਹ ਤੋਂ ਮਿੱਠੀਆਂ ਗੱਲਾਂ ਕਰਨ ਵਾਲੇ। ਏ—ਇਹ (ਬਹੁ-ਵਚਨ)।

***ਅਰਥ :***

ਮੈਂ (ਸਤਿਗੁਰੂ ਦੀ) ਭਾਲ ਕਰਦਾ ਹਾਰ-ਹੰਭ ਗਿਆ ਹਾਂ। (ਇਸ ਭਾਲ ਵਿਚਕਾਰ ਮੈਂ) ਬਥੇਰੇ (ਭੇਖੀ) ਸਾਧ-ਸੰਤ ਵੇਖ-ਪਰਖ ਲਏ ਹਨ।

ਬਥੇਰੇ ਸੰਨਿਆਸ-ਧਾਰੀ, ਤਪੱਸਵੀ ਅਤੇ ਮੂੰਹੋਂ ਮਿੱਠੀਆਂ ਮਿੱਠੀਆਂ ਗੱਲਾਂ ਕਰਨ ਵਾਲੇ (ਮੋਮੋ-ਠਗਣੇ) ਇਹ ਪੰਡਿਤ (ਵਿਦਵਾਨ ਲੋਕੀ) ਵੀ ਵੇਖ ਲਏ।

**ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥**

*ਉਚਾਰਣ :*

ਲਾਯਉ, ਆਯਉ—ਉਚਾਰਣ 'ਲਾਇਅਉ', 'ਆਇਅਉ'। ਪਰਚਉ—ਉਚਾਰਣ 'ਪਰਚੌਂ'। ਰਹਤ, ਕਹਤਿਅਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ; ਅੰਤਲਾ 'ਹ' ਇਸ ਤੋਂ ਪਹਿਲਾਂ ਆਏ ਅੱਖਰ 'ਅ' ਦੀ ਧੁਨੀ ਨੂੰ ਮਹਾਂ-ਪ੍ਰਾਣ (aspirate) ਕਰਨ ਵਜੋਂ ਹੈ।

***ਪਦ ਅਰਥ :***

ਹਉ—ਮੈਂ। ਫਿਰਿਓ—ਭਟਕਦਾ ਫਿਰਿਆ। ਕਿਨੈ ਨਹੁ—ਕਿਸੇ ਨੇ ਵੀ ਨਹੀਂ। ਪਰਚਉ ਲਾਯਉ—ਪ੍ਰਭੂ-ਪ੍ਰੇਮ ਦਾ ਚੇਟਕ ਲਾਇਆ। ਕਹਤਿਅਹ— ਫੋਕੀ ਕਥਨੀ ਕਰਨ ਵਾਲਿਆਂ ਦੀ। ਕਹਤੀ—ਕਥਨੀ। ਕੋ ਖੁਸੀ ਨ ਆਯਉ—ਕੋਈ ਵੀ ਮਨ ਦੀ ਪ੍ਰਸੰਨਤਾ ਦੇਣ ਵਾਲਾ ਨਜ਼ਰੀਂ ਨਹੀਂ ਆਇਆ।

***ਅਰਥ :***

ਮੈਂ ਇਕ ਵਰ੍ਹਾ (ਸਤਿਗੁਰੂ ਦੀ ਭਾਲ ਵਿਚ) ਭਟਕਦਾ ਫਿਰਿਆ, ਪਰ ਕਿਸੇ

ਨੇ ਵੀ ਮੈਨੂੰ ਪ੍ਰਭੂ-ਪ੍ਰੇਮ ਦਾ ਚੇਟਕ ਨਾ ਲਾਇਆ (ਕਿਉਂਜੁ ਉਹਨਾਂ ਭੇਖੀ ਸਾਧਾਂ ਦਾ ਆਪਣਾ ਪਰਚਾ ਪ੍ਰਭੂ ਨਾਲ ਪਿਆ ਹੋਇਆ ਨਹੀਂ ਸੀ)।

ਕਥਨੀ ਕਰਨ ਵਾਲਿਆਂ ਦੀ ਫੋਕੀ ਕਥਨੀ ਹੀ ਕਥਨੀ ਸੁਣੀ, ਪਰ ਰਹਿਤ-ਰਹਿਣੀ (ਅਮਲੀ ਜੀਵਨ) ਦੇ ਪੱਖੋਂ ਕੋਈ ਵੀ ਆਤਮ-ਪ੍ਰਸੰਨਤਾ ਪ੍ਰਦਾਨ ਕਰਨ ਵਾਲਾ (ਨਜ਼ਰੀਂ) ਨਹੀਂ ਆਇਆ।

**ਹਰਿ ਨਾਮੁ ਛੋਡਿ ਦੂਜੈ ਲਗੇ,**
**ਤਿਨ੍ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ,**
**ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

*ਉਚਾਰਣ :*

ਕਹਉ, ਰਖਹਿ, ਰਹਉ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ। ਦਯਿ—ਉਚਾਰਣ 'ਦਈਇ'। ਮਿਲਾਯਉ—ਉਚਾਰਣ 'ਮਿਲਾਇਅਉ'।

***ਪਦ ਅਰਥ :***

ਛੋਡਿ—ਛਡ ਕੇ, ਤਿਆਗ ਕੇ। ਦੂਜੈ—ਦ੍ਵੈਤਾ-ਭਾਵ ਵਿਚ। ਹਉ ਕਿਆ ਕਹਉ—ਮੈਂ ਕੀ ਬਿਆਨ ਕਰਾਂ। ਗੁਰੁ—ਗੁਰੂ (ਅਮਰਦਾਸ ਪਾਤਿਸ਼ਾਹ)। ਦਯਿ—ਪ੍ਰੇਰਕ ਪ੍ਰਭੂ ਨੇ। ਭਿਖਿਆ—ਮੈਂ ਭਿਖੇ ਨੂੰ।

***ਅਰਥ :***

(ਜਿਹੜੇ ਭੇਖੀ ਲੋਕੀ) ਹਰਿ-ਨਾਮ ਨੂੰ ਛਡ ਕੇ ਦ੍ਵੈਤਾ-ਭਾਵ ਵਿਚ ਲਗੇ ਹੋਏ ਹਨ, ਉਹਨਾਂ ਦੇ ਗੁਣ ਮੈਂ ਕੀ ਕਥਨ ਕਰਾਂ (ਭਾਵ, ਉਹ ਤਾਂ ਮੂਲੋਂ ਹੀ ਗੁਣ-ਹੀਣ ਹਨ)।

ਪਰਮੇਸ਼ਰ ਨੇ ਮੈਨੂੰ ਭਿਖੇ ਨੂੰ ਪੂਰਨ-ਗੁਰੂ ਮਿਲਾ ਦਿਤਾ ਹੈ; (ਹੇ ਸਤਿਗੁਰੂ !) ਹੁਣ ਮੈਨੂੰ ਜਿਵੇਂ ਤੂੰ ਰਖੇਂ, ਤਿਵੇਂ ਰਹਾਂ (ਅਜਿਹੀ ਬਖ਼ਸ਼ਸ਼ ਕਰ ਕਿ ਮੈਂ ਸਦਾ ਤੇਰੀ ਰਜ਼ਾਅ ਵਿਚ ਪ੍ਰਸੰਨ ਰਵਾਂ)।੨।੨੦।

[***ਨੋਟ :*** ਇਥੇ ਸ੍ਰੀ ਭਿੱਖਾ ਭੱਟ ਜੀ ਦੇ ਉਚਾਰਨ ਕੀਤੇ ਦੋ ਸਵਈਏ ਪੂਰੇ ਹੋ ਕੇ ਜੋੜ ੨੦ ਹੋ ਗਿਆ ਹੈ। ਇਸ ਤੋਂ ਅਗੇ ਸ੍ਰੀ ਸਲ੍ਹ ਭੱਟ ਜੀ ਦਾ ਇਕ ਸਵਈਆ ਹੈ।]

**ਪਹਿਰਿ ਸਮਾਧਿ ਸਨਾਹੁ, ਗਿਆਨਿ ਹੈ ਆਸਣਿ ਚੜਿਅਉ ॥**
**ਧ੍ਰੰਮ ਧਨਖੁ ਕਰ ਗਹਿਓ, ਭਗਤ ਸੀਲਹ ਸਰਿ ਲੜਿਅਉ ॥**

*ਉਚਾਰਣ :*

ਚੜਿਅਉ—'ੜ' ਉਚਾਰਣ ਭਾਰ-ਸਹਿਤ। ਸੀਲਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ।

***ਪਦ ਅਰਥ :***

ਪਹਿਰਿ—ਪਹਿਨ ਕੇ। ਸਮਾਧਿ—ਪਰਮੇਸ਼ਰ ਵਿਚ ਧਿਆਨ-ਲੀਨਤਾ। ਸਨਾਹੁ—ਸੰਜੋਅ, ਲੋਹੇ ਦੀ ਜਾਲੀ ਦੀ ਬਰਦੀ, ਜੋ ਜੁਧ ਸਮੇਂ ਸ਼ਸਤਰਾਂ ਦੀ ਮਾਰ ਤੋਂ ਬਚਣ ਲਈ ਪਾਈ ਜਾਂਦੀ ਹੈ। ਗਿਆਨਿ—ਗੁਰੂ-ਗਿਆਨ ਦੁਆਰਾ। ਹੈ—ਹਯ, ਘੋੜਾ। ਆਸਣਿ ਚੜਿਅਉ—ਆਸਣਿ (ਕਾਠੀ ਉਤੇ) ਸਵਾਰੀ ਕੀਤੀ। ਧ੍ਰੰਮ—ਧਰਮ ਦਾ। ਕਰ—ਹੱਥਾਂ ਵਿਚ। ਗਹਿਓ—ਫੜਿਆ। ਭਗਤ ਸੀਲਹ—ਭਗਤਾਂ ਵਾਲੇ ਸੀਲ ਸੁਭਾਉ ਦੇ। ਸਰਿ—ਤੀਰ ਨਾਲ।

***ਅਰਥ :***

(ਹੇ ਗੁਰੂ ਅਮਰਦਾਸ ਪਾਤਿਸ਼ਾਹ !) ਤੂੰ (ਆਪ ਜੀ) ਸਮਾਧੀ (ਪਰਮੇਸ਼ਰ ਵਿਚ ਧਿਆਨ-ਲੀਨਤਾ) ਦੀ ਸੰਜੋਅ ਪਹਿਨ ਕੇ ਗੁਰੂ-ਗਿਆਨ ਦੁਆਰਾ ਮਨ-ਘੋੜੇ ਦੇ ਆਸਣ (ਕਾਠੀ) ਉਤੇ ਜਾ ਸਵਾਰ ਹੋਇਆ।

ਆਪ ਜੀ ਨੇ ਧਰਮ ਦਾ ਧਨਖ (ਕਮਾਨ) ਹੱਥਾਂ ਵਿਚ ਫੜਿਆ, ਭਗਤਾਂ ਵਾਲੇ ਸੀਲ ਸੁਭਾਉ ਰੂਪ ਤੀਰ ਨਾਲ (ਕਾਮਾਦਿਕ ਵਿਕਾਰਾਂ ਵਿਰੁੱਧ) ਜੁੱਧ ਕੀਤਾ।

**ਭੈ ਨਿਰਭਉ ਹਰਿ ਅਟਲੁ ਮਨਿ, ਸਬਦਿ ਗੁਰ ਨੇਜਾ ਗਡਿਓ ॥**
**ਕਾਮ ਕ੍ਰੋਧ ਲੋਭ ਮੋਹ ਅਪਤੁ, ਪੰਚ ਦੂਤ ਬਿਖੰਡਿਓ ॥**

*ਉਚਾਰਣ :*

ਅਪਤੁ—'ਪ' ਅੱਖਰ ਦੀ ਧੁਨੀ ਦਾ ਉਚਾਰਣ ਬਲ-ਰਹਿਤ।

***ਪਦ ਅਰਥ :***

ਭੈ—ਪ੍ਰਭੂ ਦੇ ਨਿਰਮਲ ਭਉ ਵਿਚ। ਨਿਰਭਉ—ਭੈ-ਰਹਿਤ। ਹਰਿ ਅਟਲੁ ਮਨਿ—ਮਨ ਵਿਚ ਅਟੱਲ ਹਰਿ-ਨਾਮ ਨੂੰ ਵਸਾਅ ਕੇ। ਸਬਦਿ ਗੁਰ—ਗੁਰੂ

ਦੇ ਸ਼ਬਦ ਦੁਆਰਾ। ਅਪਤੁ—[ਪੜਨਾਂਵ 'ਆਪ' ਤੋਂ ਭਾਵ-ਵਾਚਕ ਨਾਂਵ] ਆਪਾ-ਭਾਵ। ਪੰਚ ਦੂਤ—ਪੰਜਾਂ ਦੁਸ਼ਟਾਂ ਨੂੰ। ਬਿਖੰਡਿਓ—ਚੰਗੀ ਤਰ੍ਹਾਂ ਖੰਡ ਖੰਡ (ਟੋਟੇ ਟੋਟੇ) ਕਰ ਦਿਤਾ।

***ਅਰਥ :***

(ਹੇ ਗੁਰੂ ਅਮਰਦਾਸ ਪਾਤਿਸ਼ਾਹ !) ਤੂੰ ਅਕਾਲ ਪੁਰਖ ਦੇ ਨਿਰਮਲ ਭਉ ਵਿਚ ਵਿਚਰ ਕੇ ਭੈ-ਰਹਿਤ ਹੋ ਗਿਆ, ਗੁਰੂ ਦੇ ਉਪਦੇਸ਼ ਦੁਆਰਾ ਮਨ ਵਿਚ ਅਟੱਲ ਹਰਿ-ਨਾਮ ਨੂੰ ਵਸਾਅ ਕੇ (ਮਨ ਨੂੰ ਜਿੱਤ ਲਿਆ ਅਤੇ ਫਿਰ ਜਿੱਤ ਦਾ) ਨੇਜਾ (ਨਾਮ ਦਾ ਨਿਸ਼ਾਨ ਸਾਹਿਬ ਅੰਤਸ਼ਕਰਣ ਰੂਪੀ ਜੁੱਧ-ਖੇਤਰ ਵਿਚ) ਜਾ ਗਡਿਆ।

(ਆਪ ਜੀ ਨੇ) ਕਾਮ, ਕ੍ਰੋਧ, ਲੋਭ, ਮੋਹ ਅਤੇ ਆਪ-ਭਾਵ (ਹੰਕਾਰ), ਇਹਨਾਂ ਪੰਜਾਂ ਦੂਤਾਂ ਨੂੰ ਟੋਟੇ ਟੋਟੇ ਕਰ ਦਿੱਤਾ।

**ਭਲਉ ਭੂਹਾਲੁ ਤੇਜੋ ਤਨਾ, ਨ੍ਰਿਪਤਿ ਨਾਥੁ ਨਾਨਕ ਬਰਿ ॥**
**ਗੁਰ ਅਮਰਦਾਸ ਸਚੁ ਸਲ੍ਯ ਭਣਿ,**
**ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥**

*ਉਚਾਰਣ :*

ਭਲਉ—ਉਚਾਰਣ 'ਭਲੌ'। ਨ੍ਰਿਪਤਿ—ਅਰੰਭ ਵਿਚ ਆਏ ਸੁਰ (ਿ) ਦੀ ਧੁਨੀ ਦਾ ਉਚਾਰਣ ਪੈਰੀਂ ਅੱਖਰ 'ਰ' ਨਾਲ ਕਰਨਾ ਹੈ। ਸਲ੍ਯ—ਉਚਾਰਣ 'ਸਲਿਅ'। ਜਿਤਉ—ਉਚਾਰਣ 'ਜਿਤੌ'। ਤੈ—ਉਚਾਰਣ ਨਾਸਕੀ।

***ਪਦ ਅਰਥ :***

ਭਲਉ ਭੂਹਾਲੁ—ਹੇ ਭੱਲਿਆਂ ਦੀ ਕੁਲ ਵਿਚ ਸ਼੍ਰੋਮਣੀ। ਭੂਹਾਲੁ—ਰਾਜਾ, ਸਿਰਮੌਰ। ਤੇਜੋ ਤਨਾ—ਬਾਬਾ ਤੇਜ ਭਾਨ ਜੀ ਦੇ ਸਪੁੱਤਰ। ਨ੍ਰਿਪਤਿ—ਰਾਜਾ। ਨ੍ਰਿਪਤਿ ਨਾਥੁ—ਸ਼ਹਿਨਸ਼ਾਹਾਂ ਦਾ ਮਾਲਕ। ਨਾਨਕ ਬਰਿ—ਨਾਨਕ-ਜੋਤਿ ਦੇ ਵਰਦਾਨ ਸਦਕਾ। ਸਚੁ ਭਣਿ—ਸਚ-ਨਾਮ ਨੂੰ ਨਿਰੰਤਰ ਜਪ ਕੇ। ਸਲ੍ਯ—ਸਲ੍ਯ ਭੱਟ। ਦਲੁ—ਵਿਕਾਰੀ ਦਲ ਨੂੰ। ਜਿਤਉ—ਜਿੱਤ ਲਿਆ। ਇਵ—ਇਸ ਤਰ੍ਹਾਂ।

***ਅਰਥ :***

ਹੇ ਭੱਲਿਆਂ ਦੀ ਕੁਲ ਦੇ ਸਿਰਮੌਰ ਸ੍ਰੀ ਤੇਜਭਾਨ ਜੀ ਦੇ ਸੁਜੋਗ ਸਪੁੱਤਰ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ! ਤੈਂ (ਆਪ ਜੀ ਨੇ) ਨਿਰੰਤਰ ਸਚ

(ਸਚ-ਨਾਮ) ਨੂੰ ਜਪ ਕੇ ਵਿਕਾਰੀ ਦਲ ਨੂੰ, ਜੁਧ ਕਰ ਕੇ ਇਸ ਤਰ੍ਹਾਂ (ਉਪ੍ਰੋਕਤ ਵਰਣਿਤ ਵਿਧੀ ਨਾਲ) ਜਿਤਿਆ ਅਤੇ ਨਾਨਕ-ਜੋਤਿ ਦੇ ਵਰਦਾਨ ਸਦਕਾ ਰਾਜਾਨ ਰਾਜ (ਜਗਤ-ਗੁਰੂ) ਹੋ ਨਿਬੜਿਆ।

[*ਨੋਟ :* ਇਥੇ ਸ੍ਰੀ ਸਲ੍ਹ ਭੱਟ ਜੀ ਦਾ ਉਚਾਰਨ ਕੀਤਾ ਇਕ ਸਵਈਆ ਪੂਰਾ ਹੋ ਕੇ ਜੋੜ ੨੧ ਹੋ ਗਿਆ ਹੈ। ਅਗੇ ਇਕ ਸਵਈਆ ਸ੍ਰੀ ਭਲ੍ਹ ਭੱਟ ਜੀ ਦਾ ਹੈ।]

**ਘਨਹਰ ਬੂੰਦ ਬਸੁਅ ਰੋਮਾਵਲਿ,**
**ਕੁਸਮ ਬਸੰਤ ਗਨੰਤ ਨ ਆਵੈ॥**
**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ,**
**ਗੰਗ ਤਰੰਗ ਅੰਤੁ ਕੋ ਪਾਵੈ॥**

*ਉਚਾਰਣ :*

ਬਸੁਅ—ਅੰਤਲਾ 'ਅ' ਇਸ ਤੋਂ ਪਹਿਲਾਂ ਆਏ 'ਸ' ਅੱਖਰ ਨੂੰ ਲੱਗੇ ਹ੍ਰਸ੍ਵ ਸ੍ਵਰ ( ੁ ) ਦੀ ਧੁਨੀ ਦੇ ਲਮਕਾਅ ਵਜੋਂ ਹੈ।

***ਪਦ ਅਰਥ :***

ਘਨਹਰ ਬੂੰਦ—ਬੱਦਲ ਦੀਆਂ ਬੂੰਦਾਂ (ਕਣੀਆਂ)। ਬਸੁਅ ਰੋਮਾਵਲਿ—ਧਰਤੀ ਦੀ ਰੋਮਾਵਲੀ (ਬਨਸਪਤੀ)। ਬਸੁਅ—ਬਸੁਧਾ, ਧਰਤੀ। ਕੁਸਮ—ਫੁੱਲ। ਗਨੰਤ—ਗਿਣਤੀ। ਰਵਿ—ਸੂਰਜ। ਸਸਿ—ਚੰਦਰਮਾ। ਉਦਰੁ—ਪੇਟ, ਡੂੰਘਾਈ। ਗੰਗ ਤਰੰਗ—ਗੰਗਾ ਦੀਆਂ ਲਹਿਰਾਂ। ਕੋ—ਕੌਣ ?

***ਅਰਥ :***

(ਜਿਵੇਂ) ਬੱਦਲ ਦੀਆਂ ਬੂੰਦਾਂ, ਧਰਤੀ ਦੀ ਰੋਮਾਵਲੀ (ਬਨਸਪਤੀ), ਬਸੰਤ ਰੁਤ ਦੇ ਫੁੱਲਾਂ, (ਇਨ੍ਹਾਂ ਸਭਨਾਂ) ਦੀ ਗਿਣਤੀ ਨਹੀਂ ਹੋ ਆਉਂਦੀ।

ਸੂਰਜ ਦੀਆਂ ਕਿਰਨਾਂ, ਚੰਦ੍ਰਮਾ ਦੀਆਂ ਰਿਸ਼ਮਾਂ, ਸਮੁੰਦਰ ਦੇ ਪੇਟ (ਡੂੰਘਾਈ) ਅਤੇ ਗੰਗਾ ਦੀਆਂ ਲਹਿਰਾਂ ਦਾ ਅੰਤ ਕੌਣ ਪਾ ਸਕਦਾ ਹੈ ?

**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ,**
**ਕਬਿ ਜਨ ਭਲ੍ਹ ਉਨਹ ਜੁੋ ਗਾਵੈ॥**
**ਭਲੇ ਅਮਰਦਾਸ ਗੁਣ ਤੇਰੇ,**
**ਤੇਰੀ ਉਪਮਾ ਤੋਹਿ ਬਨਿ ਆਵੈ॥੧॥੨੨॥**

**ਉਚਾਰਣ :**

ਭਲ੍ਯ—ਉਚਾਰਣ 'ਭਲਿਅ'। ਉਨਹ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਜੁੋ—ਇਥੇ ਉਚਾਰਣ 'ਜੁ' ਕਰਨਾ ਹੈ। ਭਲੇ—'ਲ' ਦੀ ਧੁਨੀ ਦਾ ਉਚਾਰਣ ਬਲ-ਸਹਿਤ, ਭੱਲੇ ਵਾਂਗ।

**ਪਦ ਅਰਥ :**

ਰੁਦ੍ਰ—ਅਤਿ ਬਿਖੜਾ। ਭਲ੍ਯ—ਭਲ੍ਯ ਭੱਟ। ਉਨਹ—ਉਨ੍ਹਾਂ ਨੂੰ, ਗੁਰੂ-ਗਿਆਨ ਤੇ ਗੁਰੂ-ਧਿਆਨ ਨੂੰ। ਭਲੇ—ਹੇ ਭੱਲਿਆਂ ਦੀ ਕੁਲ ਦੇ ਚਾਨਣ! ਉਪਮਾ—ਵਡਿਆਈ।

**ਅਰਥ :**

ਸਤਿਗੁਰੂ ਦੇ ਗਿਆਨ ਅਤੇ ਧਿਆਨ (ਕਥਨ ਕੀਤੇ ਜਾਣੇ) ਅਤਿ ਬਿਖਮ ਹਨ। ਭਲ੍ਯ (ਮੁਹਰ-ਛਾਪ)—ਉਹਨਾਂ (ਗੁਰੂ ਦੇ ਗਿਆਨ ਅਤੇ ਧਿਆਨ) ਨੂੰ ਜੋ ਜੋ ਕਵੀ-ਜਨ (ਆਤਮ ਕੈ ਚਾਇ) ਗਾਉਂਦਾ ਹੈ, ਉਹ ਵੀ ਭਲਾ (ਹੋ ਜਾਂਦਾ) ਹੈ।

ਹੇ ਭੱਲਿਆਂ ਦੀ ਕੁਲ ਦੇ ਚਾਨਣ-ਚਰਾਗ਼ ਗੁਰੂ ਅਮਰਦਾਸ (ਪਾਤਿਸ਼ਾਹ ਜੀ)! ਤੇਰੇ ਗੁਣ ਭਲੇ (ਸ੍ਰੇਸ਼ਟ) ਹਨ, ਤੇਰੀ ਵਡਿਆਈ ਦੀ ਮਹਿਮਾ ਤੈਨੂੰ ਹੀ ਬਣ ਆਉਂਦੀ ਹੈ (ਤੇਰੀ ਵਡਿਆਈ ਦੀ ਹੋਰ ਕੋਈ ਮਿਸਾਲ ਨਹੀਂ)।੧।੨੨।

[**ਨੋਟ :** ਇਥੇ ਭਲ੍ਯ ਭੱਟ ਦਾ ਉਚਾਰਨ ਕੀਤਾ ਇਕ ਸਵਈਆ ਪੂਰਾ ਹੋ ਕੇ ਜੋੜ ੨੨ ਹੋ ਗਿਆ ਹੈ। ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਜੋ ਸਵਈਏ ਭੱਟਾਂ ਨੇ ਉਚਾਰੇ ਹਨ, ਉਨ੍ਹਾਂ ਦਾ ਵੇਰਵਾ ਇਉਂ ਹੈ :

ਸ੍ਰੀ ਕਲ੍ਯ (ਕਲਸਹਾਰ) ਜੀ ੯, ਸ੍ਰੀ ਜਲ੍ਯ (ਜਾਲਪ) ਜੀ ੫, ਸ੍ਰੀ ਕੀਰਤ ਜੀ ੪, ਸ੍ਰੀ ਭਿਖਾ ਜੀ ੨, ਸ੍ਰੀ ਸਲ੍ਯ ਜੀ ੧, ਸ੍ਰੀ ਭਲ੍ਯ ਜੀ ੧, ਜੋੜ ੨੨]

# ਸਵਈਏ ਮਹਲੇ ਚਉਥੇ ਕੇ ੪

**ਨੋਟ**: ਸਿਰਲੇਖ ਦੇ ਅੰਤ ਵਿਚ ਅੰਕਿਤ ਅੰਕ '੪' ਸ਼ਬਦ-ਰੂਪ ਵਿਚ ਆਏ ਪਦ 'ਚਉਥੇ' ਦਾ ਸੰਕੇਤਕ ਅੰਕ-ਰੂਪ ਹੈ। ਇਸ ਦਾ ਵੱਖਰਾ ਉਚਾਰਣ ਕਰਨ ਦਾ ਵਿਧਾਨ ਨਹੀਂ।

***ਅਰਥ :***

ਮਹਲਾ ਚਉਥਾ—(ਗੁਰੂ) ਨਾਨਕ ਜੋਤਿ ਦਾ ਚੌਥਾ ਸਰੂਪ।

ਸਵਈਏ ਮਹਲੇ ਚਉਥੇ ਕੇ—(ਗੁਰੂ) ਨਾਨਕ-ਜੋਤਿ ਦੇ ਚੌਥੇ ਸਰੂਪ (ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ) ਦੇ ਸਵਈਏ।

## ੴ ਸਤਿਗੁਰਪ੍ਰਸਾਦਿ ॥

*ਉਚਾਰਣ :*

ੴ—ਉਚਾਰਣ 'ਇਕ ਓਅੰਕਾਰ'।

***ਅਰਥ :***

ਇਕ (ਅਦੁੱਤੀ) ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ ਬ੍ਰਹਮ ਹੈ, (ਜਿਸ ਦਾ ਗਿਆਨ ਅਥਵਾ ਮਿਲਾਪ) ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੋ ਸਕਦਾ ਹੈ।

**ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥**
**ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥**

*ਉਚਾਰਣ :*

ਧਿਆਵਉ, ਗਾਵਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

**ਪਦ ਅਰਥ :**

ਇਕ ਮਨਿ—ਇਕਾਗਰ ਮਨ ਨਾਲ। ਪੁਰਖੁ—ਵਿਆਪਕ ਬ੍ਰਹਮ। ਨਿਰੰਜਨੁ—ਮਾਇਆ ਦੇ ਪ੍ਰਭਾਵ ਤੋਂ ਮੁਕਤ। ਧਿਆਵਉ—ਮੈਂ ਧਿਆਉਂਦਾ ਰਵ੍ਹਾਂ। ਹਰਿ ਗੁਣ—ਹਰੀ-ਪ੍ਰਭੂ ਦੇ ਗੁਣ। ਗਾਵਉ—ਗਾਉਂਦਾ ਰਵ੍ਹਾਂ।

**ਅਰਥ :**

(ਮੇਰੀ ਹਾਰਦਿਕ ਲਾਲਸਾ ਹੈ) ਮੈਂ ਇਕਾਗਰ ਮਨ ਨਾਲ ਮਾਇਆ ਦੇ ਪ੍ਰਭਾਵ ਤੋਂ ਮੁਕਤ ਵਿਆਪਕ ਬ੍ਰਹਮ ਨੂੰ ਧਿਆਉਂਦਾ ਰਵ੍ਹਾਂ। ਗੁਰੂ ਦੇ ਪ੍ਰਸਾਦ (ਫ਼ਜ਼ਲ) ਦੁਆਰਾ ਹਰੀ-ਪ੍ਰਭੂ ਦੇ ਗੁਣ ਸਦਾ ਹੀ ਗਾਉਂਦਾ ਰਵ੍ਹਾਂ।

**ਗੁਨ ਗਾਵਤ ਮਨਿ ਹੋਇ ਬਿਗਾਸਾ॥**
**ਸਤਿਗੁਰ ਪੂਰਿ ਜਨਹ ਕੀ ਆਸਾ॥**

*ਉਚਾਰਣ :*

ਜਨਹ—'ਹ' ਮੁਕਤਾ ਦਾ ਉਚਾਰਣ ਨਾਸਿਕਤਾ ਬਿਨਾ; 'ਹਿ' ਉਚਾਰਣ ਕਰਨਾ ਠੀਕ ਨਹੀਂ।

**ਪਦ ਅਰਥ :**

ਗੁਨ ਗਾਵਤ—ਗੁਣ ਗਾਉਂਦਿਆਂ। ਮਨਿ—ਮਨ ਵਿਚ। ਹੋਇ ਬਿਗਾਸਾ—ਖੇੜਾ ਖਿੜਿਆ ਰਵ੍ਹੇ। ਸਤਿਗੁਰ—ਹੇ ਸਤਿਗੁਰੂ (ਗੁਰੂ ਰਾਮਦਾਸ ਜੀ!) ਪੂਰਿ—ਪੂਰੀ ਕਰੋ। ਜਨਹ ਕੀ—ਦਾਸ ਦੀ।

**ਅਰਥ :**

(ਕਰਤਾ ਪੁਰਖ ਦੇ) ਗੁਣ ਗਾਉਂਦਿਆਂ ਮਨ ਵਿਚ ਖੇੜਾ ਖਿੜਿਆ ਰਵ੍ਹੇ। ਹੇ ਸਤਿਗੁਰੂ (ਗੁਰੂ ਰਾਮਦਾਸ ਜੀ!) ਆਪਣੇ ਦਾਸ ਦੀ ਇਹ ਆਸ ਪੂਰੀ ਕਰੋ।

**ਸਤਿਗੁਰੁ ਸੇਵਿ ਪਰਮ ਪਦੁ ਪਾਯਉ॥**
**ਅਬਿਨਾਸੀ ਅਬਿਗਤੁ ਧਿਆਯਉ॥**
**ਤਿਸੁ ਭੇਟੇ ਦਾਰਿਦ੍ਰੁ ਨ ਚੰਪੈ॥**
**ਕਲ੍ਯ ਸਹਾਰੁ ਤਾਸੁ ਗੁਣ ਜੰਪੈ॥**

*ਉਚਾਰਣ :*

ਪਾਯਉ, ਧਿਆਯਉ—ਉਚਾਰਣ 'ਪਾਇਅਉ', 'ਧਿਆਇਅਉ'। ਕਲ੍ਯ—ਉਚਾਰਣ 'ਕਲਿਅ'।

**ਪਦ ਅਰਥ :**

ਸੇਵਿ—ਸੇਵ ਕੇ, ਸੇਵਾ ਕਰ ਕੇ। ਪਰਮ ਪਦੁ—ਸਰਬੋਤਮ (ਸਹਜ) ਪਦ। ਪਾਯਉ—ਪਾਇਆ ਹੈ। ਅਬਿਨਾਸੀ—ਨਾਸ-ਰਹਿਤ ਵਾਹਿਗੁਰੂ। ਅਬਿਗਤੁ—ਅਦ੍ਰਿਸ਼ਟ ਵਾਹਿਗੁਰੂ। ਧਿਆਯਉ-ਧਿਆਇਆ ਹੈ। ਤਿਸੁ ਭੇਟੇ—ਉਸ (ਗੁਰੂ ਰਾਮਦਾਸ ਜੀ) ਨੂੰ ਮਿਲਿਆਂ। ਦਾਰਿਦ੍ਰ—ਕੰਗਾਲਪੁਣਾ, ਭੁਖ ਨੰਗ। ਨ ਚੰਪੈ—ਦਬਾਅ ਨਹੀਂ ਪਾ ਸਕਦਾ। ਤਾਸੁ ਗੁਣ—ਉਸ (ਗੁਰੂ ਰਾਮਦਾਸ ਜੀ) ਦੇ ਗੁਣ। ਜੰਪੈ—ਜਪਦਾ ਹੈ, ਗਾਉਂਦਾ ਹੈ, ਉਚਾਰਦਾ ਹੈ।

**ਅਰਥ :**

(ਜਿਸ ਸਤਿਗੁਰੂ, ਗੁਰੂ ਰਾਮਦਾਸ ਜੀ ਨੇ) ਸਤਿਗੁਰੂ (ਗੁਰੂ ਅਮਰਦਾਸ ਜੀ) ਨੂੰ ਸੇਵ ਕੇ ਨਾਸ-ਰਹਿਤ ਅਤੇ ਅਦ੍ਰਿਸ਼ਟ ਵਾਹਿਗੁਰੂ ਨੂੰ ਧਿਆਇਆ ਹੈ ਅਤੇ ਸਰਬੋਤਮ (ਸਹਜ-) ਪਦ ਪ੍ਰਾਪਤ ਕੀਤਾ ਹੈ, ਉਸ (ਗੁਰੂ ਰਾਮਦਾਸ ਜੀ) ਨੂੰ ਮਿਲਿਆਂ ਦਰਿਦ੍ਰ (ਕੰਗਾਲਪੁਣਾ) ਦਬਾਅ ਨਹੀਂ ਪਾ ਸਕਦਾ।

ਕਲ੍ਯ ਸਹਾਰ (ਭੱਟ) ਉਸ (ਗੁਰੂ ਰਾਮਦਾਸ ਜੀ) ਦੇ ਗੁਣ ਉਚਾਰਨ ਕਰਦਾ ਹੈ।

**ਜੰਪਉ ਗੁਣ ਬਿਮਲ ਸੁਜਨ ਜਨ ਕੇਰੇ,**
**ਅਮਿਅ ਨਾਮੁ ਜਾ ਕਉ ਫੁਰਿਆ॥**
**ਇਨਿ ਸਤਿਗੁਰੁ ਸੇਵਿ ਸਬਦ ਰਸੁ ਪਾਯਾ,**
**ਨਾਮੁ ਨਿਰੰਜਨ ਉਰਿ ਧਰਿਆ॥**

*ਉਚਾਰਣ :*

ਅਮਿਅ—ਉਚਾਰਣ 'ਅਮੇ' ਵਾਂਗ। ਪਾਯਾ—ਉਚਾਰਣ 'ਪਾਇਆ'।

**ਪਦ ਅਰਥ :**

ਜੰਪਉ—ਜਪਦਾ ਹਾਂ, ਗਾਉਂਦਾ ਹਾਂ। ਗੁਣ ਬਿਮਲ—ਨਿਰਮਲ ਗੁਣ। ਸੁਜਨ ਜਨ—ਜਨਾਂ ਵਿਚੋਂ ਸ੍ਰੇਸ਼ਟ ਜਨ। ਕੇਰੇ—ਦੇ। ਅਮਿਅ ਨਾਮੁ—ਅੰਮ੍ਰਿਤ ਨਾਮ। ਫੁਰਿਆ—(ਅੰਤਰ-ਆਤਮੇ) ਸਫੁਰਨ ਹੋਇਆ। ਇਨਿ—ਇਸ (ਗੁਰੂ ਰਾਮਦਾਸ ਜੀ) ਨੇ। ਸਤਿਗੁਰੁ ਸੇਵਿ—ਸਤਿਗੁਰੂ (ਗੁਰੂ ਅਮਰਦਾਸ ਜੀ) ਨੂੰ ਸੇਵ ਕੇ, (ਸੇਵਾ ਕਮਾ ਕੇ)। ਸਬਦ ਰਸੁ—ਸ਼ਬਦ ਦਾ ਅੰਮ੍ਰਿਤ-ਰਸ। ਨਾਮੁ ਨਿਰੰਜਨ—ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰਨ ਵਾਲੇ ਵਾਹਿਗੁਰੂ ਦਾ ਨਾਮ। ਉਰਿ—ਹਿਰਦੇ ਵਿਚ।

***ਅਰਥ :***

ਮੈਂ ਜਨਾਂ ਵਿਚੋਂ ਸ੍ਰੇਸ਼ਟ ਜਨ (ਗੁਰੂ ਰਾਮਦਾਸ ਜੀ) ਦੇ ਨਿਰਮਲ ਗੁਣ ਗਾਉਂਦਾ ਹਾਂ, ਜਿਸ ਨੂੰ (ਗੁਰ-ਦੀਖਿਆ ਵਜੋਂ ਪ੍ਰਾਪਤ ਹੋਇਆ) ਅੰਮ੍ਰਿਤ-ਨਾਮ ਅੰਤਰ-ਆਤਮੇ ਸਫੁਰਨ ਹੋਇਆ (ਅਨੁਭਵ ਵਿਚ ਸਫੁਟ ਹੋਇਆ, ਭਾਵ, ਅਜਪਾ-ਜਾਪ ਹੋ ਗਿਆ)।

ਇਸ (ਗੁਰੂ ਰਾਮਦਾਸ ਜੀ) ਨੇ ਸਤਿਗੁਰੂ (ਗੁਰੂ ਅਮਰਦਾਸ ਜੀ) ਨੂੰ ਸੇਵ ਕੇ (ਸੇਵਾ ਕਮਾਅ ਕੇ) ਸ਼ਬਦ ਦਾ ਅੰਮ੍ਰਿਤ-ਰਸ ਪ੍ਰਾਪਤ ਕੀਤਾ ਅਤੇ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰਨ ਵਾਲੇ ਵਾਹਿਗੁਰੂ ਦਾ ਨਾਮ ਹਿਰਦੇ ਵਿਚ (ਦ੍ਰਿੜ੍ਹ ਕਰ ਕੇ) ਧਾਰਨ ਕਰ ਲਿਆ।

**ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ,**
**ਚਾਹਕੁ ਤਤ ਸਮਤ ਸਰੇ॥**
**ਕਵਿ ਕਲ੍ਯ ਠਕੁਰ ਹਰਦਾਸ ਤਨੇ,**
**ਗੁਰ ਰਾਮਦਾਸ ਸਰ ਅਭਰ ਭਰੇ॥੧॥**

*ਉਚਾਰਣ :*

ਸਮਤ—'ਮ' ਦੀ ਧੁਨੀ ਦਾ ਉਚਾਰਣ ਬਲ-ਰਹਿਤ। ਕਲ੍ਯ—ਉਚਾਰਣ 'ਕਲਿਅ'। ਅਭਰ—ਉਚਾਰਣ 'ਅ-ਭਰ'।

***ਪਦ ਅਰਥ :***

ਨਾਮ ਰਸਿਕੁ—ਨਾਮ ਦਾ ਰਸੀਆ। ਗੁਣ ਗਾਹਕੁ—ਗੁਣਾਂ ਦਾ ਵਪਾਰੀ। ਚਾਹਕੁ—ਚਾਹਵਾਨ, ਇਛੁਕ। ਚਾਹਕੁ ਤਤ—ਤਤ-ਸਤ (ਬ੍ਰਹਮ) ਦਾ ਇਛੁਕ। ਸਮਤ ਸਰੇ—ਸਮ-ਦਰਸਤਾ ਦਾ ਸੋਮਾ। ਠਕੁਰ ਹਰਦਾਸ ਤਨੇ—ਠਾਕੁਰ (ਮਾਨ-ਜੋਗ) ਹਰਦਾਸ ਜੀ ਦੇ ਸਪੁੱਤਰ। ਸਰ ਅਭਰ ਭਰੇ—ਖ਼ਾਲੀ ਹਿਰਦੇ-ਸਰੋਵਰ ਭਰ ਦਿਤੇ।

***ਅਰਥ :***

(ਗੁਰੂ ਰਾਮਦਾਸ ਪਾਤਿਸ਼ਾਹ) ਹਰਿ-ਨਾਮ ਦਾ ਰਸੀਆ, ਗੋਬਿੰਦ ਦੇ ਗੁਣਾਂ ਦਾ ਗਾਹਕ (ਵਪਾਰੀ), ਭਤ-ਸਤ (ਬ੍ਰਹਮ) ਦਾ ਇਛੁਕ ਅਤੇ ਸਮ-ਦਰਸਤਾ ਦਾ ਸੋਮਾ ਹੈ।

ਕਵੀ 'ਕਲ੍ਯ' (ਮੁਹਰ-ਛਾਪ)—ਠਾਕੁਰ (ਮਾਨ-ਜੋਗ) ਹਰਦਾਸ ਜੀ ਦੇ

ਸਪੁੱਤਰ ਗੁਰੂ ਰਾਮਦਾਸ ਜੀ ਨੇ (ਜਗਿਆਸੂਆਂ ਦੇ) ਖ਼ਾਲੀ ਹਿਰਦੇ-ਸਰੋਵਰ (ਨਾਮ-ਅੰਮ੍ਰਿਤ ਨਾਲ) ਨੱਕੋ-ਨੱਕ ਭਰ ਦਿਤੇ ਹਨ।੧।

**ਛੁਟਤ ਪਰਵਾਹ ਅਮਿਅ ਅਮਰਾ ਪਦ,**
**ਅੰਮ੍ਰਿਤ ਸਰੋਵਰ ਸਦ ਭਰਿਆ॥**
**ਤੇ ਪੀਵਹਿ ਸੰਤ ਕਰਹਿ ਮਨਿ ਮਜਨੁ,**
**ਪੁਬ ਜਿਨਹੁ ਸੇਵਾ ਕਰੀਆ॥**

*ਉਚਾਰਣ :*

ਅਮਿਅ—ਉਚਾਰਣ 'ਅਮੇ' ਵਾਂਗ। ਪੀਵਹਿ, ਕਰਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਛੁਟਤ ਪਰਵਾਹ ਅਮਿਅ—ਅੰਮ੍ਰਿਤ-ਬਾਣੀ ਦੇ ਚਸ਼ਮੇ ਫੁਟ ਰਹੇ ਹਨ। ਅਮਰਾ ਪਦ—ਅਮਰ ਪਦਵੀ ਦੇਣ ਵਾਲੇ। ਅੰਮ੍ਰਿਤ ਸਰੋਵਰ—ਅੰਮ੍ਰਿਤ-ਨਾਮ ਦਾ ਸਰੋਵਰ। ਸਦ ਭਰਿਆ—ਸਦ-ਭਰਪੂਰ। ਤੇ—ਉਹ (ਬਹੁ-ਵਚਨ)। ਪੀਵਹਿ—ਪੀਂਦੇ ਹਨ। ਸੰਤ—ਸਤ ਪੁਰਸ਼। ਕਰਹਿ ਮਨਿ ਮਜਨੁ—ਮਨ ਕਰਕੇ ਇਸ਼ਨਾਨ ਕਰਦੇ ਹਨ। ਪੁਬ—ਪੂਰਬਲੇ (ਸ਼ੁਭ ਲੇਖ ਵਿਚ)।

***ਅਰਥ :***

(ਗੁਰੂ ਰਾਮਦਾਸ ਪਾਤਿਸ਼ਾਹ) ਅੰਮ੍ਰਿਤ-ਨਾਮ ਦਾ ਸਦ-ਭਰਪੂਰ ਸਰੋਵਰ ਹੈ, (ਜਿਸ ਵਿਚੋਂ ਨਿਰੰਤਰ) ਅਮਰ ਪਦਵੀ ਦੇਣ ਵਾਲੇ, ਅੰਮ੍ਰਿਤ-ਬਾਣੀ ਦੇ ਚਸ਼ਮੇ ਫੁਟ ਰਹੇ ਹਨ।

ਉਹ ਸਤ-ਪੁਰਸ਼ (ਇਸ ਵਿਚੋਂ ਅੰਮ੍ਰਿਤ-ਨਾਮ-ਜਲ) ਪੀਂਦੇ ਹਨ, (ਅੰਮ੍ਰਿਤ-ਸਰੋਵਰ ਵਿਚ) ਮਨ ਕਰਕੇ ਇਸ਼ਨਾਨ ਕਰਦੇ ਹਨ, ਜਿਨ੍ਹਾਂ ਦੇ ਪੂਰਬਲੇ ਸ਼ੁਭ ਲੇਖ ਵਿਚ (ਗੁਰੂ-ਸੰਤ ਦੀ) ਸੇਵਾ ਕਰਨੀ ਲਿਖੀ ਹੈ।

**ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ,**
**ਸਬਦ ਮਾਤ੍ਰ ਤੇ ਉਧਰ ਧਰੇ॥**
**ਕਵਿ ਕਲ੍ਯ ਠਕੁਰ ਹਰਦਾਸ ਤਨੇ,**
**ਗੁਰ ਰਾਮਦਾਸ ਸਰ ਅਭਰ ਭਰੇ॥੨॥**

*ਉਚਾਰਣ :*

ਉਧਰ—('ਉਧਾਰ' ਦਾ ਸੰਖਿਪਤ ਰੂਪ) 'ਧ' ਦੀ ਧੁਨੀ ਦਾ ਉਚਾਰਣ ਬਲ-ਸਹਿਤ (ਉੱਧਰ ਵਾਂਗ)। ਕਲ੍ਯ—ਉਚਾਰਣ 'ਕਲਿਅ'। ਅਭਰ—ਉਚਾਰਣ 'ਅ+ਭਰ'।

***ਪਦ ਅਰਥ :***

ਤਿਨ—ਉਹਨਾਂ ਦਾ। ਭਉ—ਡਰ। ਨਿਵਾਰਿ—ਦੂਰ ਕਰ ਕੇ। ਅਨਭੈ ਪਦੁ—ਨਿਰਭੈਤਾ ਦਾ ਪਦ (ਰੁਤਬਾ)। ਸਬਦ ਮਾਤ੍ਰ ਤੇ—ਕੇਵਲ ਸ਼ਬਦ ਦੀ ਬਰਕਤ ਨਾਲ। ਉਧਰ ਧਰੇ—ਭਵ-ਸਾਗਰ ਤੋਂ ਪਾਰ ਕਰ ਦਿਤੇ।

***ਅਰਥ :***

(ਗੁਰੂ ਰਾਮਦਾਸ ਜੀ ਨੇ) ਉਹਨਾਂ (ਸੰਤ-ਪੁਰਸ਼ਾਂ) ਦਾ (ਹਰ ਪ੍ਰਕਾਰ ਦਾ) ਡਰ ਦੂਰ ਕਰ ਕੇ, ਉਹਨਾਂ ਨੂੰ ਨਿਰਭੈਤਾ ਦਾ ਪਦ (ਰੁਤਬਾ) ਬਖ਼ਸ਼ਿਆ ਹੈ; ਕੇਵਲ ਸ਼ਬਦ ਦੀ ਬਰਕਤ ਨਾਲ ਭਵ-ਸਾਗਰ ਤੋਂ ਪਾਰ ਕਰ ਦਿਤੇ ਹਨ।

ਕਵੀ 'ਕਲ੍ਯ' (ਮੁਹਰ-ਛਾਪ)—ਠਾਕੁਰ (ਮਾਨ-ਜੋਗ) ਹਰਦਾਸ ਜੀ ਦੇ ਸਪੁੱਤਰ ਗੁਰੂ ਰਾਮਦਾਸ ਜੀ ਨੇ (ਜਗਿਆਸੂਆਂ ਦੇ) ਖ਼ਾਲੀ ਹਿਰਦੇ-ਸਰੋਵਰ (ਨਾਮ-ਅੰਮ੍ਰਿਤ ਨਾਲ) ਨੱਕਾ-ਨੱਕ ਭਰ ਦਿੱਤੇ ਹਨ।੨।

**ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ,**
**ਆਤਮੁ ਰੰਗਿ ਚਲੂਲੁ ਭਯਾ॥**
**ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ,**
**ਅਭੈ ਨਿਰੰਜਨੁ ਘਰਹਿ ਲਹਾ॥**

*ਉਚਾਰਣ :*

ਜਾਗ੍ਯਾ, ਪਰਕਾਸ੍ਯਾ—ਉਚਾਰਣ 'ਜਾਗਿਆ', 'ਪਰਕਾਸਿਆ'। ਭਯਾ—ਉਚਾਰਣ 'ਭਇਆ'। ਘਰਹਿ—'ਹਿ' ਦਾ ਉਚਾਰਣ ਨਾਸਿਕਤਾ ਬਿਨਾ। ਅਭੈ—ਉਚਾਰਣ 'ਅ-ਭੈ'।

***ਪਦ ਅਰਥ :***

ਸਤਗੁਰ ਮਤਿ—ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਦੀ ਮਤਿ-ਸੁਮੱਤਿ ਸਦਕਾ। ਬਿਮਲ ਸਤਸੰਗਤਿ—ਨਿਰਮਲ ਸਤਸੰਗਤਿ ਸਦਕਾ।ਆਤਮੁ—(ਸ੍ਰੀ ਗੁਰੂ ਰਾਮਦਾਸ ਜੀ ਦਾ) ਆਤਮਾ। ਰੰਗਿ—ਪਿਆਰ-ਰੰਗ ਵਿਚ ਰੰਗੀਜ ਕੇ। ਚਲੂਲੁ ਭਯਾ—ਗੂੜ੍ਹੇ ਲਾਲ ਰੰਗ ਵਾਲਾ ਹੋ ਗਿਆ। ਜਾਗ੍ਯਾ ਮਨੁ—ਮਨ ਗਿਆਨ-ਜਾਗ੍ਰਤਾ ਵਿਚ ਜਾਗ ਉਠਿਆ ਹੈ। ਕਵਲੁ—ਹਿਰਦਾ-ਕਮਲ।

ਸਹਜਿ—ਗੁਰ-ਗਿਆਨ ਸਦਕਾ। ਪਰਕਾਸ੍ਯਾ—ਖਿੜ ਗਿਆ ਹੈ। ਅਭੈ ਨਿਰੰਜਨੁ—ਮਾਇਆ ਦੀ ਕਾਲਖ ਤੋਂ ਨਿਰਲੇਪ ਅਤੇ ਨਿਰਭਉ ਕਰਨ ਵਾਲਾ ਵਾਹਿਗੁਰੂ। ਘਰਹਿ—ਹਿਰਦੇ-ਘਰ ਵਿਚੋਂ।

***ਅਰਥ :***

ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਦੀ ਬਖ਼ਸ਼ੀ ਰਹੱਸ-ਮਈ ਮਤਿ-ਸੁਮੱਤਿ ਅਤੇ ਨਿਰਮਲ ਸਤਸੰਗਤਿ ਸਦਕਾ (ਸ੍ਰੀ ਗੁਰੂ ਰਾਮਦਾਸ ਜੀ ਦਾ) ਆਤਮਾ, ਪ੍ਰਭੂ ਦੇ ਪਿਆਰ-ਰੰਗ ਵਿਚ ਰੰਗੀਜ ਕੇ ਗੂੜ੍ਹੇ ਲਾਲ ਰੰਗ ਵਾਲਾ ਹੋ ਗਿਆ ਹੈ।

ਆਪ ਜੀ ਦਾ ਮਨ (ਗਿਆਨ-ਜਾਗ੍ਰਤਾ ਵਿਚ) ਜਾਗ ਉਠਿਆ ਹੈ, ਹਿਰਦਾ-ਕਮਲ ਗੁਰੂ-ਗਿਆਨ ਦੀ ਬਰਕਤ ਨਾਲ ਖਿੜ ਪਿਆ ਹੈ (ਜਿਸ ਸਦਕਾ ਆਪ ਜੀ ਨੇ) ਮਾਇਆ ਦੀ ਕਾਲਖ ਤੋਂ ਨਿਰਲੇਪ ਅਤੇ ਨਿਰਭਉ ਕਰਨ ਵਾਲਾ ਵਾਹਿਗੁਰੂ ਹਿਰਦੇ-ਘਰ ਵਿਚੋਂ ਹੀ ਲਭ ਲਿਆ ਹੈ।

**ਸਤਿਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ,**
**ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥**
**ਕਵਿ ਕਲ੍ਯ ਠਕੁਰ ਹਰਦਾਸ ਤਨੇ,**
**ਗੁਰ ਰਾਮਦਾਸ ਸਰ ਅਭਰ ਭਰੇ ॥੩॥**

*ਉਚਾਰਨ :*

ਦਯਾਲਿ—ਉਚਾਰਣ 'ਦਇਆਲਿ'। ਦ੍ਰਿੜ੍ਹਾਯਾ—ਉਚਾਰਣ 'ਦ੍ਰਿੜ੍ਹਾਇਆ'। ਕਲ੍ਯ—ਉਚਾਰਣ 'ਕਲਿਅ'। ਅਭਰ—ਉਚਾਰਣ 'ਅ-ਭਰ'।

***ਪਦ ਅਰਥ :***

ਸਤਿਗੁਰਿ ਦਯਾਲਿ—ਦਇਆਲੂ ਸਤਿਗੁਰੂ (ਗੁਰੂ ਅਮਰਦਾਸ ਜੀ) ਨੇ। ਦ੍ਰਿੜ੍ਹਾਯਾ—(ਗੁਰੂ ਰਾਮਦਾਸ ਜੀ ਨੂੰ) ਦ੍ਰਿੜ੍ਹ ਕਰਾ ਦਿਤਾ। ਤਿਸੁ ਪ੍ਰਸਾਦਿ—ਉਸ (ਹਰਿ ਨਾਮ) ਦੇ ਪ੍ਰਸਾਦ ਕਰ ਕੇ। ਪੰਚ—ਪੰਜੇ ਕਾਮਾਦਿਕ ਵਿਕਾਰ।

***ਅਰਥ :***

ਦਇਆਲੂ ਸਤਿਗੁਰੂ (ਗੁਰੂ ਅਮਰਦਾਸ ਜੀ) ਨੇ ਦਇਆਲ ਹੋ ਕੇ (ਆਪ ਜੀ ਦੇ ਹਿਰਦੇ ਵਿਚ) ਹਰਿ-ਨਾਮ ਸੁਦ੍ਰਿੜ੍ਹ ਕਰਾ ਦਿਤਾ ਅਤੇ ਉਸ (ਹਰਿ-ਨਾਮ)

ਦੇ ਪ੍ਰਸਾਦ (ਫ਼ਜ਼ਲ) ਕਰਕੇ (ਆਪ ਜੀ ਨੇ) ਕਾਮਾਦਿਕ ਪੰਜੇ ਵਿਕਾਰ ਕਾਬੂ ਕਰ ਲਏ ਹਨ।

ਕਵੀ 'ਕਲ੍ਹ' (ਮੁਹਰ-ਛਾਪ)—ਠਾਕੁਰ (ਮਾਨ-ਜੋਗ) ਹਰਦਾਸ ਜੀ ਦੇ ਸਪੁੱਤਰ ਗੁਰੂ ਰਾਮਦਾਸ ਜੀ ਨੇ (ਜਗਿਆਸੂਆਂ ਦੇ) ਖ਼ਾਲੀ ਹਿਰਦੇ-ਸਰੋਵਰ (ਨਾਮ-ਅੰਮ੍ਰਿਤ ਨਾਲ) ਨੱਕਾ-ਨੱਕ ਭਰ ਦਿਤੇ।੩।

**ਅਨਭਉ ਉਨਮਾਨਿ ਅਕਲ ਲਿਵ ਲਾਗੀ,**
**ਪਾਰਸੁ ਭੇਟਿਆ ਸਹਜ ਘਰੇ॥**
**ਸਤਗੁਰ ਪਰਸਾਦਿ ਪਰਮ ਪਦੁ ਪਾਯਾ,**
**ਭਗਤਿ ਭਾਇ ਭੰਡਾਰ ਭਰੇ॥**

*ਉਚਾਰਣ :*

ਅਕਲ—ਉਚਾਰਣ 'ਅ-ਕਲ'। ਸਹਜ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਪਾਯਾ—ਉਚਾਰਣ 'ਪਾਇਆ'।

***ਪਦ ਅਰਥ :***

ਅਨਭਉ—ਆਤਮ-ਗਿਆਨ। ਉਨਮਾਨਿ—ਤੁਰੀਆ ਅਵਸਥਾ, ਪੂਰਨ ਖਿੜਾਉ ਦੀ ਅਵਸਥਾ ਵਿਚ। ਅਕਲ—ਅਖੰਡਾਕਾਰ। ਪਾਰਸੁ—ਗੁਰੂ-ਪਾਰਸ। ਭੇਟਿਆ—ਮਿਲਿਆ। ਸਹਜ ਘਰੇ—ਸਹਜ (ਆਤਮ-ਗਿਆਨ) ਦੇ ਘਰ ਵਿਚ। ਪਰਮ ਪਦੁ—ਸਰਬੋਤਮ, ਤੁਰੀਆ-ਪਦ। ਪਾਯਾ—ਪ੍ਰਾਪਤ ਕੀਤਾ। ਭਗਤਿ ਭਾਇ ਭੰਡਾਰ—ਪ੍ਰੇਮਾ-ਭਗਤੀ ਦੇ ਭੰਡਾਰ।

***ਅਰਥ :***

ਆਪ ਜੀ ਨੂੰ ਗੁਰੂ-ਪਾਰਸ (ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ) ਮਿਲ ਪਿਆ ਹੈ, ਜਿਸ ਸਦਕਾ ਸਹਜ-ਘਰ (ਆਤਮ-ਪ੍ਰਗਾਸ ਅਵਸਥਾ) ਵਿਚ ਵਾਸਾ ਹੋ ਗਿਆ ਹੈ; ਅਨੁਭਵੀ-ਗਿਆਨ ਉਪਜ ਪਿਆ ਹੈ ਅਤੇ ਹੁਣ ਪੂਰਨ ਖਿੜਾਉ ਦੀ ਅਵਸਥਾ ਵਿਚ (ਵਾਹਿਗੁਰੂ ਦੀ) ਅਖੰਡਾਕਾਰ ਲਿਵ ਲਗੀ ਰਹਿੰਦੀ ਹੈ।

ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਦੇ ਪ੍ਰਸਾਦ (ਫ਼ਜ਼ਲ) ਸਦਕਾ ਆਪ ਜੀ ਨੇ ਸਰਬੋਤਮ ਆਤਮ-ਪਦ ਪ੍ਰਾਪਤ ਕਰ ਲਿਆ ਹੈ ਅਤੇ (ਹਿਰਦੇ ਵਿਚ) ਪ੍ਰੇਮਾ-ਭਗਤੀ ਦੇ ਭੰਡਾਰ ਭਰ ਲਏ ਹਨ।

**ਮੇਟਿਆ ਜਨਮਾਂਤੁ ਮਰਣ ਭਉ ਭਾਗਾ,**
**ਚਿਤੁ ਲਾਗਾ ਸੰਤੋਖ ਸਰੇ॥**
**ਕਵਿ ਕਲ੍ਯ ਠਕੁਰ ਹਰਦਾਸ ਤਨੇ,**
**ਗੁਰ ਰਾਮਦਾਸ ਸਰ ਅਭਰ ਭਰੇ॥੪॥**

*ਉਚਾਰਨ :*

ਕਲ੍ਯ—ਉਚਾਰਨ 'ਕਲਿਅ'। ਅਭਰ-ਉਚਾਰਨ 'ਅ-ਭਰ'।

***ਪਦ ਅਰਥ :***

ਜਨਮਾਂਤੁ—ਜਨਮ ਅਤੇ ਅੰਤ, ਜਨਮ ਮਰਨ, ਆਵਾ-ਗਵਨ। ਮਰਣ ਭਉ—ਮੌਤ ਦਾ ਡਰ। ਸੰਤੋਖ ਸਰੇ—ਸੰਤੋਖ ਦੇ ਸਰੋਵਰ (ਨਾਮ) ਵਿਚ।

***ਅਰਥ :***

(ਪ੍ਰੇਮਾ ਭਗਤੀ ਸਦਕਾ) ਆਪ ਜੀ ਨੇ ਆਵਾ-ਗਵਨ ਨਿਵਾਰ ਲਿਆ ਹੈ, ਮੌਤ ਦਾ ਡਰ ਦੂਰ ਹੋ ਗਿਆ ਹੈ ਅਤੇ ਆਪ ਜੀ ਦਾ ਚਿਤ ਸਦਾ ਸੰਤੋਖ ਦੇ ਸਰੋਵਰ (ਹਰਿ-ਨਾਮ) ਵਿਚ ਲੱਗਾ ਰਹਿੰਦਾ ਹੈ।

ਕਵੀ 'ਕਲ੍ਯ' (ਮੁਹਰ-ਛਾਪ)—ਠਾਕੁਰ (ਮਾਨ-ਜੋਗ) ਹਰਦਾਸ ਜੀ ਦੇ ਸਪੁੱਤਰ ਗੁਰੂ ਰਾਮਦਾਸ ਜੀ ਨੇ (ਜਗਿਆਸੂਆਂ ਦੇ) ਖ਼ਾਲੀ ਹਿਰਦੇ-ਸਰੋਵਰ (ਨਾਮ-ਅੰਮ੍ਰਿਤ-ਜਲ ਨਾਲ) ਨੱਕਾ-ਨੱਕ ਭਰ ਦਿਤੇ ਹਨ।੪।

**ਅਭਰ ਭਰੇ ਪਾਯਉ ਅਪਾਰੁ, ਰਿਦ ਅੰਤਰਿ ਧਾਰਿਓ॥**
**ਦੁਖ ਭੰਜਨੁ ਆਤਮ ਪ੍ਰਬੋਧੁ, ਮਨਿ ਤਤੁ ਬੀਚਾਰਿਓ॥**

*ਉਚਾਰਨ :*

ਅਭਰ—ਉਚਾਰਨ 'ਅ-ਭਰ'। ਪਾਯਉ—ਉਚਾਰਨ 'ਪਾਇਅਉ'।

***ਪਦ ਅਰਥ :***

ਅਭਰ ਭਰੇ—ਖ਼ਾਲੀ ਹਿਰਦੇ-ਸਰੋਵਰ ਭਰ ਦਿਤੇ। ਪਾਯਉ—ਪਾ ਲਿਆ, ਪ੍ਰਾਪਤ ਕਰ ਲਿਆ। ਅਪਾਰੁ—ਪਾਰ-ਰਹਿਤ, ਬੇਅੰਤ ਪ੍ਰਭੂ। ਰਿਦ ਅੰਤਰਿ ਧਾਰਿਓ—ਹਿਰਦੇ ਵਿਚ ਦ੍ਰਿੜ੍ਹ ਕਰ ਕੇ ਟਿਕਾਅ (ਇਸਥਿਤ ਕਰ) ਲਿਆ ਹੈ। ਦੁਖ ਭੰਜਨੁ—ਦੁਖਾਂ ਨੂੰ ਨਾਸ (ਦਲ-ਮਲ) ਕਰਨ ਵਾਲਾ। ਆਤਮ ਪ੍ਰਬੋਧੁ—ਆਤਮਿਕ ਜਾਗ ਜਗਾਉਣ ਵਾਲਾ। ਮਨਿ—ਮਨ ਵਿਚ।

ਤਤੁ—ਨਾਮ-ਤਤ। ਬੀਚਾਰਿਓ—ਵੀਚਾਰਿਆ, ਸਿਮਰਿਆ ਹੈ।

***ਅਰਥ :***

(ਗੁਰੂ ਰਾਮਦਾਸ ਜੀ ਨੇ) ਪਾਰ-ਰਹਿਤ (ਬੇਅੰਤ ਪ੍ਰਭੂ) ਨੂੰ ਪ੍ਰਾਪਤ ਕਰ ਲਿਆ ਅਤੇ ਹਿਰਦੇ ਵਿਚ (ਦ੍ਰਿੜ੍ਹ ਕਰ ਕੇ) ਇਸਥਿਤ ਕਰ ਲਿਆ ਹੈ, (ਜਿਸ ਦੀ ਬਰਕਤ ਨਾਲ ਜਗਿਆਸੂਆਂ ਦੇ) ਖ਼ਾਲੀ ਹਿਰਦੇ-ਸਰੋਵਰ (ਨਾਮ-ਅੰਮ੍ਰਿਤ-ਜਲ ਨਾਲ) ਭਰ ਦਿਤੇ ਹਨ।

ਦੁਖਾਂ ਨੂੰ ਦਲ-ਮਲ ਕਰਨ ਵਾਲਾ ਅਤੇ ਆਤਮਿਕ ਜਾਗ ਜਗਾਉਣ ਵਾਲਾ ਨਾਮ-ਤਤ (ਆਪ ਜੀ ਨੇ) ਮਨ ਵਿਚ ਵੀਚਾਰਿਆ (ਸਿਮਰਿਆ) ਹੈ।

**ਸਦਾ ਚਾਇ ਹਰਿ ਭਾਇ, ਪ੍ਰੇਮ ਰਸੁ ਆਪੇ ਜਾਣਇ॥**
**ਸਤਗੁਰ ਕੈ ਪਰਸਾਦਿ, ਸਹਜ ਸੇਤੀ ਰੰਗੁ ਮਾਣਇ॥**

***ਪਦ ਅਰਥ :***

ਚਾਇ—ਚਾਅ, ਉਮਾਹ, ਖੇੜੇ ਵਿਚ। ਹਰਿ ਭਾਇ—ਪ੍ਰਭੂ ਦੇ ਪ੍ਰੇਮ ਵਿਚ। ਜਾਣਇ—ਜਾਣਦਾ ਹੈ। ਪਰਸਾਦਿ—ਫ਼ਜ਼ਲ (ਕਿਰਪਾ) ਦੁਆਰਾ। ਸਹਜ ਸੇਤੀ—ਬ੍ਰਹਮ ਨਾਲ। ਰੰਗੁ—ਆਤਮ-ਰੰਗ। ਮਾਣਇ—ਮਾਣਦਾ ਹੈ।

***ਅਰਥ :***

(ਗੁਰੂ ਰਾਮਦਾਸ ਪਾਤਿਸ਼ਾਹ) ਪ੍ਰਭੂ-ਪ੍ਰੇਮ ਦੇ ਤੁਫ਼ੈਲ ਸਦਾ ਖੇੜੇ ਅਤੇ ਵਿਗਾਸ ਵਿਚ ਰਹਿੰਦਾ ਹੈ ਅਤੇ ਪ੍ਰੇਮ-ਰਸ ਨੂੰ ਆਪ ਹੀ ਜਾਣਦਾ (ਅਨੁਭਵ ਕਰਦਾ) ਹੈ।

ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਦੇ ਪ੍ਰਸਾਦ (ਫ਼ਜ਼ਲ) ਸਦਕਾ ਪਾਰਬ੍ਰਹਮ ਨਾਲ (ਇਕ-ਸੁਰ ਹੋ ਕੇ) ਆਤਮ-ਰੰਗ ਮਾਣਦਾ ਹੈ।

**ਨਾਨਕ ਪ੍ਰਸਾਦਿ ਅੰਗਦ ਸੁਮਤਿ,**
**ਗੁਰਿ ਅਮਰਿ ਅਮਰੁ ਵਰਤਾਇਓ॥**
**ਗੁਰ ਰਾਮਦਾਸ ਕਲ੍ਯ੍ਯੁਚਰੈ,**
**ਤੈਂ ਅਟਲ ਅਮਰ ਪਦੁ ਪਾਇਓ॥੫॥**

*ਉਚਾਰਣ :*

ਸੁਮਤਿ—ਉਚਾਰਣ 'ਸੁ-ਮਤਿ'। ਕਲ੍ਯ੍ਯੁਚਰੈ—ਸੰਧੀ : ਕਲ੍ਯ+ਉਚਰੈ=ਕਲਿਅ+ਉਚਰੈ= ਕਲਿਉਚਰੈ।

***ਪਦ ਅਰਥ :***

ਪ੍ਰਸਾਦਿ—ਫ਼ਜ਼ਲ, ਕਿਰਪਾ ਸਦਕਾ। ਅੰਗਦ ਸੁਮਤਿ—ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਖ਼ਸ਼ੀ ਹੋਈ ਸ੍ਰੇਸ਼ਟ ਮਤਿ ਸਦਕਾ। ਗੁਰਿ ਅਮਰਿ—ਗੁਰੂ ਅਮਰਦਾਸ ਜੀ ਨੇ। ਅਮਰੁ—(ਕਰਤਾਰ ਦਾ) ਹੁਕਮ (ਨਾਮ)। ਵਰਤਾਇਓ—ਵਰਤਾਅ ਦਿੱਤਾ ਹੈ। ਗੁਰ ਰਾਮਦਾਸ—ਹੇ ਗੁਰੂ ਰਾਮਦਾਸ ਪਾਤਿਸ਼ਾਹ! ਕਲ੍ਯ੍ਚਰੈ—ਕਲ੍ਯ੍ ਭੱਟ ਕਥਨ ਕਰਦਾ ਹੈ। ਤੈਂ—ਤੂੰ, ਆਪ ਜੀ ਨੇ। ਅਟਲ ਅਮਰ ਪਦੁ—ਸਦਾ ਥਿਰ ਅਤੇ ਅਬਿਨਾਸ਼ੀ ਆਤਮ-ਪਦ।

***ਅਰਥ :***

ਹੇ ਗੁਰੂ ਰਾਮਦਾਸ ਪਾਤਿਸ਼ਾਹ ਜੀ! (ਸ੍ਰੀ ਗੁਰੂ) ਨਾਨਕ (ਦੇਵ ਜੀ) ਦੇ ਪ੍ਰਸਾਦ (ਫ਼ਜ਼ਲ) ਕਰਕੇ (ਸ੍ਰੀ ਗੁਰੂ) ਅੰਗਦ (ਦੇਵ ਜੀ) ਦੀ ਬਖ਼ਸ਼ੀ ਹੋਈ ਸ੍ਰੇਸ਼ਟ ਮਤਿ ਸਦਕਾ ਸ੍ਰੀ ਗੁਰੂ ਅਮਰਦਾਸ (ਜੀ) ਨੇ (ਕਰਤਾਰ ਦਾ) ਹੁਕਮ (ਨਾਮ) (ਆਪ ਜੀ ਦੇ ਹਿਰਦੇ ਵਿਚ) ਵਰਤਾਅ ਦਿੱਤਾ ਹੈ।

ਕਵੀ 'ਕਲ੍ਯ੍' ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ! ਆਪ ਜੀ ਨੇ (ਸਤਿਗੁਰੂ ਦੇ ਬਖ਼ਸ਼ੇ ਨਾਮ ਦੁਆਰਾ) ਸਦਾ-ਥਿਰ ਤੇ ਅਬਿਨਾਸ਼ੀ ਆਤਮ-ਪਦ ਪਾ ਲਿਆ ਹੈ।੫।

**ਸੰਤੋਖ ਸਰੋਵਰਿ ਬਸੈ, ਅਮਿਅ ਰਸੁ ਰਸਨ ਪ੍ਰਕਾਸੈ॥**
**ਮਿਲਤ ਸਾਂਤਿ ਉਪਜੈ, ਦੁਰਤੁ ਦੂਰੰਤਰਿ ਨਾਸੈ॥**

*ਉਚਾਰਣ :*

ਅਮਿਅ—'ਅਮੇ' ਵਾਂਗ।

***ਪਦ ਅਰਥ :***

ਸਰੋਵਰਿ—ਸਰੋਵਰ ਵਿਚ। ਬਸੈ—ਵਸਦਾ ਹੈ। ਅਮਿਅ ਰਸੁ—ਅੰਮ੍ਰਿਤ-ਰਸ। ਰਸਨ—ਰਸਨਾ (ਜੀਭ) ਤੋਂ। ਪ੍ਰਕਾਸੈ—ਪ੍ਰਗਟਦਾ ਹੈ, ਝਰਦਾ ਹੈ। ਮਿਲਤ—ਮਿਲਦਿਆਂ। ਉਪਜੈ—ਪੈਦਾ ਹੁੰਦੀ ਹੈ, ਆਉਂਦੀ ਹੈ। ਦੁਰਤੁ—ਪਾਪ। ਦੂਰੰਤਰਿ—ਦੂਰ ਤੋਂ ਹੀ। ਨਾਸੈ—ਨਸ ਜਾਂਦਾ ਹੈ।

***ਅਰਥ :***

(ਗੁਰੂ ਰਾਮਦਾਸ ਪਾਤਿਸ਼ਾਹ ਅੰਤਰ-ਆਤਮੇ) ਸੰਤੋਖ ਦੇ ਸਰੋਵਰ (ਵਾਹਿਗੁਰੂ) ਵਿਚ ਵਸਦਾ ਹੈ (ਜਿਸ ਦੇ ਫਲ-ਸਰੂਪ ਮਹਾ ਸੰਤੋਖੀ ਹੈ), (ਆਪ

ਜੀ ਦੀ) ਰਸਨਾ ਤੋਂ ਅੰਮ੍ਰਿਤ-ਰਸ ਝਰਦਾ ਹੈ।

(ਆਪ ਜੀ ਨੂੰ) ਮਿਲਦਿਆਂ (ਚਿਤ ਵਿਚ) ਆਤਮਿਕ ਸ਼ਾਂਤੀ ਪੈਦਾ ਹੁੰਦੀ ਹੈ ਅਤੇ ਪਾਪ ਦੂਰੋਂ ਹੀ ਨਸ ਜਾਂਦਾ ਹੈ।

**ਸੁਖ ਸਾਗਰੁ ਪਾਇਅਉ ਦਿੰਤੁ, ਹਰਿ ਮਗਿ ਨ ਹੁਟੈ ॥**
**ਸੰਜਮੁ, ਸਤੁ, ਸੰਤੋਖੁ, ਸੀਲ ਸੰਨਾਹੁ ਮਫੁਟੈ ॥**

***ਪਦ ਅਰਥ :***

ਸੁਖ ਸਾਗਰੁ—ਸੁਖਾਂ ਦਾ ਸਾਗਰ (ਵਾਹਿਗੁਰੂ-ਨਾਮ)। ਪਾਇਅਉ—ਪ੍ਰਾਪਤ ਕੀਤਾ ਹੈ। ਦਿੰਤੁ—ਦਿਤਾ ਹੋਇਆ, ਦਾਨ। ਹਰਿ ਮਗਿ—ਹਰੀ-ਪ੍ਰਭੂ ਦੇ ਮਾਰਗ ਉਤੇ। ਨ ਹੁਟੈ—ਅਕਦਾ-ਥਕਦਾ ਨਹੀਂ। ਸੰਜਮੁ—ਵਿਕਾਰਾਂ ਵਲੋਂ ਮਨ ਇੰਦਰੀਆਂ ਨੂੰ ਰੋਕਣ ਦਾ ਅਭਿਆਸ। ਸਤੁ—ਸੁੱਚਾ ਆਚਰਣ। ਸੰਤੋਖੁ—ਸੰਤੁਸ਼ਟਤਾ ਵਾਲਾ ਸੁਭਾਅ। ਸੀਲ ਸੰਨਾਹੁ—ਸਾਊ ਸੁਭਾਅ ਰੂਪੀ ਸੰਜੋਅ। ਮਫੁਟੈ—ਕਦੀ ਨਹੀਂ ਟੁਟਦਾ।

***ਅਰਥ :***

(ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਨੇ) ਸ੍ਰੀ ਗੁਰੂ ਅਮਰਦਾਸ ਜੀ ਦਾ, ਦਾਨ ਵਜੋਂ ਦਿਤਾ ਸੁਖਾਂ ਦਾ ਸਾਗਰ (ਵਾਹਿਗੁਰੂ-ਨਾਮ) ਪ੍ਰਾਪਤ ਕੀਤਾ ਹੈ, ਜਿਸ ਸਦਕਾ ਪ੍ਰਭੂ ਦੇ ਮਾਰਗ ਉਤੇ ਚਲਦਾ ਹੋਇਆ ਅਕਦਾ-ਥਕਦਾ ਨਹੀਂ।

(ਆਪ ਜੀ ਦੇ ਤਨ 'ਤੇ ਪਹਿਨਿਆ ਹੋਇਆ) ਸਤੁ (ਸੁੱਚਾ ਆਚਰਣ), ਸੰਤੋਖ (ਸੰਤੁਸ਼ਟਤਾ ਵਾਲਾ ਸੁਭਾਅ), ਸੰਜਮ (ਵਿਕਾਰਾਂ ਵਲੋਂ ਮਨ ਇੰਦਰੀਆਂ ਨੂੰ ਰੋਕਣ ਦਾ ਅਭਿਆਸ) ਅਤੇ ਸਾਊ ਸੁਭਾਅ ਰੂਪੀ ਸੰਜੋਅ ਕਦੀ ਟੁਟਦਾ-ਭਜਦਾ ਨਹੀਂ।

**ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ,**
**ਜਗਿ ਜਸ ਤੂਰੁ ਬਜਾਇਅਉ ॥**
**ਗੁਰ ਰਾਮਦਾਸ, ਕਲੁ੍ਚਰੈ,**
**ਤੈ ਅਭੈ ਅਮਰ ਪਦੁ ਪਾਇਅਉ ॥੬॥**

*ਉਚਾਰਣ :*

ਕਲੁ੍ਚਰੈ—(ਕਲਿਅ+ਉਚਰੈ ਦੀ ਸੰਧੀ) ਉਚਾਰਣ 'ਕਲਿਉਚਰੈ'। ਤੈ—ਉਚਾਰਣ ਨਾਸਕੀ।

***ਪਦ ਅਰਥ :***

ਪ੍ਰਮਾਣੁ—ਪ੍ਰਮਾਣੀਕ। ਬਿਧਨੈ—ਵਿਧਾਤੇ-ਪ੍ਰਭੂ ਨੇ। ਸਿਰਿਉ—ਸਿਰਜਿਆ ਹੈ। ਜਗਿ—ਜਗਤ ਵਿਚ। ਜਸ ਤੂਰੁ ਬਜਾਇਅਉ—ਰੱਬੀ ਜਸ ਦਾ ਰਣਸਿੰਘਾ ਵਜਾਇਆ ਹੈ। ਅਭੈ ਅਮਰ ਪਦੁ—ਭੈ-ਰਹਿਤ ਅਬਿਨਾਸ਼ੀ ਪਦ।

***ਅਰਥ :***

ਵਿਧਾਤੇ ਨੇ (ਗੁਰੂ ਰਾਮਦਾਸ ਜੀ ਨੂੰ) ਪ੍ਰਮਾਣੀਕ ਗੁਰੂ ਸਿਰਜਿਆ ਹੈ, (ਜਿਸ ਸਤਿਗੁਰੂ ਨੇ) ਸੰਸਾਰ ਵਿਚ ਵਾਹਿਗੁਰੂ ਦੇ ਜਸ (ਸਿਫ਼ਤਿ-ਸਾਲਾਹ) ਦਾ ਰਣਸਿੰਘਾ ਵਜਾਇਆ ਹੈ।

'ਕਲ੍ਯ' ਭੱਟ ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ ! ਆਪ ਜੀ ਨੇ ਭੈ-ਰਹਿਤ ਅਬਿਨਾਸ਼ੀ ਪਦ ਪਾਇਆ ਹੈ।੬।

**ਜਗੁ ਜਿਤਉ ਸਤਿਗੁਰ ਪ੍ਰਮਾਣਿ, ਮਨਿ ਏਕੁ ਧਿਆਯਉ ॥**
**ਧਨਿ ਧਨਿ ਸਤਿਗੁਰ ਅਮਰਦਾਸੁ, ਜਿਨਿ ਨਾਮੁ ਦ੍ਰਿੜਾਯਉ ॥**

*ਉਚਾਰਣ :*

ਜਿਤਉ—ਉਚਾਰਣ 'ਜਿਤੌਂ'। ਧਿਆਯਉ—ਉਚਾਰਣ 'ਧਿਆਇਅਉ'। ਦ੍ਰਿੜਾਯਉ—ਉਚਾਰਣ 'ਦ੍ਰਿੜਾਇਅਉ' ('ੜ' ਉਚਾਰਣ ਭਾਰ-ਸਹਿਤ)।

***ਪਦ ਅਰਥ :***

ਜਗੁ ਜਿਤਉ—ਸਾਰਾ ਸੰਸਾਰ ਜਿੱਤ ਲਿਆ। ਸਤਿਗੁਰ ਪ੍ਰਮਾਣਿ—ਸਤਿਗੁਰੂ ਦੇ ਸ਼ਬਦ-ਪ੍ਰਮਾਣ ਅਥਵਾ ਯਥਾਰਥ ਗਿਆਨ ਸਦਕਾ। ਮਨਿ—ਮਨ ਵਿਚ। ਇਕੁ—ਇਕ ਵਾਹਿਗੁਰੂ ਨੂੰ। ਜਿਨਿ—ਜਿਸ (ਗੁਰੂ ਅਮਰਦਾਸ ਜੀ) ਨੇ। ਦ੍ਰਿੜਾਯਉ—ਦ੍ਰਿੜ੍ਹ ਕਰਾਇਆ।

***ਅਰਥ :***

ਸਤਿਗੁਰੂ (ਗੁਰੂ ਅਮਰਦਾਸ ਜੀ ਦੇ) ਸ਼ਬਦ-ਪ੍ਰਮਾਣ (ਯਥਾਰਥ ਗਿਆਨ) ਸਦਕਾ (ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ ਨੇ) ਮਨ ਵਿਚ ਇਕ ਵਾਹਿਗੁਰੂ ਨੂੰ ਹੀ ਧਿਆਇਆ ਅਤੇ ਇੰਜ ਸਾਰਾ ਸੰਸਾਰ ਜਿੱਤ ਲਿਆ।

ਸਤਿਗੁਰੂ ਅਮਰਦਾਸ ਪਾਤਿਸ਼ਾਹ ਧੰਨ ਹੈ, ਧੰਨ ਹੈ, ਜਿਸ ਨੇ (ਆਪ ਜੀ ਦੇ ਹਿਰਦੇ ਵਿਚ) ਨਾਮ ਸੁਦ੍ਰਿੜ੍ਹ ਕਰਾਇਆ।

**ਨਵ ਨਿਧਿ ਨਾਮੁ ਨਿਧਾਨੁ, ਰਿਧਿ ਸਿਧਿ ਤਾ ਕੀ ਦਾਸੀ॥**
**ਸਹਜ ਸਰੋਵਰੁ ਮਿਲਿਓ, ਪੁਰਖੁ ਭੇਟਿਓ ਅਬਿਨਾਸੀ॥**

*ਉਚਾਰਣ :*

ਤਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ। ਸਹਜ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ।

***ਪਦ ਅਰਥ :***

ਨਵ ਨਿਧਿ ਨਾਮੁ ਨਿਧਾਨੁ—ਨਉ-ਨਿਧੀ ਨਾਮ-ਖ਼ਜ਼ਾਨਾ। ਰਿਧਿ ਸਿਧਿ—ਹਰ ਪ੍ਰਕਾਰ ਦੀ ਕਰਾਮਾਤੀ ਸ਼ਕਤਿ। ਸਹਜ ਸਰੋਵਰੁ—ਬ੍ਰਹਮ-ਗਿਆਨ ਦਾ ਸਰੋਵਰ। ਭੇਟਿਓ—ਮਿਲ ਪਿਆ ਹੈ। ਅਬਿਨਾਸੀ—ਬਿਨਾਸ ਨਾ ਹੋਣ ਵਾਲਾ ਪ੍ਰਭੂ।

***ਅਰਥ :***

(ਆਪ ਜੀ ਪਾਸ ਗੁਰੂ ਅਮਰਦਾਸ ਜੀ ਦਾ ਬਖ਼ਸ਼ਿਆ) ਨਉ-ਨਿਧਿ ਨਾਮ-ਖ਼ਜ਼ਾਨਾ ਹੈ, ਹਰ ਪ੍ਰਕਾਰ ਦੀ ਕਰਾਮਾਤੀ ਸ਼ਕਤਿ ਉਸ (ਨਾਮ) ਦੀ ਗੋਲੀ (ਦਾਸੀ) ਹੈ।

ਆਪ ਜੀ ਨੂੰ ਬ੍ਰਹਮ-ਗਿਆਨ ਦਾ ਸਰੋਵਰ (ਨਵ-ਨਿਧਿ ਨਾਮੁ-ਨਿਧਾਨੁ) ਮਿਲ ਪਿਆ, (ਜਿਸ ਦੇ ਤੁਫ਼ੈਲ) ਅਬਿਨਾਸ਼ੀ ਪੁਰਖ (ਵਾਹਿਗੁਰੂ) ਮਿਲ ਪਿਆ ਹੈ।

**ਆਦਿ ਲੇ ਭਗਤ ਜਿਤੁ ਲਗਿ ਤਰੇ,**
**ਸੋ ਗੁਰਿ ਨਾਮੁ ਦ੍ਰਿੜਾਇਅਉ॥**
**ਗੁਰ ਰਾਮਦਾਸ ਕਲੁਚਰੈ,**
**ਤੈ ਹਰਿ ਪ੍ਰੇਮ ਪਦਾਰਥੁ ਪਾਇਅਉ॥੭॥**

*ਉਚਾਰਣ :*

ਦ੍ਰਿੜਾਇਅਉ—'ੜ' ਉਚਾਰਣ ਭਾਰ-ਸਹਿਤ। ਕਲੁਚਰੈ—(ਕਲਿਅ+ਉਚਰੈ ਦੀ ਸੰਧੀ) ਉਚਾਰਣ 'ਕਲਿਉਚਰੈ'। ਤੈ—(ਮੱਧਮ ਪੁਰਖ ਇਕ ਵਚਨ, ਪੁਰਖ-ਵਾਚੀ ਪੜਨਾਉਂ) ਉਚਾਰਣ ਨਾਸਕੀ।

***ਪਦ ਅਰਥ :***

ਆਦਿ ਲੇ ਭਗਤ—ਆਦਿ ਕਾਲ ਤੋਂ ਲੈ ਕੇ ਭਗਤ-ਜਨ। ਜਿਤੁ

ਲਗਿ—ਜਿਸ (ਨਾਮ) ਵਿਚ ਲਗ ਕੇ। ਸੋ ਗੁਰਿ ਨਾਮੁ—ਉਹ ਨਾਮ ਗੁਰੂ (ਅਮਰਦਾਸ ਜੀ) ਨੇ।

***ਅਰਥ :***

ਜਿਸ (ਨਾਮ) ਵਿਚ ਲਗ ਕੇ ਆਦਿ ਕਾਲ ਤੋਂ ਹੋਏ ਭਗਤ-ਜਨ ਤਰੇ ਹਨ, ਉਹ ਨਾਮ ਗੁਰੂ (ਅਮਰਦਾਸ ਜੀ) ਨੇ (ਆਪ ਜੀ ਨੂੰ) ਸੁਦ੍ਰਿੜ ਕਰਾ ਦਿੱਤਾ ਹੈ।

'ਕਲ੍ਯ' ਭੱਟ ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ! ਆਪ ਜੀ ਨੇ ਹਰੀ ਦਾ ਪ੍ਰੇਮ-ਪਦਾਰਥ (ਨਾਮ) ਪਾ ਲਿਆ ਹੈ।੭।

**ਪ੍ਰੇਮ ਭਗਤਿ ਪਰਵਾਹ, ਪ੍ਰੀਤਿ ਪੁਬਲੀ ਨ ਹੁਟਇ॥**
**ਸਤਿਗੁਰ ਸਬਦੁ ਅਥਾਹੁ, ਅਮਿਅ ਧਾਰਾ ਰਸੁ ਗੁਟਇ॥**

*ਉਚਾਰਣ :*

ਹੁਟਇ, ਗੁਟਇ—ਇਹਨਾਂ ਕਿਰਿਆਵਾਂ ਵਿਚ ਦੋ-ਸੰਧੀ ਸੁਰ ਹਨ, ਜਿਸ ਦਾ ਧੁਨੀ-ਚਿਤਰ/ ਗ ਉ ਟ ਅ ਇ/, /ਹ ਉ ਟ ਅ ਇ/ ਹੈ।

***ਪਦ ਅਰਥ :***

ਪਰਵਾਹ—ਚਸ਼ਮੇ। ਪ੍ਰੀਤਿ ਪੁਬਲੀ—ਪੂਰਬਲੀ ਪ੍ਰਬਲ ਪ੍ਰੀਤੀ। ਨ ਹੁਟਇ—ਹੁਟਦੀ ਨਹੀਂ, ਘਟਦੀ ਨਹੀਂ। ਸਬਦੁ ਅਥਾਹੁ—ਸ਼ਬਦ (ਅੰਮ੍ਰਿਤ ਦਾ) ਅਥਾਹ ਸੋਮਾ। ਅਮਿਅ ਧਾਰਾ ਰਸੁ—ਸ਼ਬਦ-ਅੰਮ੍ਰਿਤ ਦੀ ਧਾਰਾ ਦਾ ਰਸ। ਗੁਟਇ—ਮਖ਼ਮੂਰ (ਖੀਵਾ) ਰਖਦਾ ਹੈ।

***ਅਰਥ :***

(ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ) ਪ੍ਰੇਮਾ-ਭਗਤੀ ਦੇ ਪ੍ਰਵਾਹ (ਚਸ਼ਮੇ) ਵਹਿ ਰਹੇ ਹਨ, (ਆਪ ਜੀ ਦੀ ਅਕਾਲ ਪੁਰਖ ਨਾਲ) ਪੂਰਬਲੀ ਲਗੀ ਹੋਈ ਪ੍ਰਬਲ-ਪ੍ਰੀਤੀ ਕਦੀ ਹੁਟਦੀ (ਘਟਦੀ) ਨਹੀਂ।

(ਆਪ ਜੀ ਪਾਸ) ਸਤਿਗੁਰੂ (ਗੁਰੂ ਅਮਰਦਾਸ ਜੀ ਦਾ ਬਖ਼ਸ਼ਿਆ) ਸ਼ਬਦ (ਅੰਮ੍ਰਿਤ ਦਾ) ਅਥਾਹ ਸੋਮਾ ਹੈ; ਇਸ ਸ਼ਬਦ-ਅੰਮ੍ਰਿਤ ਦੀ ਧਾਰਾ ਦਾ ਰਸ ਆਪ ਜੀ ਨੂੰ ਨਿਰੰਤਰ ਖੀਵਾ 'ਗੜੂੰਦ' ਰਖਦਾ ਹੈ।

## ਮਤਿ ਮਾਤਾ ਸੰਤੋਖੁ ਪਿਤਾ, ਸਰਿ ਸਹਜ ਸਮਾਯਉ ॥
## ਆਜੋਨੀ ਸੰਭਵਿਅਉ, ਜਗਤੁ ਗੁਰ ਬਚਨਿ ਤਰਾਯਉ ॥

*ਉਚਾਰਣ :*

ਸਹਜ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਸਮਾਯਉ, ਤਰਾਯਉ—ਉਚਾਰਣ 'ਸਮਾਇਅਉ', ਤਰਾਇਅਉ।

***ਪਦ ਅਰਥ :***

ਮਤਿ—ਗੁਰਮਤਿ-ਮਤਿ। ਸਰਿ ਸਹਜ—ਬ੍ਰਹਮ-ਗਿਆਨ ਦੇ ਸਰੋਵਰ ਵਿਚ। ਸਮਾਯਉ—ਸਮਾਇਆ ਹੋਇਆ ਹੈ। ਆਜੋਨੀ—ਜੋਨਿ-ਰਹਿਤ ਪ੍ਰਭੂ। ਸੰਭਵਿਅਉ—ਸੁਤੇ-ਪ੍ਰਕਾਸ਼ ਪ੍ਰਭੂ। ਗੁਰ ਬਚਨਿ—ਗੁਰੂ ਦੇ ਸ਼ਬਦ ਦੁਆਰਾ।

***ਅਰਥ :***

ਗੁਰਮਤਿ-ਮਤਿ (ਗੁਰੂ ਰਾਮਦਾਸ ਜੀ ਦੀ) ਮਾਤਾ ਸਮਾਨ ਅਤੇ (ਗੁਰਮਤਿ ਨਾਮ ਦੀ ਕਮਾਈ ਤੋਂ ਉਪਜਿਆ) ਸੰਤੋਖ ਪਿਤਾ ਸਮਾਨ ਹੈ। (ਗੁਰੂ ਪਾਤਿਸ਼ਾਹ) ਸਹਜ (ਬ੍ਰਹਮ-ਗਿਆਨ) ਦੇ ਸਰੋਵਰ ਵਿਚ ਸਮਾਇਆ ਰਹਿੰਦਾ ਹੈ।

ਜੋਨਿ-ਰਹਿਤ ਅਤੇ ਸੁਤੇ-ਪ੍ਰਕਾਸ਼ (ਬ੍ਰਹਮ) ਗੁਰੂ ਪਾਤਿਸ਼ਾਹ ਜੀ ਵਿਚ ਪ੍ਰਕਾਸ਼ਮਾਨ (ਸਾਖਿਆਤਕਾਰ) ਹੋਇਆ ਹੈ। ਆਪ ਜੀ ਨੇ ਗੁਰੂ ਦੇ ਸ਼ਬਦ ਦੁਆਰਾ ਸਾਰੇ ਸੰਸਾਰ ਨੂੰ ਭਵ-ਸਾਗਰ ਤੋਂ ਤਾਰ ਦਿਤਾ ਹੈ।

## ਅਬਿਗਤ ਅਗੋਚਰੁ ਅਪਰਪਰੁ,
## ਮਨਿ ਗੁਰ ਸਬਦੁ ਵਸਾਇਅਉ ॥
## ਗੁਰ ਰਾਮਦਾਸ ਕਲੵਚਰੈ, ਤੈ ਜਗਤ ਉਧਾਰਣੁ ਪਾਇਅਉ ॥੮॥

*ਉਚਾਰਣ :*

ਕਲੵਚਰੈ—(ਕਲਿਅ+ਉਚਰੈ ਦੀ ਸੰਧੀ) ਉਚਾਰਣ 'ਕਲਿਉਚਰੈ'। ਤੈ—ਉਚਾਰਣ ਨਾਸਕੀ।

***ਪਦ ਅਰਥ :***

ਅਬਿਗਤ—ਪੰਜ-ਭੂਤਕ ਵਜੂਦ ਤੋਂ ਰਹਿਤ। ਅਗੋਚਰੁ—ਮਨ-ਇੰਦਰੀਆਂ ਦੀ ਪਹੁੰਚ ਤੋਂ ਪਰੇ। ਅਪਰਪਰੁ—ਕਿਸੇ ਹਦ-ਬੰਨੇ ਤੋਂ ਪਰੇ, ਬੇਅੰਤ ਵਾਹਿਗੁਰੂ। ਮਨਿ—ਮਨ ਵਿਚ। ਜਗਤ ਉਧਾਰਣੁ—ਜਗ ਨੂੰ ਭਵ-ਸਾਗਰ ਤੋਂ ਪਾਰ ਕਰਨ ਵਾਲਾ (ਸ਼ਬਦ-ਬ੍ਰਹਮ)।

***ਅਰਥ :***

(ਦੋਹਾਂ ਤੁਕਾਂ ਦੇ ਅਰਥ ਸਾਂਝੇ)—ਕਲ੍ਯ ਭੱਟ ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ ! ਆਪ ਜੀ ਨੇ ਮਨ ਵਿਚ ਗੁਰ-ਸ਼ਬਦ ਨੂੰ ਵਸਾਇਆ (ਅਤੇ ਇਸ ਗੁਰ-ਸ਼ਬਦ ਦੀ ਬਰਕਤਿ ਸਦਕਾ) ਪੰਜ-ਭੂਤਕੀ ਵਜੂਦ ਤੋਂ ਰਹਿਤ, ਮਨ-ਇੰਦਰੀਆਂ ਦੀ ਪਹੁੰਚ ਤੋਂ ਪਰੇ, ਅਤੇ ਕਿਸੇ ਹਦ-ਬੰਨੇ ਤੋਂ ਪਰੇ, ਜਗਤ ਨੂੰ ਭਵ-ਸਾਗਰ ਤੋਂ ਪਾਰ ਕਰਨ ਵਾਲਾ (ਵਾਹਿਗੁਰੂ) ਪ੍ਰਾਪਤ ਕਰ ਲਿਆ ਹੈ।੮।

**ਜਗਤ ਉਧਾਰਣੁ ਨਵ ਨਿਧਾਨੁ, ਭਗਤਹ ਭਵ ਤਾਰਣੁ ॥**
**ਅੰਮ੍ਰਿਤ ਬੂੰਦ ਹਰਿ ਨਾਮੁ, ਬਿਸੁ ਕੀ ਬਿਖੈ ਨਿਵਾਰਣੁ ॥**

*ਉਚਾਰਣ :*

ਭਗਤਹ—'ਹ' ਮੁਕਤਾ ਦਾ ਉਚਾਰਣ ਨਾਸਿਕਤਾ ਬਿਨਾ; 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ।

***ਪਦ ਅਰਥ :***

ਜਗਤ ਉਧਾਰਣੁ—ਜਗਤ ਦਾ ਉੱਧਾਰ ਕਰਨ ਵਾਲਾ। ਨਵ ਨਿਧਾਨੁ—ਨਉ-ਨਿਧਿ ਨਾਮ-ਖ਼ਜ਼ਾਨਾ। ਭਗਤਹ—ਭਗਤਾਂ ਨੂੰ। ਭਵ ਤਾਰਣੁ—ਭਵ-ਸਾਗਰ ਤੋਂ ਤਾਰਨ ਵਾਲਾ। ਬਿਸੁ ਕੀ ਬਿਖੈ—ਵਿਸ਼ਵ ਸੰਸਾਰ ਦੀ (ਵਿਸ਼ਿਆਂ ਦੀ) ਜ਼ਹਿਰ ਨੂੰ। ਨਿਵਾਰਣੁ—ਦੂਰ ਕਰਨ ਵਾਲਾ।

***ਅਰਥ :***

(ਗੁਰੂ ਰਾਮਦਾਸ ਜੀ ਪਾਸ) ਨਉ-ਨਿਧਿ ਨਾਮ-ਖ਼ਜ਼ਾਨਾ ਹੈ, ਜੋ ਭਗਤ-ਜਨਾਂ ਨੂੰ ਭਵ-ਸਾਗਰ ਤੋਂ ਤਾਰਨ ਵਾਲਾ ਹੈ; (ਸਗੋਂ) ਸਾਰੇ ਸੰਸਾਰ ਦਾ ਉੱਧਾਰ ਕਰਨ ਵਾਲਾ ਹੈ।

(ਆਪ ਜੀ ਪਾਸ) ਅੰਮ੍ਰਿਤ-ਬੂੰਦ 'ਹਰਿ-ਨਾਮ' ਹੈ, ਜੋ ਵਿਸ਼ਵ ਸੰਸਾਰ ਦੀ (ਮਾਇਕੀ ਵਿਸ਼ਿਆਂ ਦੀ) ਜ਼ਹਿਰ ਨੂੰ ਦੂਰ ਕਰਨ ਦੇ ਸਮਰੱਥ ਹੈ।

**ਸਹਜ ਤਰੋਵਰ ਫਲਿਓ, ਗਿਆਨ ਅੰਮ੍ਰਿਤ ਫਲ ਲਾਗੇ ॥**
**ਗੁਰ ਪ੍ਰਸਾਦਿ ਪਾਈਅਹਿ, ਧੰਨਿ ਤੇ ਜਨ ਬਡਭਾਗੇ ॥**

*ਉਚਾਰਣ :*

ਸਹਜ—'ਹ' ਮੁਕਤਾ ਦਾ 'ਹਿ' ਵਾਂਗ ਉਚਾਰਣ ਕਰਨਾ ਠੀਕ ਨਹੀਂ। ਪਾਈਅਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਸਹਜ—ਬ੍ਰਹਮ-ਗਿਆਨ। ਤਰੋਵਰ—ਬ੍ਰਿਛ, ਰੁਖ। ਸਹਜ ਤਰੋਵਰ ਫਲਿਓ—(ਗੁਰੂ ਰਾਮਦਾਸ ਪਾਤਿਸ਼ਾਹ) ਬ੍ਰਹਮ-ਗਿਆਨ ਦਾ ਫਲਿਆ ਹੋਇਆ ਰੁਖ ਹੈ। ਗਿਆਨ—ਗਿਆਨ ਦੇ। ਪ੍ਰਸਾਦਿ—ਫ਼ਜ਼ਲ, ਕਿਰਪਾ ਸਦਕਾ। ਪਾਈਅਹਿ—ਪਾਈਦੇ ਹਨ, ਪ੍ਰਾਪਤ ਹੁੰਦੇ ਹਨ। ਤੇ ਜਨ—ਉਹ ਮਨੁੱਖ। ਤੇ—ਉਹ (ਬਹੁ-ਵਚਨ)।

***ਅਰਥ :***

(ਗੁਰੂ ਰਾਮਦਾਸ ਪਾਤਿਸ਼ਾਹ) ਬ੍ਰਹਮ-ਗਿਆਨ ਦਾ ਫਲਿਆ ਹੋਇਆ ਰੁਖ ਹੈ, ਜਿਸ ਨੂੰ ਗਿਆਨ ਦੇ ਅੰਮ੍ਰਿਤ-ਫਲ ਲਗੇ ਹੋਏ ਹਨ।

(ਇਹ ਗਿਆਨ-ਅੰਮ੍ਰਿਤ-ਫਲ) ਗੁਰੂ ਦੇ ਪ੍ਰਸਾਦ (ਫ਼ਜ਼ਲ) ਸਦਕਾ ਪਾਏ ਜਾ ਸਕਦੇ ਹਨ। ਉਹ ਮਨੁੱਖ ਧੰਨ ਹਨ, ਵੱਡੇ ਭਾਗਾਂ ਵਾਲੇ ਹਨ (ਜਿਨ੍ਹਾਂ ਨੂੰ ਇਹ ਗਿਆਨ-ਅੰਮ੍ਰਿਤ-ਫਲ ਪ੍ਰਾਪਤ ਹੁੰਦੇ ਹਨ)।

**ਤੇ ਮੁਕਤੇ ਭਏ ਸਤਿਗੁਰ ਸਬਦਿ,**
**ਮਨਿ ਗੁਰ ਪਰਚਾ ਪਾਇਅਉ ॥**
**ਗੁਰ ਰਾਮਦਾਸ ਕਲੁਚਰੈ, ਤੈ ਸਬਦ ਨੀਸਾਨੁ ਬਜਾਇਅਉ ॥੯॥**

*ਉਚਾਰਣ :*

ਕਲੁਚਰੈ—(ਕਲਿਅ+ਉਚਰੈ ਦੀ ਸੰਧੀ) ਉਚਾਰਣ 'ਕਲਿਉਚਰੈ'। ਤੈ—ਉਚਾਰਣ ਨਾਸਕੀ।

***ਪਦ ਅਰਥ :***

ਤੇ—ਉਹ (ਮਨੁੱਖ) (ਬਹੁ-ਵਚਨ)। ਮੁਕਤੇ ਭਏ—ਮੁਕਤ ਹੋ ਗਏ। ਸਤਿਗੁਰ ਸਬਦਿ—ਸਤਿਗੁਰੂ ਦੇ ਸ਼ਬਦ ਦੁਆਰਾ। ਮਨਿ—ਮਨ ਵਿਚ। ਗੁਰ ਪਰਚਾ—ਗੁਰੂ-ਗਿਆਨ ਦਾ ਪਰਚਾ (ਰਹੱਸ)। ਪਾਇਅਉ—ਪਾ ਲਿਆ। ਤੈ -ਆਪ ਜੀ ਨੇ। ਸਬਦ ਨੀਸਾਨੁ—ਸ਼ਬਦ ਦਾ ਨਗਾਰਾ, ਅਨਹਦ ਸ਼ਬਦ। ਬਜਾਇਅਉ—ਵਜਾਅ ਦਿਤਾ।

***ਅਰਥ :***

ਜਿਨ੍ਹਾਂ ਜੀਵਾਂ ਨੇ ਮਨ ਵਿਚ ਸਤਿਗੁਰੂ ਦੇ ਸ਼ਬਦ ਦੁਆਰਾ ਗੁਰੂ-ਗਿਆਨ ਦਾ ਪਰਚਾ (ਰਹੱਸ) ਪਾ ਲਿਆ, ਉਹ (ਵਿਕਾਰਾਂ ਤੋਂ ਅਤੇ ਜਨਮ-ਮਰਨ ਦੇ ਗੇੜ ਤੋਂ) ਮੁਕਤ ਹੋ ਗਏ।

'ਕਲ੍ਹ' ਭੱਟ ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ! ਆਪ ਜੀ ਨੇ (ਜਗਿਆਸੂਆਂ ਦੀ ਸੁਰਤਿ ਵਿਚ) ਸ਼ਬਦ ਦਾ ਨਗਾਰਾ (ਅਨਹਦ ਸ਼ਬਦ) ਵਜਾਅ ਦਿੱਤਾ ਹੈ।੯।

**ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ,**
**ਸਦਾ ਸੀਲ ਸੰਨਾਹੁ ਸੋਹੈ ॥**
**ਗੁਰ ਸਬਦਿ ਸਮਾਚਰਿਓ, ਨਾਮੁ ਟੇਕ ਸੰਗਾਦਿ ਬੋਹੈ ॥**

***ਪਦ ਅਰਥ :***

ਸੇਜ—ਸੇਜਾ। ਸਧਾ—ਸ਼ਰਧਾ-ਭਾਵਨੀ। ਸਹਜੁ—ਗੁਰੂ-ਗਿਆਨ। ਛਾਵਾਣੁ—ਛਾਇਆਵਾਨ, ਚੰਦੋਆ। ਸਰਾਇਚਉ—ਕਨਾਤ। ਸੀਲ—ਸ਼ਾਂਤ ਸੁਭਾਅ। ਸੰਨਾਹੁ—ਸੰਜੋਅ, ਜ਼ਿਰਹ ਬਕਤਰ, ਕਵਚ। ਸੋਹੈ—ਸਸ਼ੋਭਤ ਹੈ। ਗੁਰ ਸਬਦਿ—ਗੁਰੂ (ਅਮਰਦਾਸ ਜੀ) ਦੇ ਉਪਦੇਸ਼ ਦੁਆਰਾ। ਸਮਾਚਰਿਓ—ਆਚਾਰ-ਵਿਹਾਰ ਨੂੰ ਢਾਲਿਆ ਹੈ। ਸੰਗਾਦਿ—ਸੰਗੀ-ਸਾਥੀ ਆਦਿਕਾਂ ਨੂੰ। ਬੋਹੈ—ਸੁਗੰਧਤ ਕਰਦਾ ਹੈ।

***ਅਰਥ :***

(ਅੰਤਰ-ਆਤਮੇ ਪ੍ਰਭੂ-ਮਿਲਾਪ ਦਾ ਅਨੰਦ ਮਾਣਨ ਲਈ ਗੁਰੂ ਰਾਮਦਾਸ ਪਾਤਿਸ਼ਾਹ ਦੀ) ਸ਼ਰਧਾ-ਭਾਵਨੀ ਰੂਪੀ ਸੇਜਾ ਹੈ, ਗੁਰੂ-ਗਿਆਨ ਰੂਪੀ ਛਾਇਆਵਾਨ (ਚੰਦੋਆ) ਹੈ ਅਤੇ ਸੰਤੋਖ ਰੂਪੀ ਕਨਾਤ ਹੈ। (ਵਿਕਾਰਾਂ ਦੇ ਟਾਕਰੇ ਲਈ ਗੁਰੂ ਪਾਤਿਸ਼ਾਹ ਨਾਲ) ਸ਼ਾਂਤ-ਸੁਭਾਅ ਰੂਪੀ ਸੰਜੋਅ ਸਦਾ ਸਸ਼ੋਭਤ ਹੈ।

(ਗੁਰੂ ਰਾਮਦਾਸ ਜੀ ਨੇ) ਗੁਰੂ (ਅਮਰਦਾਸ ਜੀ) ਦੇ ਉਪਦੇਸ਼ ਦੁਆਰਾ ਆਪਣੇ ਆਚਾਰ-ਵਿਹਾਰ ਨੂੰ ਢਾਲਿਆ ਹੋਇਆ ਹੈ। ਨਾਮ ਨੂੰ (ਜੀਵਨ ਦੀ) ਟੇਕ ਬਣਾ ਕੇ ਸੰਗੀ-ਸਾਥੀ ਆਦਿਕਾਂ ਨੂੰ ਸੁਗੰਧਤ ਕਰ ਰਿਹਾ ਹੈ।

**ਆਜੋਨੀਉ ਭਲ੍ਯ ਅਮਲੁ, ਸਤਿਗੁਰ ਸੰਗਿ ਨਿਵਾਸੁ ॥**
**ਗੁਰ ਰਾਮਦਾਸ ਕਲ੍ਯੁਚਰੈ, ਤੁਅ ਸਹਜ ਸਰੋਵਰਿ ਬਾਸੁ ॥੧੦॥**

*ਉਚਾਰਣ :*

ਭਲ੍ਯ—ਉਚਾਰਣ 'ਭਲਯੁ=ਭਲਉ'। ਅਮਲੁ—ਉਚਾਰਣ 'ਅ+ਮਲੁ'। ਕਲ੍ਯੁਚਰੈ—(ਕਲ੍ਯਿ+ਉਚਰੈ ਦੀ ਸੰਧੀ) ਉਚਾਰਣ 'ਕਲਿਉਚਰੈ'। ਤੁਅ—ਅੰਤਲਾ 'ਅ' ਇਸ ਤੋਂ

ਪਹਿਲਾਂ ਆਏ 'ਤ' ਅੱਖਰ ਨੂੰ ਲਗੇ ਸੁਰ ( ੁ ) ਦੀ ਧੁਨੀ ਦੇ ਲਮਕਾਅ ਵਜੋਂ ਹੈ, ਜੋ ਇਸ ਤਰ੍ਹਾਂ ਹੋੜੇ ਦੀ ਧੁਨੀ ਵਿਚ ਵਟੀਜ ਜਾਂਦੀ ਹੈ।

***ਪਦ ਅਰਥ :***

ਆਜੋਨੀਉ—ਜੂਨ-ਜਨਮ ਤੋਂ ਮੁਕਤ। ਭਲੁ—ਭਲੀ-ਹੂੰ-ਭਲੇ। ਅਮਲੁ—ਨਿਰਮਲ, ਉਜਲ। ਸਤਿਗੁਰ ਸੰਗਿ—ਸਤਿਗੁਰੂ (ਅਮਰਦਾਸ ਜੀ) ਨਾਲ। ਤੁਅ—ਆਪ ਜੀ ਦਾ। ਸਹਜ ਸਰੋਵਰਿ—ਗਿਆਨ-ਸਰੋਵਰ ਵਿਚ, ਵਾਹਿਗੁਰੂ ਵਿਚ।

***ਅਰਥ :***

(ਹੇ ਗੁਰੂ ਰਾਮਦਾਸ ਪਾਤਿਸ਼ਾਹ! ਆਪ ਜੀ ਦਾ ਅੰਤਰ-ਆਤਮੇ ਸਦਾ) ਸਤਿਗੁਰੂ (ਅਮਰਦਾਸ ਜੀ) ਨਾਲ ਨਿਵਾਸ ਬਣਿਆ ਰਹਿੰਦਾ ਹੈ, ਜਿਸ ਸਦਕਾ ਆਪ ਜੀ ਜੂਨ-ਜਨਮ ਤੋਂ ਮੁਕਤ, ਭਲੀ-ਹੂੰ-ਭਲੇ ਅਤੇ ਉਜਲੇ ਹੋ ਗਏ ਹੋ।

'ਕਲ੍ਹ' ਭਟ ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ! ਆਪ ਜੀ ਦਾ (ਅੰਤਰ-ਆਤਮੇ ਸਦਾ) ਗਿਆਨ-ਸਰੋਵਰ (ਵਾਹਿਗੁਰੂ) ਵਿਚ ਵਾਸਾ (ਹੋਇਆ ਰਹਿੰਦਾ) ਹੈ।੧੦।

**ਗੁਰੁ ਜਿਨ ਕਉ ਸੁਪ੍ਰਸੰਨੁ, ਨਾਮੁ ਹਰਿ ਰਿਦੈ ਨਿਵਾਸੈ॥**
**ਜਿਨ ਕਉ ਗੁਰੁ ਸੁਪ੍ਰਸੰਨੁ, ਦੁਰਤੁ ਦੂਰੰਤਰਿ ਨਾਸੈ॥**

*ਉਚਾਰਣ :*

ਕਉ—ਉਚਾਰਣ 'ਕੌ'।

***ਪਦ ਅਰਥ :***

ਜਿਨ ਕਉ—ਜਿਨ੍ਹਾਂ ਜੀਵਾਂ ਉਤੇ। ਸੁਪ੍ਰਸੰਨੁ—ਭਲੀ ਪ੍ਰਕਾਰ ਪ੍ਰਸੰਨ ਹੁੰਦਾ, ਭਾਵ, ਤ੍ਰੁਠ ਪੈਂਦਾ ਹੈ। ਰਿਦੈ—ਹਿਰਦੇ ਵਿਚ। ਨਿਵਾਸੈ—ਵਸਾਅ ਦਿੰਦਾ ਹੈ। ਦੁਰਤੁ—ਪਾਪ। ਦੂਰੰਤਰਿ—ਦੂਰ ਤੋਂ ਹੀ।

***ਅਰਥ:***

ਗੁਰੂ (ਰਾਮਦਾਸ ਪਾਤਿਸ਼ਾਹ) ਜਿਨ੍ਹਾਂ ਜੀਵਾਂ ਉਤੇ ਤ੍ਰੁਠ ਪੈਂਦਾ ਹੈ, ਉਹਨਾਂ ਦੇ ਹਿਰਦੇ ਵਿਚ ਹਰਿ-ਨਾਮ ਵਸਾਅ ਦਿੰਦਾ ਹੈ।

ਜਿਨ੍ਹਾਂ ਜੀਵਾਂ ਉਤੇ ਗੁਰੂ (ਰਾਮਦਾਸ ਪਾਤਿਸ਼ਾਹ) ਤ੍ਰੁਠ ਪੈਂਦਾ ਹੈ (ਉਹਨਾਂ

ਦਾ ਤੇਜ-ਪ੍ਰਤਾਪ ਵਾਲਾ ਨੂਰੀ ਦੀਦਾਰ ਕਰ ਕੇ) ਪਾਪ ਦੂਰੋਂ ਹੀ ਨੱਸ ਜਾਂਦਾ ਹੈ, (ਭਾਵ, ਨੇੜੇ ਨਹੀਂ ਫਟਕ ਸਕਦਾ)।

**ਗੁਰੁ ਜਿਨ੍ ਕਉ ਸੁਪ੍ਰਸੰਨੁ, ਮਾਨੁ ਅਭਿਮਾਨੁ ਨਿਵਾਰੈ ॥**
**ਜਿਨ ਕਉ ਗੁਰੁ ਸੁਪ੍ਰਸੰਨੁ, ਸਬਦਿ ਲਗਿ ਭਵਜਲੁ ਤਾਰੈ ॥**

*ਉਚਾਰਨ :*

ਕਉ—ਉਚਾਰਣ 'ਕੌ'।

***ਪਦ ਅਰਥ :***

ਮਾਨੁ—ਮਾਣ, ਹੰਕਾਰ। ਅਭਿਮਾਨੁ—ਅਪਮਾਨ। ਨਿਵਾਰੈ—ਦੂਰ ਕਰਦਾ ਹੈ। ਸਬਦਿ ਲਗਿ—ਗੁਰ-ਸ਼ਬਦ ਵਿਚ ਲਗਾ ਕੇ। ਭਵਜਲੁ—ਭਵ-ਸਾਗਰ ਤੋਂ, ਭੈ-ਦਾਇਕ ਸੰਸਾਰ-ਸਮੁੰਦਰ ਤੋਂ।

***ਅਰਥ :***

ਗੁਰੂ (ਰਾਮਦਾਸ ਪਾਤਿਸ਼ਾਹ) ਜਿਨ੍ਹਾਂ ਜੀਵਾਂ ਉਤੇ ਤ੍ਰੁਠ ਪੈਂਦਾ ਹੈ, ਉਹਨਾਂ ਵਿਚੋਂ ਮਾਨ ਅਤੇ ਅਪਮਾਨ (ਦਾ ਸੰਕਲਪ) ਦੂਰ ਕਰ ਦੇਂਦਾ ਹੈ, (ਭਾਵ, ਉਹਨਾਂ ਨੂੰ ਸਮਦਰਸੀ ਬਣਾ ਦੇਂਦਾ ਹੈ)।

ਜਿਨ੍ਹਾਂ ਜੀਵਾਂ ਉਤੇ ਗੁਰੂ (ਰਾਮਦਾਸ ਪਾਤਿਸ਼ਾਹ) ਤ੍ਰੁਠ ਪੈਂਦਾ ਹੈ, ਉਹਨਾਂ ਨੂੰ ਸ਼ਬਦ ਵਿਚ ਲਗਾ ਕੇ ਭਵ-ਸਾਗਰ ਤੋਂ ਤਾਰ ਦੇਂਦਾ ਹੈ।

**ਪਰਚਉ ਪ੍ਰਮਾਣੁ ਗੁਰ ਪਾਇਅਉ,**
**ਤਿਨ ਸਕਯਥਉ ਜਨਮੁ ਜਗਿ ॥**
**ਸ੍ਰੀ ਗੁਰੂ ਸਰਣਿ ਭਜੁ ਕਲ੍ਯ ਕਬਿ,**
**ਭੁਗਤਿ ਮੁਕਤਿ ਸਭ ਗੁਰੂ ਲਗਿ ॥੧੧॥**

*ਉਚਾਰਨ :*

ਪਰਚਉ—ਉਚਾਰਣ 'ਪਰਚੌ'। ਸਕਯਥਉ—ਉਚਾਰਣ 'ਸਕਇਅੰਥਉ'। ਕਲ੍ਯ—ਉਚਾਰਣ 'ਕਲਿਅ'। ਭਜੁ—'ਜ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।

***ਪਦ ਅਰਥ :***

ਪਰਚਉ ਪ੍ਰਮਾਣੁ ਗੁਰ—ਗੁਰੂ ਦਾ (ਧੁਰ ਦਰਗਾਹੋਂ) ਪ੍ਰਮਾਣਿਆ ਸੁਰਤਿ-ਸ਼ਬਦ-ਪਰਚਾ। ਸਕਯਥਉ—ਸਕਾਰਥਾ, ਸਫਲਾ। ਜਗਿ—ਜਗਤ ਵਿਚ। ਭਜੁ—ਦੌੜ ਪਉ। ਕਲ੍ਯ ਕਬਿ—ਹੇ ਕਲ੍ਯ ਕਵੀ। ਭੁਗਤਿ—ਧਨ ਸੰਪਦਾ। ਮੁਕਤਿ ਸਭ—ਹਰ ਪ੍ਰਕਾਰ ਦੀ ਮੁਕਤੀ, ਵਿਕਾਰਾਂ ਅਤੇ ਜਨਮ ਮਰਨ ਦੇ ਗੇੜ ਤੋਂ ਖ਼ਲਾਸੀ। ਗੁਰੂ ਲਗਿ—ਗੁਰ-ਚਰਨੀਂ ਲਗ ਕੇ।

***ਅਰਥ :***

ਜਿਨ੍ਹਾਂ ਜਿਨ੍ਹਾਂ ਜੀਵਾਂ ਨੇ ਗੁਰੂ ਦਾ (ਧੁਰ ਦਰਗਾਹੋਂ) ਪ੍ਰਮਾਣਿਆ ਸੁਰਤਿ-ਸ਼ਬਦ-ਪਰਚਾ (ਜੀਵਨ ਵਿਚ) ਪਾਇਆ ਹੈ (ਭਾਵ, ਸੁਰਤੀ ਦੁਆਰਾ ਗੁਰ-ਸ਼ਬਦ ਦੀ ਕਮਾਈ ਕੀਤੀ ਹੈ), ਸੰਸਾਰ ਉਤੇ ਉਹਨਾਂ ਦਾ ਜਨਮ (ਲੈਣਾ) ਸਫਲ ਹੈ।

ਹੇ ਕਲ੍ਯ ਕਵੀ! ਸ੍ਰੀ ਗੁਰੂ (ਰਾਮਦਾਸ ਪਾਤਿਸ਼ਾਹ) ਦੀ ਸਰਨੀ ਭਜੁ (ਦੌੜ ਕੇ ਜਾ ਪਉ) ਹਰ ਪ੍ਰਕਾਰ ਦੀ ਭੁਗਤਿ (ਧਨ ਸੰਪਦਾ) ਅਤੇ ਮੁਕਤੀ (ਵਿਕਾਰਾਂ ਅਤੇ ਜਨਮ ਮਰਨ ਦੇ ਗੇੜ ਤੋਂ ਖ਼ਲਾਸੀ) ਗੁਰੂ (ਦੇ ਚਰਨਾਂ) ਨਾਲ ਲਗ ਕੇ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ।੧੧।

**ਸਤਿਗੁਰਿ ਖੇਮਾ ਤਾਣਿਆ, ਜੁਗ ਜੂਥ ਸਮਾਣੇ ॥**
**ਅਨਭਉ ਨੇਜਾ ਨਾਮੁ ਟੇਕ, ਜਿਤੁ ਭਗਤ ਅਘਾਣੇ ॥**

***ਪਦ ਅਰਥ :***

ਖੇਮਾ—ਤੰਬੂ। ਜੁਗ ਜੂਥ—ਸਾਰੇ ਜੁਗਾਂ ਦੇ ਸਮੂਹ ਜੀਵ। ਸਮਾਣੇ—ਸਮਿੱਚ ਗਏ। ਅਨਭਉ—ਆਤਮ-ਗਿਆਨ। ਨੇਜਾ—ਚੋਬ। ਜਿਤੁ—ਜਿਸ ਸਦਕਾ। ਅਘਾਣੇ—ਤ੍ਰਿਪਤ ਹੋਏ ਰਹਿੰਦੇ ਹਨ।

***ਅਰਥ :***

ਸਤਿਗੁਰੂ (ਗੁਰੂ ਨਾਨਕ ਦੇਵ ਜੀ) ਨੇ (ਨਾਮ-ਧਰਮ ਦਾ ਅਨੂਠਾ) ਤੰਬੂ ਤਾਣਿਆ, ਜਿਸ ਹੇਠ ਸਾਰੇ ਜੁਗਾਂ ਦੇ ਸਮੂਹ ਜੀਵ ਸਮਿੱਚ ਗਏ।

ਉਸ ਖੇਮੇ ਨੂੰ (ਥੰਮ੍ਹਣ) ਲਈ ਆਤਮ-ਗਿਆਨ ਰੂਪੀ ਨੇਜਾ (ਚੋਬ) ਹੈ। (ਖੇਮੇ ਥੱਲੇ ਇਕੱਤਰ ਹੋਏ ਭਗਤਾਂ ਲਈ) ਨਾਮ ਹੀ ਓਟ-ਆਸਰਾ ਹੈ, ਜਿਸ ਸਦਕਾ ਭਗਤ ਜਨ ਤ੍ਰਿਪਤ ਹੋਏ ਰਹਿੰਦੇ ਹਨ।

**ਗੁਰੁ ਨਾਨਕੁ ਅੰਗਦੁ ਅਮਰੁ ਭਗਤ, ਹਰਿ ਸੰਗਿ ਸਮਾਣੇ ॥**
**ਇਹੁ ਰਾਜ ਜੋਗ ਗੁਰ ਰਾਮਦਾਸ, ਤੁਮ ਹੂ ਰਸੁ ਜਾਣੇ ॥੧੨॥**

*ਉਚਾਰਣ :*

ਹੂ—ਉਚਾਰਣ ਨਾਸਕੀ।

***ਪਦ ਅਰਥ :***

ਹਰਿ ਸੰਗਿ ਸਮਾਣੇ—ਹਰੀ-ਪ੍ਰਭੂ ਵਿਚ ਲੀਨ ਹੋ ਗਏ। ਇਹੁ ਰਾਜ ਜੋਗ.....ਰਸੁ—ਰਾਜ-ਜੋਗ ਦਾ ਇਹ ਰਸ। ਰਾਜ ਜੋਗ—ਸੰਸਾਰੀ ਐਸ਼ਵਰਜ ਮਾਣਦੇ ਹੋਏ ਅੰਤਰ-ਆਤਮੇ ਪ੍ਰਭੂ ਨਾਲ ਸੁਰਤਿ-ਮਿਲਾਪ। ਤੁਮ ਹੂ—ਤੁਸੀਂ ਹੀ। ਜਾਣੇ—ਜਾਨਣ-ਮਾਨਣ ਵਾਲੇ ਹੋ।

***ਅਰਥ :***

ਗੁਰੂ ਨਾਨਕ (ਦੇਵ ਜੀ), ਗੁਰੂ ਅੰਗਦ (ਦੇਵ ਜੀ), ਗੁਰੂ ਅਮਰ (ਦਾਸ ਜੀ) ਅਤੇ ਹੋਰ ਸਾਰੇ ਭਗਤ ਜਨ (ਨਾਮ-ਟੇਕ ਦੇ ਤੁਫ਼ੈਲ) ਵਾਹਿਗੁਰੂ ਵਿਚ ਲੀਨ ਹੋ ਗਏ।

ਹੇ ਗੁਰੂ ਰਾਮਦਾਸ ਪਾਤਿਸ਼ਾਹ ਜੀ! (ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਚਲਾਏਂ ਹੋਏ) ਰਾਜ-ਜੋਗ ਦਾ ਇਹ ਰਸ ਤੁਸੀਂ ਹੀ ਜਾਨਣ-ਮਾਨਣ ਵਾਲੇ ਹੋ।੧੨।

**ਜਨਕੁ ਸੋਇ ਜਿਨਿ ਜਾਣਿਆ, ਉਨਮਨਿ ਰਥੁ ਧਰਿਆ ॥**
**ਸਤੁ ਸੰਤੋਖੁ ਸਮਾਚਰੇ, ਅਭਰਾ ਸਰੁ ਭਰਿਆ ॥**

*ਉਚਾਰਣ :*

ਅਭਰਾ—ਉਚਾਰਣ 'ਅ-ਭਰਾ'।

***ਪਦ ਅਰਥ :***

ਜਨਕੁ—ਗਿਆਨਵਾਨ। ਜਿਨਿ—ਜਿਸ ਨੇ। ਉਨਮਨਿ—ਪੂਰਨ ਖਿੜਾਉ ਵਾਲੀ ਅਵਸਥਾ। ਰਥੁ—ਮਨੋ-ਬਿਰਤੀ ਦਾ ਪ੍ਰਵਾਹ। ਸਤੁ—ਸੁਚਾ ਆਚਰਣ। ਸਮਾਚਰੇ—ਆਚਾਰ-ਵਿਹਾਰ ਦਾ ਭਾਗ ਬਣਾ ਲਏ ਹਨ। ਅਭਰਾ ਸਰੁ—ਮਾਇਕੀ ਪਦਾਰਥਾਂ ਦੁਆਰਾ ਕਦੇ ਨ ਭਰਿਆ ਜਾ ਸਕਣ ਵਾਲਾ ਹਿਰਦਾ-ਸਰੋਵਰ। ਭਰਿਆ—ਭਰ ਲਿਆ।

***ਅਰਥ :***

(ਸਹੀ ਅਰਥਾਂ ਵਿਚ) ਗਿਆਨਵਾਨ ਉਹ ਹੀ ਹੈ ਜਿਸ ਨੇ (ਜਾਨਣ ਜੋਗ

ਪ੍ਰਭੂ ਨੂੰ ਅੰਤਰ-ਆਤਮੇ) ਜਾਣ ਲਿਆ ਅਤੇ ਮਨ-ਬਿਰਤੀ ਦੇ ਪ੍ਰਵਾਹ ਨੂੰ ਉਨਮਨੀ (ਪੂਰਨ ਖਿੜਾਉ ਵਾਲੀ) ਅਵਸਥਾ ਵਿਚ ਟਿਕਾਅ ਲਿਆ।

ਸਤ ਅਤੇ ਸੰਤੋਖ (ਇਹ ਦੋਵੇਂ) ਆਪਣੇ ਆਚਾਰ-ਵਿਹਾਰ ਦਾ ਭਾਗ ਬਣਾ ਲਏ, ਜਿਸ ਸਦਕਾ ਉਸ ਦਾ ਖ਼ਾਲੀ ਹਿਰਦਾ-ਸਰੋਵਰ (ਨਾਮ-ਜਲ ਨਾਲ) ਭਰ ਗਿਆ।

**ਅਕਥ ਕਥਾ ਅਮਰਾਪੁਰੀ,**
**ਜਿਸੁ ਦੇਇ ਸੁ ਪਾਵੈ॥**
**ਇਹੁ ਜਨਕ ਰਾਜੁ ਗੁਰ ਰਾਮਦਾਸ,**
**ਤੁਝ ਹੀ ਬਣਿ ਆਵੈ॥੧੩॥**

*ਉਚਾਰਣ :*

ਅਕਥ—ਉਚਾਰਣ 'ਅ-ਕਥ'।

***ਪਦ ਅਰਥ :***

ਅਕਥ ਕਥਾ—ਅਕਥ ਵਾਹਿਗੁਰੂ ਦੀ ਕਥਾ (ਸਿਫ਼ਤਿ-ਸਾਲਾਹ)। ਅਕਥ—ਪੂਰੀ ਤਰ੍ਹਾਂ ਨਾ ਬਿਆਨ ਕੀਤਾ ਜਾ ਸਕਣ ਵਾਲਾ। ਅਮਰਾਪੁਰੀ—ਅਮਰ ਕਰ ਦੇਣ ਵਾਲੇ ਲੋਕ (ਸਚ-ਖੰਡ) ਵਿਚ ਵਾਸਾ ਦੇਣ ਵਾਲੀ। ਜਿਸ ਦੇਇ—ਜਿਸ ਮਨੁੱਖ ਨੂੰ ਪ੍ਰਭੂ ਦੇਵੇ। ਜਨਕ ਰਾਜੁ—ਗਿਆਨ-ਰਾਜ, ਗਿਆਨ-ਪ੍ਰਕਾਸ਼-ਮਰਤਬਾ। ਤੁਝ ਹੀ—ਤੈਨੂੰ ਹੀ। ਬਣਿ ਆਵੈ—ਸੋਭਦਾ ਹੈ।

***ਅਰਥ :***

ਪੂਰਨ ਤੌਰ 'ਤੇ ਨਾ ਕਥਨ ਕੀਤੇ ਜਾ ਸਕਣ ਵਾਲੇ (ਵਾਹਿਗੁਰੂ) ਦੀ ਕਥਾ (ਸਿਫ਼ਤਿ-ਸਾਲਾਹ) ਅਮਰਾਪੁਰੀ, ਭਾਵ, ਸਚ-ਖੰਡ ਵਿਚ ਵਾਸਾ ਦੇਣ ਵਾਲੀ ਹੈ, (ਪਰ ਇਹ ਅਕੱਥ ਕਥਾ) ਜਿਸ ਨੂੰ ਦਾਤਾਰ-ਪ੍ਰਭੂ ਦੇਵੇ, ਉਹ ਹੀ ਪ੍ਰਾਪਤ ਕਰ ਸਕਦਾ ਹੈ।

ਹੇ ਗੁਰੂ ਰਾਮਦਾਸ ਪਾਤਿਸ਼ਾਹ! (ਜਗਿਆਸੂਆਂ ਦੀ ਸੁਰਤੀ ਵਿਚ ਗਿਆਨ-ਪ੍ਰਕਾਸ਼ ਕਰਨ ਦਾ) ਇਹ ਗਿਆਨ-ਰਾਜ (ਗਿਆਨ-ਪ੍ਰਕਾਸ਼-ਮਰਤਬਾ) ਤੈਨੂੰ ਹੀ ਸੋਭਦਾ ਹੈ।੧੩।

[***ਨੋਟ :*** ਇਥੇ ਸ੍ਰੀ ਕਲ੍ਯ (ਕਲਸਹਾਰ) ਭੱਟ ਜੀ ਦੇ ਉਚਾਰਨ ਕੀਤੇ ੧੩ ਸਵਈਏ ਪੂਰੇ ਹੁੰਦੇ ਹਨ। ਅਗੋਂ ਸ੍ਰੀ ਨਲ੍ਯ ਭੱਟ ਜੀ ਦੇ ਸਵਈਏ ਅਰੰਭ ਹੁੰਦੇ ਹਨ।]

**ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹੁ,**
**ਤਿਨ੍ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥**
**ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ,**
**ਸਬਦੁ ਰਿਦ ਬੀਚਾਰੈ, ਕਾਮੁ ਕ੍ਰੋਧੁ ਖੋਵੈ ਜੀਉ ॥**

***ਪਦ ਅਰਥ :***

ਸਤਿਗੁਰ ਨਾਮੁ—ਸਤਿਗੁਰੂ ਦਾ (ਬਖ਼ਸ਼ਿਆ) ਨਾਮ। ਏਕ ਲਿਵ—ਇਕਾਗਰ ਬਿਰਤੀ ਨਾਲ। ਮਨਿ—ਮਨ ਵਿਚ। ਜਪੈ ਦ੍ਰਿੜ੍ਹੁ—ਪੂਰਨ ਸ਼ਰਧਾ ਸਹਿਤ ਸਿਦਕਵਾਨ ਹੋ ਕੇ ਜਪਦਾ ਹੈ। ਤਿਨ੍ ਜਨ—ਉਹਨਾਂ ਮਨੁੱਖਾਂ ਨੂੰ। ਦੁਖ ਪਾਪੁ–ਦੁਖਾਂ ਦਾ ਮੂਲ 'ਪਾਪ'। ਕਤ—ਕਿਵੇਂ। ਤਾਰਣ ਤਰਣ—ਨਾਮ-ਬੇੜੀ ਦੁਆਰਾ ਤਾਰਨ ਵਾਲਾ। ਤਰਣ—ਬੇੜੀ, ਜਹਾਜ਼। ਖਿਨ ਮਾਤ੍ਰ—ਪਲ ਭਰ। ਜਾ ਕਉ—ਜਿਸ ਜੀਵ ਉਤੇ। ਦ੍ਰਿਸ੍ਟਿ ਧਾਰੈ—ਮਿਹਰ ਦੀ ਦ੍ਰਿਸ਼ਟੀ (ਨਦਰਿ) ਕਰ ਦੇਵੇ। ਸਬਦੁ—ਗੁਰ-ਸ਼ਬਦ ਨੂੰ। ਰਿਦ—ਹਿਰਦੇ ਵਿਚ। ਬੀਚਾਰੈ—ਨਿਰੰਤਰ ਵੀਚਾਰਦਾ ਹੈ। ਖੋਵੈ ਜੀਉ—ਦੂਰ ਕਰ ਲੈਂਦਾ ਹੈ, ਜੀ।

***ਅਰਥ :***

(ਜੋ ਜੋ ਮਨੁੱਖ) ਸਤਿਗੁਰੂ ਦਾ (ਬਖ਼ਸ਼ਿਆ) ਨਾਮ ਇਕਾਗਰ ਬਿਰਤੀ ਨਾਲ ਦ੍ਰਿੜ੍ਹ (ਪੂਰਨ ਸ਼ਰਧਾਵਾਨ) ਹੋ ਕੇ ਮਨ ਵਿਚ ਜਪਦਾ ਹੈ, ਦੱਸੋ! ਉਹਨਾਂ ਜੀਵਾਂ ਨੂੰ ਦੁਖਾਂ ਦਾ ਮੂਲ 'ਪਾਪ' ਕਿਵੇਂ ਵਿਆਪ ਸਕਦਾ ਹੈ, ਜੀ?

(ਗੁਰੂ) ਜਿਸ ਜੀਵ ਉਤੇ ਪਲ ਭਰ ਮਿਹਰ ਦੀ ਨਦਰਿ ਕਰੇ, ਉਸ ਨੂੰ ਜਾਣੋ ਸੰਸਾਰ-ਸਾਗਰ ਤੋਂ ਤਰਨ ਲਈ ਨਾਮ-ਬੇੜੀ ਮਿਲ ਜਾਂਦੀ ਹੈ। ਉਹ ਜੀਵ ਹਿਰਦੇ ਵਿਚ ਗੁਰ-ਸ਼ਬਦ (ਉਪਦੇਸ਼) ਨੂੰ ਨਿਰੰਤਰ ਵੀਚਾਰਦਾ ਹੈ ਅਤੇ ਇੰਜ (ਆਪਣੇ ਅੰਦਰੋਂ) ਕਾਮ ਕ੍ਰੋਧ (ਆਦਿ ਵਿਕਾਰਾਂ) ਨੂੰ ਦੂਰ ਕਰ ਲੈਂਦਾ ਹੈ, ਜੀ।

**ਜੀਅਨ ਸਭਨ ਦਾਤਾ, ਅਗਮ ਗ੍ਯ੍ਾਨ ਬਿਖ੍ਯ੍ਾਤਾ,**
**ਅਹਿਨਿਸਿ ਧ੍ਯ੍ਾਨ ਧਾਵੈ, ਪਲਕ ਨ ਸੋਵੈ ਜੀਉ ॥**
**ਜਾ ਕਉ ਦੇਖਤ ਦਰਿਦ੍ਰੁ ਜਾਵੈ, ਨਾਮੁ ਸੋ ਨਿਧਾਨੁ ਪਾਵੈ,**
**ਗੁਰਮੁਖਿ ਗ੍ਯ੍ਾਨਿ, ਦੁਰਮਤਿ ਮੈਲੁ ਧੋਵੈ ਜੀਉ ॥**

*ਉਚਾਰਨ :*

ਗ੍ਹਾਨ, ਬਿਖ੍ਹਾਤਾ, ਧ੍ਹਾਨ, ਗ੍ਹਾਨਿ—ਉਚਾਰਣ 'ਗਿਆਨ', 'ਬਿਖਿਆਤਾ', 'ਧਿਆਨ' 'ਗਿਆਨਿ'।

[**ਨੋਟ :** 'ਧਾਵੈ' ਦਾ ਕਈ ਲਿਖਤੀ ਬੀੜਾਂ ਵਿਚ ਸਰੂਪ 'ਧ੍ਹਾਵੈ' ਮਿਲਦਾ ਹੈ।]

ਜਾ—(ਪੜਨਾਂਉਂ) ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਜੀਅਨ ਸਭਨ—ਸਾਰੇ ਜੀਵਾਂ ਦਾ। ਦਾਤਾ—ਦਾਤਾਂ ਦੇਣ ਵਾਲਾ ਦਾਤਾਰ। ਅਗਮ ਗ੍ਹਾਨ—ਮਨ ਇੰਦਰੀਆਂ ਦੀ ਪਹੁੰਚ ਤੋਂ ਪਰੇ ਗਿਆਨ ਦਾ। ਬਿਖ੍ਹਾਤਾ—ਪ੍ਰਗਟ ਕਰਨ ਵਾਲਾ ਵਾਹਿਗੁਰੂ। ਅਹਿਨਿਸਿ—ਦਿਨ ਰਾਤ, ਹਰ ਵੇਲੇ। ਧ੍ਹਾਨ ਧਾਵੈ—ਧਿਆਨੀ ਹੋ ਕੇ ਧਿਆਉਂਦਾ ਹੈ। ਪਲਕ—ਪਲਕ-ਮਾਤ੍ਰ ਸਮੇਂ ਲਈ। ਜਾ ਕਉ—ਜਿਸ (ਨਾਮ) ਨੂੰ। ਦੇਖਤ—ਦੇਖਦਿਆਂ ਹੀ। ਦਰਿਦ੍ਰ—ਆਤਮਿਕ ਕੰਗਾਲਪੁਣਾ। ਸੋ—ਉਹ। ਨਿਧਾਨੁ—ਖ਼ਜ਼ਾਨਾ। ਗੁਰਮੁਖਿ ਗ੍ਹਾਨਿ—ਗੁਰੂ (ਦੇ ਬਖ਼ਸ਼ੇ) ਆਤਮ-ਗਿਆਨ ਦੁਆਰਾ। ਦੁਰਮਤਿ—ਖੋਟੀ ਮਤਿ। ਖੋਵੈ ਜੀਉ—ਗੁਆ ਦੇਂਦਾ ਹੈ, ਧੋ ਦੇਂਦਾ ਹੈ, ਜੀ।

***ਅਰਥ :***

(ਗੁਰੂ) ਸਾਰੇ ਜੀਵਾਂ ਨੂੰ ਜੀਅ-ਦਾਨ ਦੇਣ ਵਾਲਾ ਸਮਰੱਥ ਦਾਤਾਰ ਹੈ, ਮਨ-ਇੰਦਰੀਆਂ ਦੀ ਪਹੁੰਚ ਤੋਂ ਪਰੇ (ਵਾਹਿਗੁਰੂ ਦੇ) ਗਿਆਨ ਦਾ ਪ੍ਰਗਟ ਕਰਨ ਵਾਲਾ ਹੈ, (ਉਸ ਦੇ ਨਾਮ ਨੂੰ ਜੋ ਜੀਵ) ਦਿਨ ਰਾਤ ਧਿਆਨੀ ਹੋ ਕੇ ਧਿਆਉਂਦਾ ਹੈ, ਉਹ ਪਲਕ ਮਾਤ੍ਰ ਸਮੇਂ ਲਈ ਵੀ (ਅਗਿਆਨਤਾ ਦੀ ਨੀਂਦੇ) ਨਹੀਂ ਸੌਂਦਾ, ਜੀ।

ਉਹ (ਜਗਿਆਸੂ) ਨਾਮ-ਰੂਪ ਖ਼ਜ਼ਾਨਾ ਪ੍ਰਾਪਤ ਕਰ ਲੈਂਦਾ ਹੈ, ਜਿਸ (ਨਾਮ) ਨੂੰ ਵੇਖਦਿਆਂ ਹੀ ਸਾਰਾ ਦਰਿਦ੍ਰ (ਆਤਮਿਕ ਕੰਗਾਲਪੁਣਾ) ਦੂਰ ਹੋ ਜਾਂਦਾ ਹੈ। ਉਹ ਗੁਰੂ ਦੇ ਬਖ਼ਸ਼ੇ ਆਤਮ-ਗਿਆਨ ਦੁਆਰਾ ਖੋਟੀ ਮਤਿ ਦੀ ਸਾਰੀ ਮੈਲ ਧੋ ਕਢਦਾ ਹੈ, ਜੀ।

**ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹ,**
**ਤਿਨ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥੧॥**

*ਉਚਾਰਣ :*

ਦ੍ਰਿੜ੍ਹ—'ੜ' ਉਚਾਰਣ ਭਾਰਾ।

*ਪਦ ਅਰਥ :*

ਸਵਈਏ ਦੇ ਅਰੰਭ ਵਿਚ ਪਹਿਲੀ ਤੁਕ ਵੇਖੋ।

*ਅਰਥ :*

(ਜੋ ਜੋ ਮਨੁੱਖ) ਸਤਿਗੁਰੂ ਦਾ (ਬਖ਼ਸ਼ਿਆ) ਨਾਮ ਇਕਾਗਰ ਬਿਰਤੀ ਨਾਲ ਦ੍ਰਿੜ੍ਹ (ਪੂਰਨ ਸਿਦਕਵਾਨ) ਹੋ ਕੇ ਮਨ ਵਿਚ ਜਪਦਾ ਹੈ, ਦੱਸੋ! ਉਹਨਾਂ ਜੀਵਾਂ ਨੂੰ ਦੁਖਾਂ ਦਾ ਮੂਲ 'ਪਾਪ' ਕਿਵੇਂ ਵਿਆਪ ਸਕਦਾ ਹੈ, ਜੀ ?।੧।

**ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥**
**ਜਾ ਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ,**
**ਸਬਦ ਸਾਰੁ ਏਕ ਲਿਵ ਲਾਈ ਹੈ॥**

*ਉਚਾਰਣ :*

ਜਾ—(ਪੜਨਾਉਂ) ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਜਾਚਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

*ਪਦ ਅਰਥ :*

ਪੂਰੈ—ਭਰ ਦੇਂਦਾ ਹੈ। ਪਾਈ ਹੈ—ਜੋ ਜੀਵ ਪ੍ਰਾਪਤ ਕਰ ਲੈਂਦਾ ਹੈ। ਜਾ ਕੀ—ਜਿਸ (ਸਤਿਗੁਰੂ) ਦੀ। ਸੁਰਿ ਨਰ—ਦੇਵਤੇ ਤੇ ਮਨੁੱਖ। ਜਾਚਹਿ—ਮੰਗਦੇ ਹਨ, ਲੋਚਦੇ ਹਨ। ਸਬਦ ਸਾਰੁ—ਸ੍ਰੇਸ਼ਟ ਸ਼ਬਦ ਦਾ ਤੱਤ ਸਾਰ। ਏਕ ਲਿਵ—ਇਕ ਅਕਾਲ ਪੁਰਖ ਦੀ ਲਿਵ।

*ਅਰਥ :*

(ਜਿਹੜਾ ਕੋਈ ਜੀਵ) ਸਤਿਗੁਰੂ ਨੂੰ ਪ੍ਰਾਪਤ ਕਰ ਲਵੇ (ਸਤਿਗੁਰੂ ਉਸ ਜੀਵ ਦੇ ਅੰਦਰ) ਧਰਮ ਕਰਮ ਕਮਾਉਣ ਦੀ ਭਾਵਨਾ ਅਤੇ ਉਤਸ਼ਾਹ ਭਰ ਦੇਂਦਾ ਹੈ।

ਜਿਸ (ਸਤਿਗੁਰੂ) ਦੀ ਸੇਵਾ ਸਿਧ ਸਾਧ, ਮੁਨੀ ਜਨ, ਦੇਵਤੇ ਅਤੇ ਮਨੁੱਖ ਲੋਚਦੇ ਹਨ, (ਫਿਰ ਉਹ ਗੁਰੂ-ਵਰੋਸਾਇਆ ਜੀਵ ਸਤਿਗੁਰੂ ਦੀ ਦਸੀ-ਦ੍ਰਿੜ੍ਹਾਈ ਸੇਵਾ ਕਮਾਉਂਦਾ ਹੋਇਆ) ਇਕ ਵਾਹਿਗੁਰੂ ਵਿਚ ਲਿਵ ਲਾਈ ਰਖਦਾ ਹੈ (ਜੋ ਸਤਿਗੁਰੂ ਦੇ) ਸ਼ਬਦ ਦਾ ਤਤ-ਸਾਰ ਹੈ।

**ਫੁਨਿ ਜਾਨੈ ਕੋ ਤੇਰਾ ਅਪਾਰੁ, ਨਿਰਭਉ ਨਿਰੰਕਾਰੁ,**
**ਅਕਥ ਕਥਨਹਾਰੁ, ਤੁਝਹਿ ਬੁਝਾਈ ਹੈ॥**
**ਭਰਮ ਭੂਲੇ ਸੰਸਾਰ, ਛੁਟਹੁ ਜੂਨੀ ਸੰਘਾਰ,**
**ਜਮ ਕੋ ਨ ਡੰਡ ਕਾਲ, ਗੁਰਮਤਿ ਧ੍ਯਾਈ ਹੈ॥**

*ਉਚਾਰਣ :*

ਤੁਝਹਿ—(ਪੜਨਾਉਂ) ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਧ੍ਹਾਈ—ਉਚਾਰਣ 'ਧਿਆਈ'।

***ਪਦ ਅਰਥ :***

ਫੁਨਿ—ਫਿਰ। ਕੋ—ਕੌਣ ? ਅਪਾਰੁ—ਪਾਰ-ਰਹਿਤ ਵਾਹਿਗੁਰੂ। ਨਿਰਭਉ—ਡਰ-ਰਹਿਤ। ਨਿਰੰਕਾਰੁ—ਅਕਾਰ-ਰਹਿਤ ਵਾਹਿਗੁਰੂ। ਅਕਥ ਕਥਨਹਾਰੁ—ਨਾ ਕਥੇ ਜਾ ਸਕਣ ਵਾਲੇ ਵਾਹਿਗੁਰੂ ਨੂੰ ਕਥਨ ਵਾਲਾ। ਤੁਝਹਿ—ਤੈਨੂੰ। ਬੁਝਾਈ ਹੈ—(ਅਕੱਥ ਵਾਹਿਗੁਰੂ ਦੀ) ਸੋਝੀ ਦੇ ਦੇਵੇ। ਸੰਸਾਰ—ਸੰਸਾਰੀ ਜੀਵੋ ! ਛੁਟਹੁ—ਛੁਟ ਜਾਓਗੇ, ਛੁਟਕਾਰਾ ਪਾ ਲਓਗੇ। ਜੂਨੀ ਸੰਘਾਰ—ਗਰਭ-ਜੋਨ ਵਿਚ ਗਲਣੋਂ (ਨਾਸ ਹੋਣੋਂ)। ਸੰਘਾਰ—ਮਾਰਨਾ, ਨਾਸ ਕਰਨਾ। ਜਮ ਕੋ ਨ ਡੰਡ ਕਾਲ—ਜਮ-ਕਾਲ ਦਾ ਡੰਡਾ ਨਹੀਂ ਸਹਿਣਾ ਪਏਗਾ। ਗੁਰਮਤਿ ਧ੍ਹਾਈ ਹੈ—ਗੁਰੂ ਦੀ ਮਤਿ ਗ੍ਰਹਿਣ ਕਰ ਕੇ (ਪ੍ਰਭੂ ਨੂੰ) ਧਿਆਉਣਾ ਕਰੋਗੇ।

***ਅਰਥ :***

ਹੇ ਭਾਈ ! ਜੇ ਅਕਥ ਨੂੰ ਕਥਨਹਾਰਾ (ਅਕਥ ਦੀ ਕਹਾਣੀ ਕਰਨ ਵਾਲਾ ਸਤਿਗੁਰੂ) ਤੈਨੂੰ ਨਿਰਭਉ ਕਰਨ ਵਾਲਾ ਨਿਰੰਕਾਰ ਬੁਝਾ ਦੇਵੇ ਅਤੇ ਪਾਰ-ਰਹਿਤ ਵਾਹਿਗੁਰੂ ਤੇਰਾ ਬਣ ਜਾਵੇ, ਤਾਂ ਫਿਰ (ਉਸ ਅਪਾਰ ਵਾਂਗ) ਤੇਰਾ ਵੀ ਪਾਰਾਵਾਰ ਕੌਣ ਜਾਣ ਸਕਦਾ ਹੈ ?

ਹੇ ਭਰਮਾਂ ਵਿਚ ਭੁਲੇ ਹੋਏ ਸੰਸਾਰ (ਸੰਸਾਰੀ ਜੀਵੋ) ! ਗੁਰੂ ਦੀ ਮਤਿ-ਸੁਮਤਿ ਗ੍ਰਹਿਣ ਕਰ ਕੇ (ਨਿਰੰਕਾਰ ਨੂੰ) ਧਿਆਉਣਾ ਕਰੋਗੇ ਤਾਂ ਗਰਭ-ਜੋਨ ਵਿਚ ਗਲਣ (ਨਾਸ ਹੋਣ) ਤੋਂ ਛੁਟਕਾਰਾ ਪਾ ਲਓਗੇ ਅਤੇ ਜਮ-ਕਾਲ ਦਾ ਡੰਡਾ ਨਹੀਂ ਸਹਿਣਾ ਪਏਗਾ।

**ਮ੍ਨ ਪ੍ਰਾਣੀ ਮੁਗਧ ਬੀਚਾਰੁ ਅਹਿਨਿਸਿ ਜਪੁ,**
**ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥੨॥**

***ਪਦ ਅਰਥ :***

ਮਨ ਪ੍ਰਾਣੀ ਮੁਗਧ—ਹੇ ਮੂਰਖ ਮਨ ਵਾਲੇ ਪ੍ਰਾਣੀ ! ਬੀਚਾਰੁ—ਵੀਚਾਰ ਕਰ। ਅਹਿਨਿਸਿ—ਦਿਨ ਰਾਤ, ਹਰ ਵੇਲੇ। ਜਪੁ—(ਸਤਿਗੁਰੂ ਦਾ ਬਖ਼ਸ਼ਿਆ ਨਾਮ) ਜਪਣਾ ਕਰ।

***ਅਰਥ :***

ਹੇ ਮੂਰਖ ਮਨ ਦੇ ਟੇਟੇ ਚੜ੍ਹੇ ਪ੍ਰਾਣੀ! ਗੁਰੂ ਦੇ ਗਿਆਨ ਨੂੰ ਵੀਚਾਰ ਅਤੇ (ਸਤਿਗੁਰੂ ਦੇ ਬਖ਼ਸ਼ੇ ਨਾਮ ਦਾ) ਦਿਨ ਰਾਤ ਜਪੁ ਜਪ। ਜਿਹੜਾ ਕੋਈ ਜੀਵ ਸਤਿਗੁਰੂ ਨੂੰ ਪ੍ਰਾਪਤ ਕਰ ਲਏ (ਸਤਿਗੁਰੂ ਉਸ ਅੰਦਰ) ਧਰਮ ਕਰਮ (ਕਮਾਉਣ ਦੀ ਭਾਵਨਾ ਅਤੇ ਉਤਸ਼ਾਹ) ਭਰ ਦੇਂਦਾ ਹੈ।

**ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ॥**
**ਕਵਨ ਉਪਮਾ ਦੇਉ, ਕਵਨ ਸੇਵਾ ਸਰੇਉ,**
**ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ॥**

*ਉਚਾਰਨ :*

ਹਉ, ਜਾਉ, ਦੇਉ, ਸਰੇਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਹਉ—ਮੈਂ। ਜਾਉ—ਜਾਂਦਾ ਹਾਂ। ਸਤਿਗੁਰ ਸਾਚੇ ਨਾਮ ਪਰ—ਸਤਿਗੁਰੂ ਦੇ (ਬਖ਼ਸ਼ੇ ਹੋਏ) ਸਚੇ ਨਾਮ ਤੋਂ। ਉਪਮਾ—ਤੁਲਨਾ। ਸਰੇਉ—ਸਾਰਾਂ, ਕਰਾਂ। ਏਕ ਮੁਖ ਰਸਨਾ ਰਸਹੁ—ਮੂੰਹ ਦੀ ਰਸਨਾ ਨਾਲ ਰਸਨ-ਜੋਗ ਕੇਵਲ (ਨਾਮ) ਨੂੰ ਰਸਾਅ ਕੇ ਰਸ-ਲੀਨ ਹੋਇਆ ਜਾਵੇ। ਜੁਗ—ਦੋਵੇਂ। ਜੋਰਿ ਕਰ—ਹੱਥ ਜੋੜ ਕੇ।

***ਅਰਥ :***

ਮੈਂ ਸਚੇ ਸਤਿਗੁਰੂ ਦੇ (ਬਖ਼ਸ਼ੇ ਹੋਏ) ਸਚੇ ਨਾਮ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ। (ਸਚੇ ਸਤਿਗੁਰੂ ਦੇ ਸਚੇ ਨਾਮ ਨੂੰ) ਮੈਂ ਕਿਹੜੀ ਉਪਮਾ ਦੇਵਾਂ (ਕਿਸ ਨਾਲ ਤੁਲਨਾ ਕਰਾਂ), ਅਤੇ ਕਿਹੜੀ ਸੇਵਾ ਕਰਾਂ ? (ਸੱਚੀ ਉਪਮਾ ਤੇ ਸੇਵਾ ਇਹੋ ਹੈ ਕਿ) ਦੋਵੇਂ ਹੱਥ ਜੋੜ ਕੇ (ਨਿਮਰੀਭੂਤ ਹੋ ਕੇ) ਮੂੰਹ ਦੀ ਰਸਨਾ ਨਾਲ ਰਸਨ-ਜੋਗ ਕੇਵਲ (ਨਾਮ) ਨੂੰ ਰਸਾਅ ਕੇ ਰਸ-ਲੀਨ ਹੋਇਆ ਜਾਵੇ।

**ਫੁਨਿ, ਮਨ ਬਚ ਕ੍ਰਮ ਜਾਨੁ, ਅਨਤ ਦੂਜਾ ਨ ਮਾਨੁ,**
**ਨਾਮੁ ਸੋ ਅਪਾਰੁ ਸਾਰੁ, ਦੀਨੋ ਗੁਰਿ ਰਿਦ ਧਰ॥**
**ਨਲ੍ਯ ਕਵਿ, ਪਾਰਸ ਪਰਸ ਕਚ ਕੰਚਨਾ ਹੁਇ,**
**ਚੰਦਨਾ ਸੁਬਾਸੁ, ਜਾਸੁ ਸਿਮਰਤ ਅਨ ਤਰ॥**

*ਉਚਾਰਣ :*

ਨਲ੍ਹ—ਉਚਾਰਣ 'ਨਲਿਅ'।

***ਪਦ ਅਰਥ :***

ਫੁਨਿ—ਫਿਰ। ਮਨ ਬਚ ਕ੍ਰਮ—ਮਨਸਾ, ਬਚਨਾਂ ਕਰਮਾਂ ਕਰ ਕੇ। ਜਾਨੁ—ਜਾਨਣ-ਜੋਗ ਹੈ। ਅਨਤ ਦੂਜਾ—(ਨਾਮ ਬਿਨਾ) ਹੋਰ ਕੋਈ ਦੂਜਾ। ਨ ਮਾਨੁ—ਮੰਨਣ-ਜੋਗ ਨਹੀਂ। ਨਾਮੁ ਸੋ—ਉਹ ਨਾਮ। ਅਪਾਰੁ—ਪਾਰ-ਰਹਿਤ, ਬੇਅੰਤ। ਸਾਰੁ—ਸਰਬ-ਸ੍ਰੇਸ਼ਟ। ਗੁਰਿ—ਗੁਰੂ ਨੇ। ਰਿਦ ਧਰ—ਹਿਰਦੇ ਦੀ ਟੇਕ। ਪਾਰਸ ਪਰਸ—ਪਾਰਸ ਦੀ ਛੂਹ ਨਾਲ। ਕਚ ਕੰਚਨਾ ਹੁਇ—ਕਚ-ਪਿਚ (ਮਨੂਰ) ਸੋਨਾ ਹੋ ਜਾਂਦਾ ਹੈ। ਚੰਦਨਾ ਸੁਬਾਸੁ—ਚੰਦਨ ਦੀ ਸੁਗੰਧੀ ਨਾਲ। ਜਾਸੁ ਸਿਮਰਤ—ਜਿਸ (ਨਾਮ) ਨੂੰ ਸਿਮਰਦਿਆਂ। ਅਨ ਤਰ—ਹੋਰ ਹੋਰ ਜਾਤੀ ਦੇ ਬ੍ਰਿਛ।

***ਅਰਥ :***

ਕਵੀ 'ਨਲ੍ਹ' (ਮੁਹਰ-ਛਾਪ)—ਫਿਰ (ਨਾਮ ਹੀ) ਮਨਸਾ ਬਚਨਾਂ ਕਰਮਾਂ ਕਰਕੇ ਜਾਨਣ-ਜੋਗ ਹੈ, (ਨਾਮ ਬਿਨਾ) ਹੋਰ ਕੋਈ ਦੂਜਾ ਮੰਨਣ-ਜੋਗ ਹੈ ਈ ਨਹੀਂ। ਉਹ ਪਾਰ-ਰਹਿਤ ਅਤੇ ਸਰਬ-ਸ੍ਰੇਸ਼ਟ ਨਾਮ ਗੁਰੂ ਨੇ (ਮਿਹਰ ਕਰ ਕੇ) ਹਿਰਦੇ ਦੀ ਟੇਕ (ਓਟ) ਬਣਾ ਦਿਤੀ ਹੈ, (ਜਿਸ (ਨਾਮ) ਨੂੰ ਸਿਮਰਦਿਆਂ ਜੀਵ ਦੈਵੀ ਗੁਣਾਂ ਨਾਲ ਭੂਸ਼ਤ ਅਤੇ ਸੁਗੰਧਤ ਹੋ ਜਾਂਦੇ ਹਨ, ਜਿਵੇਂ ਪਾਰਸ ਦੀ ਛੂਹ ਨਾਲ ਕਚ-ਪਿਚ (ਮਨੂਰ) ਸੋਨਾ ਹੋ ਨਿਬੜਦਾ ਹੈ ਅਤੇ ਚੰਦਨ ਦੀ ਸੁਗੰਧੀ ਨਾਲ ਹੋਰ ਹੋਰ ਜਾਤੀ ਦੇ ਰੁਖ ਸੁਗੰਧਤ ਹੋ ਜਾਂਦੇ ਹਨ।

**ਜਾ ਕੇ ਦੇਖਤ ਦੁਆਰੇ, ਕਾਮ ਕ੍ਰੋਧ ਹੀ ਨਿਵਾਰੇ,**
**ਜੀ ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥੩॥**

*ਉਚਾਰਣ*

ਜਾ—ਉਚਾਰਣ ਨਾਸਿਕਤਾ ਬਿਨਾ। ਜਾਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਦੇਖਤ ਦੁਆਰੇ—ਦੁਆਰ ਦੇ ਦਰਸ਼ਨ ਕਰਦਿਆਂ। ਨਿਵਾਰੇ—ਨਵਿਰਤ (ਦੂਰ) ਹੋ ਜਾਂਦੇ ਹਨ।

***ਅਰਥ :***

ਜਿਸ (ਗੁਰੂ ਰਾਮਦਾਸ ਜੀ) ਦੇ ਦੁਆਰ ਦੇ ਦਰਸ਼ਨ ਕਰਦਿਆਂ ਹੀ ਕਾਮ ਅਤੇ ਕ੍ਰੋਧ (ਆਦਿਕ ਢੀਠ-ਵਿਕਾਰ ਮਨ ਵਿਚੋਂ) ਨਵਿਰਤ ਹੋ ਜਾਂਦੇ ਹਨ, ਜੀ! ਮੈਂ ਸਚੇ ਸਤਿਗੁਰੂ ਦੇ (ਬਖ਼ਸ਼ੇ ਹੋਏ) ਸਚੇ ਨਾਮ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ।੩।

**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥**
**ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ,**
**ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ॥**

*ਉਚਾਰਣ :*

ਪ੍ਰਥਮੇ—ਆਮ ਪਰਚਲਤ 'ਪ੍ਰਿਥਮੇ' ਉਚਾਰਣ ਕਰਨਾ ਠੀਕ ਨਹੀਂ। ਭਯੋ—ਉਚਾਰਣ 'ਭਇਓ'। ਮਨੁਖ੍ਯ—ਉਚਾਰਣ 'ਮਨੁਖਿਅ'। ਮਨੁਖ੍ਯ ਜਨ—ਸਮਾਸ ਵਾਂਗ ਰਲਵਾਂ ਉਚਾਰਣ ਕਰਨਾ ਹੈ।

***ਪਦ ਅਰਥ :***

ਤਖਤੁ—ਗੁਰਤਾ ਦਾ ਤਖ਼ਤ। ਦੀਅਨੁ—ਉਸ ਨੇ ਦਿਤੇ (ਬਖ਼ਸ਼ੇ)। ਪ੍ਰਥਮੇ—ਸਭ ਤੋਂ ਪਹਿਲਾਂ। ਚੰਦੁ—(ਸਚ ਦਾ) ਚੰਦਰਮਾ ਪ੍ਰਕਾਸ਼ਮਾਨ ਹੋਇਆ। ਭਯੋ ਆਨੰਦੁ—ਆਤਮ-ਅਨੰਦ (ਪ੍ਰਾਪਤ) ਹੋਇਆ। ਤਾਰਨਿ—(ਭਵ-ਸਾਗਰ ਤੋਂ) ਤਾਰਨ ਲਈ। ਮਨੁਖ੍ਯ ਜਨ—ਮਨੁੱਖ-ਮਾਤ੍ਰ ਨੂੰ। ਕੀਅਉ ਪ੍ਰਗਾਸ—ਗਿਆਨ-ਚਾਨਣਾ ਕੀਤਾ।

***ਅਰਥ :***

ਉਸ (ਗੁਰੂ ਅਮਰਦਾਸ ਜੀ) ਨੇ ਰਾਜ, ਜੋਗ, ਗੁਰਤਾ ਦਾ ਤਖ਼ਤ (ਇਹ ਸਾਰੇ) ਗੁਰੂ ਰਾਮਦਾਸ ਜੀ ਨੂੰ ਬਖ਼ਸ਼ ਦਿਤੇ।

(ਇਸ ਰਾਜ, ਜੋਗ ਅਤੇ ਗੁਰਤਾ ਦੇ ਤਖ਼ਤ ਦੀ ਬਖ਼ਸ਼ਸ਼ ਅਕਾਲ ਪੁਰਖ ਵਲੋਂ) ਪ੍ਰਥਮ-ਗੁਰੂ ਗੁਰ ਨਾਨਕ ਦੇਵ ਜੀ ਨੂੰ ਹੋਈ, ਜੋ ਸਚ ਦਾ ਚੰਦਰਮਾ ਹੋ ਕੇ (ਸੰਸਾਰ ਉਤੇ) ਪ੍ਰਕਾਸ਼ਮਾਨ ਹੋਇਆ, ਜਗਤ ਨੂੰ (ਉਸ ਤੋਂ) ਆਤਮ-ਅਨੰਦ (ਪ੍ਰਾਪਤ) ਹੋਇਆ। (ਉਸ ਨੇ) ਮਨੁੱਖ-ਮਾਤ੍ਰ ਨੂੰ (ਭਵ-ਸਾਗਰ ਤੋਂ) ਤਾਰਨ ਲਈ (ਸੰਸਾਰ ਉਤੇ) ਗਿਆਨ-ਚਾਨਣ ਕੀਤਾ।

**ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ,**
**ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ ॥**
**ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗਿ ਰਾਖੀ ਪਤਿ,**
**ਅਘਨ ਦੇਖਤ ਗਤੁ, ਚਰਨ ਕਵਲ ਜਾਸ ॥**

*ਉਚਾਰਣ :*

ਅਕਥ—ਉਚਾਰਣ 'ਅ+ਕਥ'। ਸ੍ਰੀ—ਆਮ ਪ੍ਰਚਲਤ ਉਚਾਰਣ 'ਸਿਰੀ' ਠੀਕ ਨਹੀਂ, ਮੂਲ-ਅੱਖਰ ਅਤੇ ਦੁੱਤ-ਅੱਖਰ ਦਾ ਉਚਾਰਣ ਮਿਲਵਾਂ।

***ਪਦ ਅਰਥ :***

ਗੁਰ ਅੰਗਦ—ਗੁਰੂ ਅੰਗਦ ਦੇਵ ਜੀ ਨੂੰ। ਦੀਅਉ ਨਿਧਾਨੁ—ਖ਼ਜ਼ਾਨਾ ਦਿਤਾ। ਅਕਥ ਕਥਾ ਗਿਆਨੁ—ਵਾਹਿਗੁਰੂ ਦੀ ਅਕੱਥ ਕਥਾ (ਸਿਫ਼ਤਿ-ਸਾਲਾਹ) ਦਾ ਗਿਆਨ ਰੂਪ (ਖ਼ਜ਼ਾਨਾ)। ਪੰਚ ਭੂਤ—ਕਾਮਾਦਿਕ ਪੰਜੇ ਭੂਤਨੇ। ਬਸਿ—ਵਸ ਵਿਚ। ਜਮਤ—ਜਮ-ਦੂਤਾਂ ਦੀ। ਤ੍ਰਾਸ—ਪੀੜਾ, ਕਸ਼ਟ। ਕਲਿਜੁਗਿ—ਕਲਜੁਗ ਵਿਚ। ਪਤਿ—ਇਜ਼ਤ-ਪਤਿ। ਅਘਨ—ਸਾਰੇ ਪਾਪ। ਦੇਖਤ ਗਤੁ—ਵੇਖਦਿਆਂ (ਪਰਸਦਿਆਂ) ਨਾਸ ਹੋ ਗਿਆ। ਜਾਸ—ਜਿਸ ਦੇ।

***ਅਰਥ :***

(ਗੁਰੂ ਨਾਨਕ ਦੇਵ ਜੀ ਨੇ) ਅਕੱਥ ਵਾਹਿਗੁਰੂ ਦੀ ਕਥਾ (ਸਿਫ਼ਤਿ-ਸਾਲਾਹ) ਦਾ ਗਿਆਨ-ਖ਼ਜ਼ਾਨਾ ਗੁਰੂ ਅੰਗਦ (ਦੇਵ ਜੀ) ਨੂੰ ਦਿਤਾ, (ਜਿਸ ਗੁਰੂ ਅੰਗਦ ਦੇਵ ਜੀ ਨੇ ਸੇਵਕਾਂ ਦੇ) ਕਾਮਾਦਿਕ ਪੰਜ ਭੂਤਨੇ (ਉਹਨਾਂ ਦੇ) ਵਸ ਵਿਚ ਕਰ ਦਿਤੇ, (ਜਿਸ ਸਦਕਾ ਉਹਨਾਂ ਲਈ) ਜਮ-ਦੂਤਾਂ ਦੀ ਪੀੜਾ (ਕਸ਼ਟ) ਨਾ ਰਹੀ।

ਫਿਰ ਸ੍ਰੀ ਸਤਿਗੁਰੂ ਗੁਰੂ ਅਮਰਦਾਸ ਪਾਤਿਸ਼ਾਹ (ਰਾਜ, ਜੋਗ, ਗੁਰਤਾ ਦੇ ਤਖ਼ਤ ਦੀ ਥਾਪਣਾ ਪ੍ਰਾਪਤ ਕਰ ਕੇ) ਪ੍ਰਗਟ ਹੋਇਆ, ਜਿਸ ਨੇ ਕਲਿਜੁਗ ਵਿਚ ਜੀਵਾਂ ਦੀ ਇੱਜ਼ਤ-ਪਤਿ ਦੀ ਰਾਖੀ ਕੀਤੀ ਅਤੇ ਜਿਸ ਦੇ ਚਰਨ ਕਮਲ ਪਰਸਦਿਆਂ (ਸੇਵਕਾਂ ਦੇ) ਸਾਰੇ ਪਾਪਾਂ ਦਾ ਨਾਸ ਹੋ ਗਿਆ।

**ਸਭ ਬਿਧਿ ਮਾਨ੍ਯ੍ਯਿਉ ਮਨੁ, ਤਬ ਹੀ ਭਯਉ ਪ੍ਰਸੰਨੁ,**
**ਰਾਜੁ ਜੋਗੁ ਤਖਤੁ, ਦੀਅਨੁ ਗੁਰ ਰਾਮਦਾਸ ॥੪॥**

*ਉਚਾਰਣ :*

ਮਾਨ੍ਹਿਉ—ਉਚਾਰਣ 'ਮਾਨਿਅਉ'। ਭਯਉ—ਉਚਾਰਣ 'ਭਇਅਉ'।

***ਪਦ ਅਰਥ :***

ਸਭ ਬਿਧਿ—ਹਰ ਪ੍ਰਕਾਰ ਨਾਲ। ਮਾਨ੍ਹਿਉ ਮਨੁ—ਮਨ ਮੰਨ ਗਿਆ। ਭਯਉ ਪ੍ਰਸੰਨੁ—ਪ੍ਰਸੰਨ ਹੋ ਗਿਆ, ਤ੍ਰੁਠ ਪਿਆ। ਦੀਅਨੁ—ਉਸ ਨੇ ਦਿਤੇ।

***ਅਰਥ :***

(ਜਦੋਂ) ਹਰ ਪ੍ਰਕਾਰ ਨਾਲ ਮਨ ਮੰਨ ਗਿਆ (ਪੂਰੀ ਤਸੱਲੀ ਹੋ ਗਈ), ਤਦੋਂ ਹੀ (ਗੁਰੂ ਅਮਰਦਾਸ ਪਾਤਿਸ਼ਾਹ) ਤ੍ਰੁਠ ਪਿਆ, ਫਿਰ ਉਸਨੇ ਰਾਜ, ਜੋਗ ਅਤੇ ਗੁਰਤਾ ਦਾ ਤਖ਼ਤ (ਇਹ ਸਾਰੇ) ਗੁਰੂ ਰਾਮਦਾਸ ਜੀ ਨੂੰ ਬਖ਼ਸ਼ ਦਿਤੇ।੪।

**ਰਡ** (ਛੰਦ ਦੀ ਕਿਸਮ)

**ਜਿਸਹਿ ਧਾਰ੍ਹਿਉ ਧਰਤਿ ਅਰੁ ਵਿਉਮੁ**
**ਅਰੁ ਪਵਣੁ ਤੇ ਨੀਰ ਸਰ,**
**ਅਵਰ ਅਨਲ ਅਨਾਦਿ ਕੀਅਉ ॥**
**ਸਸਿ ਰਿਖਿ ਨਿਸਿ ਸੂਰ ਦਿਨਿ**
**ਸੈਲ ਤਰੂਅ ਫਲ ਫੁਲ ਦੀਅਉ ॥**

*ਉਚਾਰਣ :*

ਧਾਰ੍ਹਿਉ—ਉਚਾਰਣ 'ਧਾਰਿਅਉ'। ਤਰੂਅ—ਅੰਤਲਾ 'ਅ' ਦੁਲੈਂਕੜ ਦੀ ਧੁਨੀ ਦੀ ਲਮਕਾਅ ਵਜੋਂ ਹੈ। ਅਨਾਦਿ—[ਅੰਨ-ਆਦਿ ਦੀ ਸੰਧੀ] 'ਨ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।

***ਪਦ ਅਰਥ :***

ਜਿਸਹਿ—ਜਿਸ (ਹਰਿ ਨਾਮ) ਦਾ। ਧਾਰ੍ਹਿਉ—ਧਾਰਿਆ ਹੋਇਆ ਹੈ, ਅਸਥਿਤ ਕੀਤਾ ਹੋਇਆ ਹੈ। ਧਰਤਿ—ਧਰਤੀ। ਅਰੁ ਵਿਉਮੁ—ਅਤੇ ਅਕਾਸ਼। ਪਵਣੁ ਤੇ ਨੀਰ ਸਰ—ਹਵਾ ਤੋਂ (ਹੋਂਦ ਵਿਚ ਆਏ) ਪਾਣੀ ਦੇ ਪ੍ਰਵਾਹ। ਅਵਰ—ਇਸ ਤੋਂ ਬਿਨਾ। ਅਨਲ—ਅੱਗ। ਅਨਾਦਿ—ਅੰਨ ਆਦਿਕ। ਕੀਅਉ—ਕੀਤਾ ਹੋਇਆ ਹੈ। ਸਸਿ—ਚੰਦਰਮਾ। ਰਿਖਿ—ਤਾਰੇ। ਸਸਿ ਰਿਖਿ ਨਿਸਿ—ਰਾਤ ਸਮੇਂ (ਚਾਨਣ ਕਰਨ ਵਾਲੇ) ਚੰਦਰਮਾ ਅਤੇ ਤਾਰੇ। ਸੂਰ ਦਿਨਿ—ਦਿਨ ਸਮੇਂ (ਪ੍ਰਕਾਸ਼ ਕਰਨ ਲਈ) ਸੂਰਜ।

ਸੈਲ—ਪਹਾੜ। ਤਰੂਅ ਫਲ ਫੂਲ—ਫਲਾਂ ਫੁਲਾਂ ਵਾਲੇ ਬ੍ਰਿਛ। ਦੀਅਉ—ਦਿਤਾ ਹੋਇਆ ਹੈ।

***ਅਰਥ :***

ਜਿਸ (ਅਨਾਦੀ ਹਰਿ ਨਾਮ) ਦਾ ਇਸਥਿਤ ਕੀਤਾ ਹੋਇਆ ਹੈ (ਸਭ ਕੁਝ) ਧਰਤੀ ਅਤੇ ਅਕਾਸ਼, ਅਤੇ ਹਵਾ ਤੋਂ (ਹੋਂਦ ਵਿਚ ਆਏ) ਪਾਣੀ ਦੇ ਪ੍ਰਵਾਹ, ਇਸ ਤੋਂ ਇਲਾਵਾ ਅਗਨੀ ਅਤੇ ਅੰਨ ਆਦਿਕ ਜਿਸ ਦਾ ਪੈਦਾ ਕੀਤਾ ਹੋਇਆ ਹੈ।

ਜਿਸ ਦਾ ਦਿਤਾ ਹੋਇਆ ਹੈ (ਸਭ ਕੁਝ), ਰਾਤ ਸਮੇਂ (ਚਾਨਣ ਕਰਨ ਵਾਲੇ) ਚੰਦਰਮਾ ਅਤੇ ਤਾਰੇ ਅਤੇ ਦਿਨ ਸਮੇਂ (ਪ੍ਰਕਾਸ਼ ਕਰਨ ਲਈ) ਸੂਰਜ। ਪਹਾੜ ਅਤੇ ਫਲਾਂ ਫੁਲਾਂ ਵਾਲੇ ਰੁਖ (ਆਦਿਕ ਵੀ ਦਿਤੇ ਹੋਏ ਹਨ)।

**ਸੁਰਿ ਨਰ ਸਪਤ ਸਮੁਦ੍ਰ ਕਿਅ, ਧਾਰਿਓ ਤ੍ਰਿਭਵਣ ਜਾਸੁ ॥**
**ਸੋਈ ਏਕੁ ਨਾਮੁ, ਹਰਿ ਨਾਮੁ ਸਤਿ,**
**ਪਾਇਓ ਗੁਰ ਅਮਰ ਪ੍ਰਗਾਸੁ ॥੧॥੫॥**

*ਉਚਾਰਣ :*

ਕਿਅ—ਇਹ ਸ਼ਬਦ 'ਕੀਏ' ਦਾ ਸੰਖਿਪਤ ਕਾਵਿਕ ਰੂਪ ਹੈ।

***ਪਦ ਅਰਥ :***

ਸੁਰਿ—ਦੇਵਤੇ। ਨਰ—ਮਨੁੱਖ। ਸਪਤ ਸਮੁਦ੍ਰ ਕਿਅ—ਸਤ ਸਮੁੰਦਰ (ਜਿਸ ਦੇ) ਪੈਦਾ ਕੀਤੇ ਹੋਏ ਹਨ। ਧਾਰਿਓ—ਅਸਥਿਤ ਕੀਤਾ ਹੋਇਆ ਹੈ। ਤ੍ਰਿਭਵਣ—ਤ੍ਰਿਭਵਣੀ ਸੰਸਾਰ। ਜਾਸੁ—ਜਿਸ ਦਾ। ਹਰਿ ਨਾਮੁ ਸਤਿ—ਸਦੀਵੀ ਹੋਂਦ ਵਾਲਾ ਪ੍ਰਕਾਸ਼-ਸਰੂਪ ਹਰਿ ਨਾਮ। ਸਤਿ—ਸਦੀਵੀ ਹੋਂਦ ਵਾਲਾ। ਗੁਰ ਅਮਰ ਪ੍ਰਗਾਸੁ—ਗੁਰੂ ਅਮਰਦਾਸ ਜੀ ਦਾ (ਬਖ਼ਸ਼ਿਆ ਹੋਇਆ) ਪ੍ਰਕਾਸ਼-ਸਰੂਪ (ਨਾਮ)।

***ਅਰਥ :***

ਦੇਵਤੇ, ਮਨੁੱਖ, ਸਤ ਸਮੁੰਦਰ (ਜਿਸ ਦੇ) ਪੈਦਾ ਕੀਤੇ ਹੋਏ ਹਨ ਅਤੇ ਜਿਸ ਦਾ ਅਸਥਿਤ ਕੀਤਾ ਹੋਇਆ ਹੈ ਤ੍ਰਿਭਵਣੀ ਪਸਾਰਾ।

ਗੁਰੂ ਅਮਰਦਾਸ ਜੀ ਦਾ (ਬਖ਼ਸ਼ਿਆ ਹੋਇਆ) ਉਹੀ ਇਕ ਪ੍ਰਕਾਸ਼-ਰੂਪ ਹਰਿ ਨਾਮ, ਅਥਵਾ, ਸਤਿ-ਸਰੂਪ ਹਰਿ ਨਾਮ (ਗੁਰੂ ਰਾਮਦਾਸ ਜੀ ਨੇ) ਪ੍ਰਾਪਤ ਕੀਤਾ ਹੈ।੧।੫।

**ਕਚਹੁ ਕੰਚਨੁ ਭਇਅਉ, ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਉ ॥**

*ਉਚਾਰਣ :*

ਕਚਹੁ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਹੁਯਉ—ਉਚਾਰਣ 'ਹੁਇਅਉ'।

***ਪਦ ਅਰਥ :***

ਕਚਹੁ—ਕਚ-ਪਿਚ (ਮਨੂਰ) ਤੋਂ। ਕੰਚਨੁ—ਸੋਨਾ। ਭਇਅਉ—ਹੋ ਗਿਆ। ਸ੍ਰਵਣਹਿ—ਕੰਨ ਲਾ ਕੇ। ਬਿਖੁ—ਜ਼ਹਿਰ। ਹੁਯਉ—ਹੋ ਗਿਆ। ਨਾਮੁ ਸਤਿਗੁਰ—ਸਤਿਗੁਰੂ ਦਾ (ਬਖ਼ਸ਼ਿਆ) ਨਾਮ। ਮੁਖਿ—ਮੂੰਹ ਤੋਂ। ਭਣਿਅਉ—ਉਚਾਰਨ ਕੀਤਾ।

***ਅਰਥ :***

ਜਦੋਂ ਗੁਰ-ਸ਼ਬਦ ਨੂੰ ਕੰਨ ਲਾ ਕੇ ਸੁਣਿਆ, ਤਾਂ (ਮਲੀਨ ਮਨ ਨਿਰਮਲ ਹੋ ਗਿਆ, ਮਾਨੋ) ਕਚ-ਪਿਚ (ਮਨੂਰ) ਤੋਂ ਸੋਨਾ ਹੋ ਗਿਆ।

ਜਦੋਂ ਸਤਿਗੁਰੂ ਦਾ (ਬਖ਼ਸ਼ਿਆ) ਨਾਮ ਮੂੰਹੋਂ ਉਚਾਰਨ ਕੀਤਾ, ਤਾਂ (ਵਿਸ਼ੇ-ਗ੍ਰਸਤ ਮਨ ਨਾਮ-ਅੰਮ੍ਰਿਤ ਦਾ ਮਤਵਾਲਾ ਹੋ ਗਿਆ, ਮਾਨੋ) ਜ਼ਹਿਰ ਤੋਂ ਅੰਮ੍ਰਿਤ ਹੋ ਗਿਆ।

**ਲੋਹਉ ਹੋਯਉ ਲਾਲੁ, ਨਦਰਿ ਸਤਿਗੁਰੁ ਜਦਿ ਧਾਰੈ ॥**
**ਪਾਹਣ ਮਾਣਕ ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ ॥**

*ਉਚਾਰਣ :*

ਲੋਹਉ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਸਹਿਤ; ਪ੍ਰਚਲਤ ਉਚਾਰਣ 'ਲੋਹਿਓ' ਠੀਕ ਨਹੀਂ। ਹੋਯਉ—ਉਚਾਰਣ 'ਹੋਇਅਉ'।

***ਪਦ ਅਰਥ :***

ਲੋਹਉ—ਲੋਹੇ ਤੋਂ। ਹੋਯਉ—ਹੋ ਜਾਂਦਾ ਹੈ। ਲਾਲੁ—ਕੀਮਤੀ ਰਤਨ। ਨਦਰਿ—ਕਿਰਪਾ-ਦ੍ਰਿਸ਼ਟੀ। ਪਾਹਣ—ਪੱਥਰ। ਗਿਆਨੁ ਗੁਰ—ਗੁਰੂ ਦਾ ਗਿਆਨ।

***ਅਰਥ :***

ਜਦੋਂ ਸਤਿਗੁਰੂ ਕਿਰਪਾ-ਦ੍ਰਿਸ਼ਟੀ ਕਰਦਾ ਹੈ, ਤਾਂ ਲੋਹੇ ਤੋਂ ਲਾਲ (ਕੀਮਤੀ ਰਤਨ) ਹੋ ਨਿਬੜਦਾ ਹੈ (ਭਾਵ, ਜੀਵ ਖੋਟਿਓਂ ਖਰਾ ਹੋ ਜਾਂਦਾ ਹੈ।)

ਜਦੋਂ ਜੀਵ ਗੁਰੂ ਦਾ ਕਹਿਆ ਹੋਇਆ ਗਿਆਨ ਵੀਚਾਰਦਾ ਹੈ, ਤਾਂ (ਗੁਰੂ-ਗਿਆਨ) ਪੱਥਰਾਂ ਤੋਂ ਮਾਣਕ ਕਰ ਦਿੰਦਾ ਹੈ, (ਭਾਵ, ਨਿਗੁਣੇ ਮਨੁੱਖ ਗਿਆਨਵਾਨ ਹੋ ਨਿਬੜਦੇ ਹਨ।

**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ,**
**ਦੂਖ ਦਰਿਦ੍ਰ ਤਿਨ ਕੇ ਗਇਅ॥**
**ਸਤਿਗੁਰੂ ਚਰਨ ਜਿਨ੍ ਪਰਸਿਆ,**
**ਸੇ ਪਸੁ ਪਰੇਤ ਸੁਰਿ ਨਰ ਭਇਅ॥੨॥੬॥**

*ਉਚਾਰਣ :*

ਕਾਠਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਸ੍ਰੀ—ਪ੍ਰਚਲਤ ਉਚਾਰਣ 'ਸਿਰੀ' ਠੀਕ ਨਹੀਂ, ਮੂਲ-ਅੱਖਰ ਅਤੇ ਦੁੱਤ-ਅੱਖਰ ਦਾ ਉਚਾਰਣ ਮਿਲਵਾਂ। ਗਇਅ, ਭਇਅ—ਅੰਤਲੇ 'ਅ' ਇਹਨਾਂ ਤੋਂ ਪਹਿਲਾਂ ਆਏ 'ਇ' ਦੀ ਧੁਨੀ ਦੇ ਲਮਕਾਅ ਵਜੋਂ ਹਨ, ਜੋ ਲਮਕ ਕੇ (ੈ) ਲਾਂ ਦੀ ਧੁਨੀ ਵਿਚ ਵਟੀਜ ਜਾਂਦੀ ਹੈ।

***ਪਦ ਅਰਥ :***

ਕਾਠਹੁ—ਸਾਧਾਰਨ ਕਾਠ ਤੋਂ। ਸ੍ਰੀਖੰਡ—ਚੰਦਨ। ਸਤਿਗੁਰੂ ਚਰਨ ਜਿਨ੍ ਪਰਸਿਆ—ਜਿਨ੍ਹਾਂ ਪ੍ਰਾਣੀਆਂ ਨੇ ਸਤਿਗੁਰੂ ਦੇ ਚਰਨ ਕਮਲਾਂ ਨੂੰ ਪਰਸਿਆ, ਭਾਵ, ਗੁਰ-ਦੀਖਿਆ ਪ੍ਰਾਪਤ ਕਰ ਕੇ ਇਸ ਦੀ ਕਮਾਈ ਕੀਤੀ। ਸੁਰਿ ਨਰ—ਸ੍ਰੇਸ਼ਟ ਪੁਰਖ। ਭਇਅ—ਹੋ ਗਏ।

***ਅਰਥ :***

ਜਿਨ੍ਹਾਂ ਜੀਵਾਂ ਨੇ ਸਤਿਗੁਰੂ ਦੇ ਚਰਨ ਕਮਲਾਂ ਨੂੰ ਪਰਸਿਆ (ਭਾਵ, ਗੁਰ-ਦੀਖਿਆ ਪ੍ਰਾਪਤ ਕਰ ਕੇ ਇਸ ਦੀ ਕਮਾਈ ਕੀਤੀ) ਉਹ ਪਸ਼ੂ-ਪਰੇਤ ਤੋਂ (ਭਾਵ, ਪਸ਼ੂ-ਬਿਰਤੀਆਂ ਦੇ ਧਾਰਨੀ ਹੋ ਕੇ ਅਵਗਤ ਜੂਨਾਂ ਦੀ ਭਟਕਣਾ ਵਿਚ ਪਏ ਹੋਏ) ਸ੍ਰੇਸ਼ਟ (ਦੈਵੀ ਗੁਣਾਂ ਨਾਲ ਭੂਸ਼ਤ) ਮਨੁੱਖ ਬਣ ਗਏ, ਉਹਨਾਂ ਦੇ ਦੁਖ-ਦਲਿਦਰ ਸਾਰੇ ਦੂਰ ਹੋ ਗਏ। ਸਤਿਗੁਰੂ (ਜੀ) ਨੇ ਉਹਨਾਂ (ਨਿਗੁਣੇ ਜੀਵਾਂ ਨੂੰ ਦੈਵੀ ਗੁਣਾਂ ਨਾਲ ਸੁਗੰਧਤ ਕਰ ਦਿਤਾ, ਮਾਨੋ) ਸਾਧਾਰਨ ਕਾਠ ਤੋਂ ਚੰਦਨ ਕਰ ਦਿਤਾ।੨।੬।

**ਜਾਮਿ ਗੁਰੂ ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਇ॥**
**ਜਾਮਿ ਗੁਰੂ ਹੋਇ ਵਲਿ, ਲਖ ਬਾਹੇ ਕਿਆ ਕਿਜਇ॥**

*ਉਚਾਰਣ :*

ਧਨਹਿ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਦਿਜਇ / ਦ ਇ ਜ ਅ ਇ / ਇਸ ਸ਼ਬਦ ਵਿਚ ਦੋ-ਸੰਧੀ ਸੁਰਾਂ ਦੀ ਵਰਤੋਂ ਹੈ, ਅੱਜ ਕਲ੍ਹ ਇਕਹਿਰੇ ਸੁਰ ਦੀ ਵਰਤੋਂ ਪ੍ਰਚਲਤ ਹੈ (ਦਿਜੈ)। ਲਖਬਾਹੇ—(ਸਮਾਸੀ ਸ਼ਬਦ) ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਕਿਜਇ—ਕਿਜਇ ਵਿਚ ਦੋ-ਸੰਧੀ ਸੁਰ / ਕ ਇ ਜ ਅ ਇ / ਹੈ, 'ਕਿਜੈ' ਵਿਚ ਇਕਹਿਰਾ ਸੁਰ ਹੁੰਦਾ ਹੈ।

***ਪਦ ਅਰਥ :***

ਜਾਮਿ—ਜਦੋਂ। ਹੋਇ ਵਲਿ—ਪੱਖ ਵਿਚ ਹੋ ਜਾਏ। ਧਨਹਿ—ਧਨ ਨੂੰ। ਗਾਰਵੁ—ਵਡੱਪਣ, ਮਹੱਤਵ। ਕਿਆ ਦਿਜਇ—ਕੀ ਦਿੱਤਾ ਜਾ ਸਕਦਾ ਹੈ? ਲਖ ਬਾਹੇ—ਲੱਖਾਂ ਫ਼ੌਜਾਂ ਦੇ ਮਾਲਕ। ਕਿਆ ਕਿਜਇ—ਕੀ (ਵਿਗਾੜ) ਕੀਤਾ ਜਾ ਸਕਦਾ ਹੈ?

***ਅਰਥ :***

ਜਦੋਂ ਗੁਰੂ ਕਿਸੇ (ਮਨੁੱਖ) ਦੇ ਪੱਖ ਵਿਚ ਹੋ ਜਾਵੇ ਤਾਂ (ਇਸ ਦੇ ਮੁਕਾਬਲੇ 'ਤੇ) ਧਨ ਨੂੰ ਕੀ ਮਹੱਤਵ ਦਿਤਾ ਜਾ ਸਕਦਾ ਹੈ?

ਜਦੋਂ ਗੁਰੂ ਕਿਸੇ (ਮਨੁੱਖ) ਦੇ ਪੱਖ ਵਿਚ ਹੋ ਜਾਵੇ ਤਾਂ ਕਿਸੇ ਲੱਖਾਂ ਫ਼ੌਜਾਂ ਵਾਲੇ (ਵੈਰੀ) ਵਲੋਂ ਉਸ ਦਾ ਕੀ (ਵਿਗਾੜ) ਕੀਤਾ ਜਾ ਸਕਦਾ ਹੈ?

**ਜਾਮਿ ਗੁਰੂ ਹੋਇ ਵਲਿ, ਗਿਆਨ ਅਰੁ ਧਿਆਨ ਅਨਨ ਪਰਿ ॥**
**ਜਾਮਿ ਗੁਰੂ ਹੋਇ ਵਲਿ, ਸਬਦੁ ਸਾਖੀ ਸੁ ਸਚਹ ਘਰਿ ॥**

*ਉਚਾਰਣ :*

ਸਚਹ—ਅੰਤਲੇ 'ਹ' ਦੀ ਧੁਨੀ ਖੜੀ-ਤੜੀ ਹੈ, 'ਹਿ' ਵਾਂਗ ਨਹੀਂ।

***ਪਦ ਅਰਥ :***

ਅਨਨ—ਆਨਨ, ਮੂੰਹ। ਅਨਨ ਪਰਿ—ਮੂੰਹ (ਰਸਨਾ) ਉਤੇ। ਸਬਦੁ—ਗੁਰੂ ਦਾ ਸ਼ਬਦ, ਨਾਮ ਗੁਰ-ਮੰਤ੍ਰ। ਸਾਖੀ—ਮਦਦਗਾਰ। ਸਚਹ ਘਰਿ—ਸਚ-ਘਰ ਵਿਚ, ਨਿਜ-ਸਰੂਪ ਵਿਚ।

***ਅਰਥ :***

ਜਦੋਂ ਗੁਰੂ ਕਿਸੇ (ਮਨੁੱਖ) ਦੇ ਪੱਖ ਵਿਚ ਹੋ ਜਾਵੇ, ਤਾਂ ਸਾਰੇ ਗਿਆਨ ਅਤੇ ਧਿਆਨ ਉਸ ਦੇ ਮੂੰਹ (ਰਸਨਾ) ਉਤੇ ਆ ਵਸਦੇ ਹਨ।

ਜਦੋਂ ਗੁਰੂ ਕਿਸੇ (ਮਨੁੱਖ) ਦੇ ਪੱਖ ਵਿਚ ਹੋ ਜਾਵੇ, ਤਾਂ ਗੁਰ-ਸ਼ਬਦ ਉਸ ਦਾ ਸਾਖੀ (ਮਦਦਗਾਰ) ਬਣ ਕੇ ਉਸ ਨੂੰ ਸਚ-ਘਰ (ਸ੍ਵੈ-ਸਰੂਪ) ਵਿਚ ਅਸਥਿਤ ਕਰ ਦਿੰਦਾ ਹੈ।

**ਜੋ ਗੁਰੂ ਗੁਰੂ ਅਹਿਨਿਸਿ ਜਪੈ, ਦਾਸੁ ਭਟੁ ਬੇਨਤਿ ਕਹੈ॥**
**ਜੋ ਗੁਰੂ ਨਾਮੁ ਰਿਦ ਮਹਿ ਧਰੈ,**
**ਸੋ ਜਨਮ ਮਰਣ ਦੁਹ ਥੇ ਰਹੈ॥੩॥੭॥**

*ਉਚਾਰਣ :*

ਦੁਹ—ਉਚਾਰਣ ਨਾਸਕੀ।

***ਪਦ ਅਰਥ :***

ਜੋ—ਜਿਹੜਾ (ਮਨੁੱਖ)। ਅਹਿਨਿਸਿ—ਦਿਨ ਰਾਤ, ਹਰ ਵੇਲੇ। ਜਪੈ—ਜਾਪ ਜਪਦਾ ਹੈ। ਦਾਸ ਭਟੁ—ਦਾਸ (ਨਲ੍ਯ) ਭੱਟ। ਬੇਨਤਿ ਕਹੈ—ਬੇਨਤੀ ਕਹਿੰਦਾ ਹੈ, ਕਥਨ ਕਰਦਾ ਹੈ। ਰਿਦ ਮਹਿ—ਹਿਰਦੇ ਵਿਚ। ਧਰੈ—ਧਰਦਾ ਹੈ, ਟਿਕਾਅ ਲੈਂਦਾ ਹੈ। ਦੁਹ ਥੇ—ਦੋਹਾਂ ਤੋਂ। ਰਹੈ—ਮੁਕਤ ਹੋ ਜਾਂਦਾ ਹੈ।

***ਅਰਥ :***

ਦਾਸ (ਨਲ੍ਯ) ਭੱਟ ਕਥਨ ਕਰਦਾ ਹੈ ਕਿ ਜੋ ਮਨੁੱਖ ਦਿਨ ਰਾਤ (ਹਰ ਵੇਲੇ) ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਜਪਦਾ ਰਹਿੰਦਾ ਹੈ, ਜੋ ਮਨੁੱਖ ਗੁਰੂ ਦੇ (ਬਖ਼ਸ਼ੇ) ਨਾਮ ਨੂੰ ਹਿਰਦੇ ਵਿਚ (ਸ਼ਰਧਾ-ਭਾਵਨੀ ਨਾਲ) ਟਿਕਾਅ ਲੈਂਦਾ ਹੈ, ਉਹ ਜਨਮ ਅਤੇ ਮਰਨ ਦੋਹਾਂ ਤੋਂ ਮੁਕਤ ਹੋ ਜਾਂਦਾ ਹੈ।੩।੭।

**ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ॥**
**ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ॥**

***ਪਦ ਅਰਥ :***

ਗੁਰ ਬਿਨੁ—ਗੁਰੂ (ਧਾਰਨ ਕੀਤੇ) ਬਿਨਾ। ਘੋਰੁ ਅੰਧਾਰੁ—ਘੁੱਪ ਅੰਨ੍ਹੇਰਾ। ਸਮਝ—ਆਪੇ ਦੀ ਸੋਝੀ। ਸੁਰਤਿ ਨ ਸਿਧਿ—ਸੁਰਤੀ ਜੋੜਨ ਵਿਚ ਸਫਲਤਾ ਨਹੀਂ ਹੁੰਦੀ। ਮੁਕਤਿ—ਮੁਕਤੀ, (ਵਿਕਾਰਾਂ ਤੋਂ ਅਤੇ ਜਨਮ-ਮਰਨ ਦੇ ਗੇੜ ਤੋਂ ਖ਼ਲਾਸੀ)।

***ਅਰਥ :***

ਗੁਰੂ (ਧਾਰਨ ਕੀਤੇ) ਬਗ਼ੈਰ (ਜੀਵ ਦੇ ਅੰਦਰ ਅਗਿਆਨਤਾ ਦਾ) ਘੁੱਪ ਅੰਨ੍ਹੇਰਾ (ਵਾਪਰਿਆ) ਰਹਿੰਦਾ ਹੈ, ਗੁਰੂ ਤੋਂ ਬਿਨਾ (ਆਪੇ ਦੀ) ਸੋਝੀ ਨਹੀਂ ਹੋ ਆਉਂਦੀ।

ਗੁਰੂ ਤੋਂ ਬਿਨਾ ਸੁਰਤੀ ਜੋੜਨ ਵਿਚ ਸਫਲਤਾ ਨਹੀਂ ਹੋ ਸਕਦੀ, ਗੁਰੂ ਤੋਂ ਬਿਨਾ ਕੋਈ ਜੀਵ ਮੁਕਤੀ (ਵਿਕਾਰਾਂ ਤੋਂ ਅਤੇ ਜਨਮ-ਮਰਨ ਦੇ ਗੇੜ ਤੋਂ ਖ਼ਲਾਸੀ) ਨਹੀਂ ਪਾ ਸਕਦਾ।

**ਗੁਰੁ ਕਰੁ ਸਚੁ ਬੀਚਾਰੁ, ਗੁਰੂ ਕਰੁ ਰੇ ਮਨ ਮੇਰੇ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥**

*ਉਚਾਰਣ :*

ਕਟਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਗੁਰੁ ਕਰੁ—ਗੁਰੂ ਧਾਰਨ ਕਰ। ਸਚੁ ਬੀਚਾਰੁ—ਸਚ-ਸਰੂਪ ਅਤੇ ਗਿਆਨ-ਸੰਪੰਨ। ਗੁਰੂ ਕਰੁ—ਗੁਰੂ ਗੁਰੂ ਕਰੀ ਜਾ। ਸਬਦ ਸਪੁੰਨ—ਸ਼ਬਦ ਦੀ ਪਵਿੱਤਰਤਾ। ਅਘਨ—ਪਾਪ। ਕਟਹਿ—ਕਟੇ ਜਾਣਗੇ।

***ਅਰਥ :***

ਹੇ ਮੇਰੇ ਮਨ! ਸਚ-ਸਰੂਪਾ ਅਤੇ ਗਿਆਨ-ਸੰਪੰਨ ਗੁਰੂ (ਧਾਰਨ) ਕਰ ਅਤੇ ਫਿਰ (ਜੀਵਨ ਪ੍ਰਯੰਤ) ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਕਰੀ ਜਾ।

(ਸਦੀਵਕਾਲ) ਗੁਰੂ ਗੁਰੂ ਕਰ, (ਇਸ ਤਰ੍ਹਾਂ) ਗੁਰ-ਸ਼ਬਦ ਦੀ ਪਵਿੱਤਰਤਾ ਦੁਆਰਾ ਤੇਰੇ ਸਾਰੇ ਪਾਪ ਕਟੇ ਜਾਣਗੇ।

**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ,**
**ਗੁਰੂ ਸਤਿ ਕਵਿ ਨਲ੍ਯ ਕਹਿ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ,**
**ਤੇ ਅਕਯਥ ਸੰਸਾਰ ਮਹਿ॥੪॥੮॥**

*ਉਚਾਰਣ :*

ਨਯਣਿ, ਬਯਣਿ—ਉਚਾਰਣ 'ਨਇਣਿ', 'ਬਇਣਿ' (ਦੋ-ਸੰਧੀ ਸੁਰ)। ਨਲ੍ਯ—ਉਚਾਰਣ 'ਨਲਿਅ'। ਅਕਯਥ—ਉਚਾਰਣ 'ਅਕਇਅਥ'।

***ਪਦ ਅਰਥ :***

ਨਯਣਿ—ਨੈਣੀਂ, ਨੇਤਰਾਂ ਰਾਹੀਂ। ਬਯਣਿ—ਬੈਣੀਂ, ਬਚਨਾਂ ਰਾਹੀਂ। ਗੁਰੂ ਸਤਿ—ਗੁਰੂ ਸਤਿ-ਸਰੂਪ ਹੈ। ਜਿਨਿ—ਜਿਸ (ਮਨੁੱਖ) ਨੇ। ਨ ਦੇਖਿਅਉ—ਦੀਦਾਰ ਨਹੀਂ ਕੀਤਾ। ਨਹੁ ਕੀਅਉ—ਨਾ ਹੀ (ਧਾਰਨ) ਕੀਤਾ ਹੈ। ਤੇ—ਉਹ (ਬਹੁ-ਵਚਨ)। ਅਕਯਥ—ਅਕਾਰਥ, ਨਿਸਫਲ। ਮਹਿ—ਵਿਚ।

***ਅਰਥ :***

ਨੇਤਰਾਂ ਰਾਹੀਂ (ਸਤਿਗੁਰੂ ਦਾ ਦੀਦਾਰ ਕਰ), ਬਚਨਾਂ ਰਾਹੀਂ ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਕਰੀ ਜਾ, ਕਵੀ ਨਲ੍ਯ ਦਾ ਕਹਿਣਾ (ਕਥਨ) ਹੈ ਕਿ ਗੁਰੂ ਸਤਿ-ਸਰੂਪ ਹੈ।

ਜਿਸ ਜਿਸ (ਮਨੁੱਖ) ਨੇ ਗੁਰੂ ਦਾ ਦੀਦਾਰ ਨਹੀਂ ਕੀਤਾ ਅਤੇ ਗੁਰੂ (ਧਾਰਨ ਕਰ ਕੇ ਗੁਰੂ ਗੁਰੂ) ਨਹੀਂ ਕੀਤਾ, ਉਹ (ਸਾਰੇ ਜੀਵ) ਸੰਸਾਰ ਵਿਚ (ਆਏ) ਅਕਾਰਥ ਹੀ (ਚਲੇ ਜਾਂਦੇ) ਹਨ।੪।੮।

**ਗੁਰੂ ਗੁਰੂ ਗੁਰੁ ਕਰੁ, ਮਨ ਮੇਰੇ ॥**
**ਤਾਰਣ ਤਰਣ ਸਮ੍ਰਥੁ ਕਲਜੁਗਿ,**
**ਸੁਨਤ ਸਮਾਧਿ ਸਬਦ ਜਿਸੁ ਕੇਰੇ ॥**

*ਉਚਾਰਣ :*

ਸਮ੍ਰਥੁ—'ਥ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।

***ਪਦ ਅਰਥ :***

ਗੁਰੁ ਕਰੁ—ਗੁਰੂ (ਧਾਰਨ) ਕਰ। ਤਾਰਣ ਤਰਣ ਸਮ੍ਰਥੁ—ਤਾਰਨ ਲਈ ਸਮਰੱਥ, ਜਹਾਜ਼-ਰੂਪ। ਕਲਜੁਗਿ—ਕਲਜੁਗ ਵਿਚ। ਸੁਨਤ—ਸੁਣਦਿਆਂ ਹੀ। ਸਮਾਧਿ—ਸਮਾਧੀ। ਸਬਦ ਜਿਸੁ ਕੇਰੇ—ਜਿਸ ਦੇ ਆਤਮ-ਉਪਦੇਸ਼। ਕੇਰੇ—ਦੇ।

***ਅਰਥ :***

ਹੇ ਮੇਰੇ ਮਨ! ਗੁਰੂ (ਧਾਰਨ) ਕਰ ਅਤੇ (ਜੀਵਨ ਪ੍ਰਯੰਤ) ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਜਪੀ ਜਾ।

ਗੁਰੂ ਕਲਜੁਗ ਵਿਚ (ਜੀਵਾਂ ਨੂੰ ਭਵਜਲ ਤੋਂ) ਤਾਰਨ ਲਈ ਸਮਰੱਥ, ਬੋਹਿਥ-ਰੂਪ ਹੈ, ਜਿਸ ਦੇ ਆਤਮ-ਉਪਦੇਸ਼ ਸੁਣਦਿਆਂ ਹੀ ਜੀਵ ਦੀ (ਨਿਜ-ਸਰੂਪ ਵਿਚ) ਸਮਾਧੀ ਲਗ ਜਾਂਦੀ ਹੈ।

**ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ,**
**ਜੋ ਧਰਤ ਧਿਆਨੁ ਬਸਤ ਤਿਹ ਨੇਰੇ॥**
**ਪੂਰਉ ਪੁਰਖੁ ਰਿਦੈ ਹਰਿ ਸਿਮਰਤ,**
**ਮੁਖੁ ਦੇਖਤ ਅਘ ਜਾਹਿ ਪਰੇਰੇ॥**

*ਉਚਾਰਣ :*

ਸੁਖਦਾਯਕੁ—ਉਚਾਰਣ 'ਸੁਖਦਾਇਕੁ'। ਤਿਹ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਸੂਰਉ—ਉਚਾਰਣ 'ਸੂਰੌ'। ਜਾਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਪੂਰਉ—ਉਚਾਰਣ 'ਪੂਰੌ'।

***ਪਦ ਅਰਥ :***

ਫੁਨਿ—ਫਿਰ, ਇਸ ਤੋਂ ਛੁਟ। ਦੁਖਨਿ ਨਾਸੁ—ਦੁਸ਼ਟਾਂ-ਦੋਖੀਆਂ ਦਾ ਨਾਸ ਕਰਨ ਵਾਲਾ। ਸੁਖਦਾਯਕੁ—ਆਤਮ-ਸੁਖ ਦੇਣ ਵਾਲਾ। ਸੂਰਉ—ਸ਼ਬਦ-ਸੂਰ, ਸ਼ਬਦ ਦਾ ਸੂਰਮਾ। ਧਰਤ ਧਿਆਨੁ—ਧਿਆਨ ਧਰਦਾ ਹੈ। ਬਸਤ ਤਿਹ ਨੇਰੇ—ਉਸ ਦੇ ਨੇੜੇ ਵਸਦਾ ਹੈ, ਉਸ ਦੇ ਅੰਗ ਸੰਗ ਵਸਦਾ ਹੈ। ਪੂਰਉ ਪੁਰਖੁ—(ਗੁਰੂ) ਪੂਰਨ ਪੁਰਖ। ਰਿਦੈ—ਹਿਰਦੇ ਵਿਚ। ਮੁਖੁ ਦੇਖਤ—ਮੁਖਾਰਬਿੰਦ ਦੇਖਦਿਆਂ, ਦਰਸ਼ਨ ਕਰਨ ਨਾਲ। ਅਘ—ਪਾਪ। ਜਾਹਿ ਪਰੇਰੇ—ਪਰੇ ਤੋਂ ਪਰੇ ਜਾਂਦੇ ਹਨ।

***ਅਰਥ :***

ਇਸ ਤੋਂ ਛੁਟ, (ਗੁਰੂ) ਦੁਸ਼ਟ-ਦੋਖੀਆਂ ਦਾ ਨਾਸ ਕਰਨ ਵਾਲਾ ਅਤੇ ਆਤਮ-ਸੁਖ ਦੇਣ ਵਾਲਾ ਸ਼ਬਦ-ਸੂਰਮਾ ਹੈ। ਜੋ (ਮਨੁੱਖ) (ਗੁਰੂ ਅਥਵਾ ਗੁਰ-ਸ਼ਬਦ ਦਾ) ਧਿਆਨ ਧਰਦਾ ਹੈ, (ਗੁਰੂ) ਉਸ ਦੇ ਅੰਗ ਸੰਗ ਵਸਦਾ ਹੈ।

ਗੁਰੂ ਹਿਰਦੇ ਵਿਚ ਹਰੀ ਨੂੰ ਨਿਰੰਤਰ ਸਿਮਰਦਾ ਰਹਿੰਦਾ ਹੈ, ਉਹ ਪੂਰਨ ਪੁਰਖ ਹੀ ਹੈ; (ਗੁਰੂ ਦਾ) ਮੁਖਾਰਬਿੰਦ ਵੇਖਦਿਆਂ ਹੀ ਉਗਰ ਪਾਪ ਦੂਰ ਹੋ ਜਾਂਦੇ ਹਨ।

**ਜਉ ਹਰਿ ਬੁਧਿ ਰਿਧਿ ਸਿਧਿ ਚਾਹਤ,**
**ਗੁਰੂ ਗੁਰੂ ਗੁਰ ਕਰੁ ਮਨ ਮੇਰੇ ॥੫॥੯॥**

***ਪਦ ਅਰਥ :***

ਹਰਿ ਬੁਧਿ—ਰੱਬੀ ਲਖਤਾ ਵਾਲੀ ਬੁੱਧੀ। (ਹਰਿ) ਰਿਧਿ ਸਿਧਿ—(ਆਤਮ-ਪ੍ਰਬੋਧ ਵਾਲੀ) ਰਿਧੀ ਸਿਧੀ। ਚਾਹਤ—ਚਾਹੁੰਦਾ ਹੈਂ। ਗੁਰੁ ਕਰੁ—ਗੁਰੂ (ਧਾਰਨ) ਕਰ।

***ਅਰਥ :***

ਹੇ ਮੇਰੇ ਮਨ! ਜੇਕਰ ਤੂੰ ਰੱਬੀ ਲਖਤਾਂ ਵਾਲੀ ਬੁੱਧੀ ਤੇ ਆਤਮ-ਪ੍ਰਬੋਧ ਵਾਲੀ ਰਿਧੀ ਸਿਧੀ ਚਾਹੁੰਦਾ ਹੈਂ ਤਾਂ ਗਰੂ (ਧਾਰਨ) ਕਰ ਅਤੇ ਨਿਰੰਤਰ ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਜਪੀ ਜਾ।੫।੯।

**ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥**
**ਹੁਤੀ ਜੁ ਪਿਆਸ ਪਿਊਸ ਪਿਵੰਨ ਕੀ,**
**ਬੰਛਤ ਸਿਧਿ ਕਉ ਬਿਧਿ ਮਿਲਾਯਉ ॥**

*ਉਚਾਰਣ :*

ਪਾਯਉ, ਮਿਲਾਯਉ—ਉਚਾਰਣ 'ਪਾਇਅਉ', 'ਮਿਲਾਇਅਉ'। ਕਉ—ਉਚਾਰਣ 'ਕੌ'।

***ਪਦ ਅਰਥ :***

ਗੁਰੂ ਮੁਖੁ—ਜੋਤੀ ਸਰੂਪ ਸਤਿਗੁਰੂ ਜੀ ਦਾ ਮੁਖੜਾ। ਦੇਖਿ—ਦੇਖ ਕੇ, ਦਰਸ਼ਨ ਪਰਸ ਕੇ। ਗਰੂ ਸੁਖੁ—ਮਹਾਨ ਆਤਮ-ਸੁਖ। ਹੁਤੀ ਜੁ ਪਿਆਸ—ਜੋ ਪਿਆਸ ਬਣੀ ਰਹਿੰਦੀ ਸੀ। ਪਿਊਸ ਪਿਵੰਨ ਕੀ—ਅੰਮ੍ਰਿਤ-ਰਸ ਪੀਣ ਦੀ। ਬੰਛਤ ਸਿਧਿ ਕਉ—ਮਨ-ਇਛਤ ਮੁਰਾਦ (ਦੀ ਪੂਰਤੀ) ਲਈ। ਬਿਧਿ ਮਿਲਾਯਉ—ਵਿਧੀ-ਵਿਉਂਤ ਬਣਾ ਕੇ (ਢੋਅ ਢੁਕਾਅ ਕੇ, ਗੁਰੂ) ਮਿਲਾ ਦਿਤਾ ਹੈ।

***ਅਰਥ :***

ਜੋਤੀ ਸਰੂਪ ਸਤਿਗੁਰੂ ਜੀ ਦਾ ਨੂਰੀ-ਮੁਖੜਾ ਪਰਸ ਕੇ ਗੌਰਵ-ਮਈ (ਮਹਾਨ) ਆਤਮ-ਸੁਖ ਪ੍ਰਾਪਤ ਕਰ ਲਿਆ ਹੈ।

ਅੰਮ੍ਰਿਤ-ਰਸ ਪੀਣ ਦੀ ਜੋ ਪਿਆਸ ਸਦਾ ਬਣੀ ਰਹਿੰਦੀ ਸੀ, (ਇਸ)

ਮਨ-ਇਛਤ ਮੁਰਾਦ-ਪੂਰਤੀ ਲਈ (ਬਿਧਾਤਾ ਨੇ) ਵਿਧੀ-ਵਿਉਂਤ ਬਣਾ ਕੇ (ਢੋਅ ਢੁਕਾਅ ਕੇ, ਅੰਮ੍ਰਿਤ-ਕੁੰਟ ਗੁਰੂ) ਮਿਲਾ ਦਿਤਾ ਹੈ।

**ਪੂਰਨ ਭੋ ਮਨ ਠਉਰ ਬਸੋ,**
**ਰਸ ਬਾਸਨ ਸਿਉ ਜੁ ਦਹੰ ਦਿਸ ਧਾਯਉ ॥**
**ਗੋਬਿੰਦਵਾਲੁ ਗੋਬਿੰਦ ਪੁਰੀ ਸਮ,**
**ਜਲ੍ਹਨ ਤੀਰਿ ਬਿਪਾਸ ਬਨਾਯਉ ॥**

*ਉਚਾਰਣ :*

ਸਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਧਾਯਉ, ਬਨਾਯਉ—ਉਚਾਰਣ 'ਧਾਇਅਉ', 'ਬਨਾਇਅਉ'। ਜਲ੍ਹਨ—ਉਚਾਰਣ 'ਜਲਿਅਨ'।

***ਪਦ ਅਰਥ :***

ਪੂਰਨ ਭੋ—ਪੂਰਾ ਹੋ ਗਿਆ ਹੈ। ਠਉਰ ਬਸੋ—ਟਿਕਾਣੇ ਸਿਰ (ਨਿਜ-ਘਰ) ਵਸ ਗਿਆ ਹੈ। ਰਸ ਬਾਸਨ ਸਿਉ—ਮਾਇਕੀ ਰਸਾਂ ਦੀਆਂ ਵਾਸ਼ਨਾਵਾਂ ਨਾਲ (ਬੱਧਾ ਹੋਇਆ)। ਦਹੰ ਦਿਸ ਧਾਯਉ—ਦਸੀਂ ਪਾਸੀਂ ਭਟਕਦਾ ਫਿਰਦਾ ਸੀ। ਗੋਬਿੰਦ ਪੁਰੀ—ਬੈਕੁੰਠ-ਧਾਮ। ਸਮ—ਸਮਾਨ, ਵਰਗਾ। ਜਲ੍ਹਨ ਤੀਰਿ ਬਿਪਾਸ—ਬਿਆਸ ਦਰੀਆ ਦੇ ਕੰਢੇ 'ਤੇ। ਜਲ੍ਹਨ—ਜਲ ਦਾ ਪੁੰਜ, ਦਰੀਆ। ਬਨਾਯਉ—ਬਣਾਇਆ ਹੋਇਆ ਹੈ।

***ਅਰਥ :***

ਮਨ ਦਾ (ਨਾਮ-ਅੰਮ੍ਰਿਤ ਪੀਣ ਦਾ ਸੰਕਲਪ) ਪੂਰਾ ਹੋ ਗਿਆ ਹੈ ਅਤੇ (ਰਸ-ਪ੍ਰਾਇਣ ਹੋਇਆ ਹੋਇਆ) ਮਨ, ਜੋ ਪਹਿਲਾਂ ਮਾਇਕੀ ਰਸਾਂ ਦੀਆਂ ਵਾਸ਼ਨਾਵਾਂ ਨਾਲ (ਬੱਧਾ ਹੋਇਆ) ਦਸੀਂ ਪਾਸੀਂ ਭਟਕਦਾ ਫਿਰਦਾ ਸੀ, ਨਿਜ-ਥਾਂ ਸਿਰ (ਹਿਰਦੇ-ਘਰ ਵਿਚ) ਵਸ ਗਿਆ ਹੈ।

(ਅੰਮ੍ਰਿਤ-ਨਾਮ ਦੀ ਵਰਖਾ ਕਰਨ ਲਈ ਜੋਤੀ ਸਰੂਪ ਸਤਿਗੁਰੂ ਜ਼ੀ ਵਲੋਂ) ਗੋਬਿੰਦਪੁਰੀ (ਬੈਕੁੰਠ ਧਾਮ) ਵਰਗਾ ਨਗਰ ਗੋਬਿੰਦਵਾਲ ਬਿਆਸਾ ਦਰੀਆ ਦੇ ਕੰਢੇ 'ਤੇ ਬਣਾਇਆ ਹੋਇਆ ਹੈ।

**ਗਯਉ ਦੁਖੁ ਦੂਰਿ ਬਰਖਨ ਕੋ,**
**ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥**

*ਉਚਾਰਣ :*

ਗਯਉ, ਪਾਯਉ–ਉਚਾਰਣ 'ਗਇਅਉ', 'ਪਾਇਅਉ'। ਬਰਖਨ–'ਖ' ਅੱਖਰ ਦੀ ਧੁਨੀ 'ਤੇ ਵਿਸ਼ੇਸ਼ ਬਲ ਨਹੀਂ।

***ਪਦ ਅਰਥ :***

ਗਯਉ ਦੁਖੁ ਦੂਰਿ–ਦੁਖ ਦੂਰ ਹੋ ਗਿਆ ਹੈ। ਬਰਖਨ ਕੋ–ਵਰ੍ਹਿਆਂ ਦਾ (ਚਲਿਆ ਆ ਰਿਹਾ)।

***ਅਰਥ :***

ਜੋਤੀ ਸਰੂਪ ਸਤਿਗੁਰੂ ਜੀ ਦਾ ਨੂਰੀ ਮੁਖੜਾ ਪਰਸ ਕੇ ਮਹਾਨ ਆਤਮ-ਸੁਖ ਪ੍ਰਾਪਤ ਕਰ ਲਿਆ ਹੈ, ਅਤੇ ਇੰਜ ਕਈ ਵਰ੍ਹਿਆਂ ਦਾ (ਚਲਿਆ ਆ ਰਿਹਾ ਭਟਕਣਾ ਦਾ) ਦੁਖ ਦੂਰ ਹੋ ਗਿਆ ਹੈ।੬।੧੦।

**ਸਮਰਥ ਗੁਰੂ ਸਿਰਿ ਹਥੁ ਧਰਿਅਉ ॥**
**ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ,**
**ਜਿਸੁ ਦੇਖਿ ਚਰੰਨ ਅਘੰਨ ਹਰ੍ਯਉ ॥**

*ਉਚਾਰਣ :*

ਹਰ੍ਯਉ–ਉਚਾਰਣ 'ਹਰਿਅਉ'।

***ਪਦ ਅਰਥ :***

ਸਮਰਥ ਗੁਰੂ–ਸਰਬ-ਸ਼ਕਤੀਮਾਨ ਸਤਿਗੁਰੂ ਜੀ ਨੇ। ਸਿਰਿ–(ਜਗਿਆਸੂਆਂ ਦੇ) ਸਿਰ ਉਤੇ। ਜਿਸੁ ਦੇਖਿ ਚਰੰਨ–ਜਿਸ (ਸਤਿਗੁਰੂ ਜੀ) ਦੇ ਚਰਨ ਕਮਲਾਂ ਦਾ (ਧਿਆਨ ਧਰ ਕੇ)। ਅਘੰਨ ਹਰ੍ਯਉ–ਪਾਪਾਂ ਦਾ ਪ੍ਰਹਰਣ ਹੋ ਗਿਆ।

***ਅਰਥ :***

ਸਰਬ-ਕਲਾ ਸਮਰੱਥ (ਸਤਿਗੁਰੂ ਜੀ) ਨੇ (ਜਗਿਆਸੂਆਂ ਦੇ) ਸਿਰ ਉਤੇ ਆਪਣਾ ਮੁਬਾਰਿਕ ਹੱਥ ਧਰਿਆ।

ਜਿਸ (ਸਤਿਗੁਰੂ ਜੀ) ਦੇ ਚਰਨ ਕਮਲਾਂ (ਗੁਰ-ਸ਼ਬਦ) ਦਾ ਧਿਆਨ ਧਰ ਕੇ ਸਾਰੇ ਪਾਪਾਂ ਦਾ ਪ੍ਰਹਰਣ (ਨਿਵਾਰਣ) ਹੋ ਗਿਆ, ਉਸ ਗੁਰੂ ਨੇ ਕਿਰਪਾ ਕੀਤੀ ਅਤੇ (ਜਗਿਆਸੂਆਂ ਨੂੰ) ਹਰੀ-ਨਾਮ ਦਿਤਾ।

**ਨਿਸਿ ਬਾਸੁਰ ਏਕ ਸਮਾਨ ਧਿਆਨ,**
**ਸੁ ਨਾਮ ਸੁਨੇ ਸੁਤੁ ਭਾਨ ਡਰ੍ਉ ॥**
**ਭਨਿ ਦਾਸ, ਸੁ ਆਸ ਜਗਤ੍ਰ ਗੁਰੂ ਕੀ,**
**ਪਾਰਸੁ ਭੇਟਿ ਪਰਸੁ ਕਰ੍ਉ ॥**

*ਉਚਾਰਣ :*

ਡਰ੍ਉ, ਕਰ੍ਉ—ਉਚਾਰਣ 'ਡਰਿਅਉ', 'ਕਰਿਅਉ'। ਸੁਤੁ-ਭਾਨ—(ਸਮਾਸੀ ਸ਼ਬਦ) ਉਚਾਰਣ ਰਲਵਾਂ।

***ਪਦ ਅਰਥ :***

ਨਿਸਿ—ਰਾਤ। ਬਾਸੁਰ—ਦਿਨ। ਏਕ ਸਮਾਨ ਧਿਆਨ—ਇਕ-ਰਸ ਨਾਮ-ਧਿਆਨੀ ਹੋਏ ਰਹਿੰਦੇ ਹਨ। ਸੁ ਨਾਮੁ ਸੁਨੇ—ਨਾਮ ਨੂੰ ਸੁਣਿਆਂ। ਸੁਤੁ ਭਾਨ—ਸੂਰਜ ਦਾ ਪੁੱਤਰ, ਧਰਮ-ਰਾਜਾ। ਸੁ ਆਸ ਜਗਤ੍ਰ ਗੁਰੂ ਕੀ—ਜਗਤ ਦੇ ਗੁਰੂ (ਗੁਰੂ ਰਾਮਦਾਸ ਜੀ) ਦੀ ਆਸ-ਪਿਆਸ (ਲਗੀ ਰਹਿੰਦੀ ਹੈ)। ਪਾਰਸੁ ਭੇਟਿ—(ਜਿਸ ਗੁਰੂ ਅਮਰਦਾਸ ਜੀ ਨੇ) ਆਪਣੀ ਪਾਰਸ-ਰਸਾਇਣੀ ਛੁਹ ਨਾਲ। ਪਰਸੁ ਕਰ੍ਉ—(ਗੁਰੂ ਰਾਮਦਾਸ ਜੀ ਨੂੰ) ਪਾਰਸ ਕਰ ਦਿਤਾ ਹੈ।

*ਨੋਟ :* 'ਪਰਸੁ' ਇਹ ਸ਼ਬਦ 'ਪਾਰਸੁ' ਦਾ ਸੰਖਿਪਤ ਰੂਪ ਹੈ।

***ਅਰਥ :***

(ਨਾਮ ਦੀ ਬਰਕਤਿ ਸਦਕਾ) ਦਿਨ ਰਾਤ (ਜਗਿਆਸੂ) ਇਕ-ਰਸ ਨਾਮ-ਧਿਆਨੀ ਹੋਏ ਰਹਿੰਦੇ ਹਨ, ਨਾਮ ਨੂੰ ਸੁਣਿਆਂ ਸੂਰਜ ਦਾ ਪੁੱਤਰ (ਧਰਮ-ਰਾਜਾ) ਭੈ-ਭੀਤ ਹੋਇਆ ਰਹਿੰਦਾ ਹੈ।

ਦਾਸ (ਨਲ੍ਹ) ਭੱਟ ਕਥਨ ਕਰਦਾ ਹੈ, ਹੁਣ ਜਗਿਆਸੂਆਂ ਨੂੰ ਜਗਤ ਦੇ ਗੁਰੂ (ਗੁਰੂ ਰਾਮਦਾਸ ਜੀ ਦੇ ਚਰਨਾਂ) ਦੀ ਹੀ ਆਸ-ਪਿਆਸ ਲਗੀ ਰਹਿੰਦੀ ਹੈ, ਜੋ ਪਾਰਸੁ ਹੈ, ਜਿਸ ਨੇ ਆਪਣੀ ਛੁਹ ਨਾਲ (ਜਗਿਆਸੂਆਂ ਨੂੰ) ਪਾਰਸ ਕਰ ਦਿੱਤਾ ਹੈ।

**ਰਾਮਦਾਸੁ ਗੁਰੂ ਹਰਿ ਸਤਿ ਕੀਯਉ,**
**ਸਮਰਥ ਗੁਰੂ ਸਿਰਿ ਹਥੁ ਧਰ੍ਉ ॥੭॥੧੧॥**

*ਉਚਾਰਣ :*

ਕੀਯਉ—ਉਚਾਰਣ 'ਕੀਅਉ'। ਧਰ੍ਉ—ਉਚਾਰਣ 'ਧਰਿਅਉ'।

***ਪਦ ਅਰਥ :***

ਰਾਮਦਾਸੁ ਗੁਰੂ—ਸ੍ਰੀ ਰਾਮਦਾਸ ਗੁਰੂ ਜੀ ਨੇ। ਹਰਿ ਸਤਿ ਕੀਯਉ—ਹਰਿ ਨਾਮ ਦੀ ਬਖ਼ਸ਼ਸ਼ ਦੁਆਰਾ (ਜਗਿਆਸੂਆਂ ਨੂੰ) ਸਤਿ-ਸਰੂਪ ਹੀ ਬਣਾ ਦਿੱਤਾ।

***ਅਰਥ :***

ਸਤਿ ਸਰੂਪ ਹਰੀ ਨੇ ਗੁਰੂ ਰਾਮਦਾਸ ਜੀ ਨੂੰ (ਗੁਰੂ) ਸਥਾਪਿਤ ਕੀਤਾ। ਉਸ ਸਰਬ ਕਲਾ ਸਮਰੱਥ ਸਤਿਗੁਰੂ ਜੀ ਨੇ (ਜਗਿਆਸੂਆਂ ਦੇ) ਸਿਰ ਉਤੇ ਮੁਬਾਰਿਕ ਹੱਥ ਧਰਿਆ।੭।੧੧।

**ਅਬ ਰਾਖਹੁ ਦਾਸ ਭਾਟ ਕੀ ਲਾਜ ॥**
**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ,**
**ਹਰਨਾਖਸ ਫਾਰੇ ਕਰ ਆਜ ॥**

***ਪਦ ਅਰਥ :***

ਦਾਸ ਭਾਟ ਕੀ—ਦਾਸ ਭੱਟ (ਨਲ੍ਹ) ਦੀ। ਫਾਰੇ—(ਢਿੱਡ) ਪਾੜ ਕੇ। ਕਰ ਆਜ—ਹੱਥਾਂ ਦੇ ਨਹੁੰਆਂ ਨਾਲ।

***ਅਰਥ :***

(ਹੇ ਸਤਿਗੁਰੂ ਜੀ!) ਹੁਣ ਆਪਣੇ ਦਾਸ (ਨਲ੍ਹ) ਭੱਟ ਦੀ ਪੈਜ ਰਖੋ।

ਜਿਵੇਂ (ਆਪ ਜੀ ਨੇ ਨਰਸਿੰਘ ਵਿਚ ਆਪਣੀ ਕਲਾ ਵਰਤਾਅ ਕੇ) ਆਪਣੇ ਹੱਥਾਂ ਦੇ ਨਹੁੰਆਂ ਨਾਲ ਹਰਨਾਖ਼ਸ਼ ਦੈਂਤ (ਦਾ ਢਿੱਡ) ਪਾੜ ਕੇ ਭਗਤ ਪ੍ਰਹਿਲਾਦ ਦੀ ਪੈਜ ਰੱਖੀ ਸੀ।

**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ,**
**ਛੀਨਤ ਬਸਤ੍ਰ ਦੀਨ ਬਹੁ ਸਾਜ ॥**
**ਸੋਦਾਮਾ ਅਪਦਾ ਤੇ ਰਾਖਿਆ,**
**ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥**

*ਉਚਾਰਣ :*

ਤਿਹ—ਉਚਾਰ਼ਣ ਨਾਸਿਕਤਾ ਬਿਨਾ।

**ਪਦ ਅਰਥ :**

ਫੁਨਿ—ਫਿਰ। ਛੀਨਤ ਬਸਤ੍ਰ—(ਦੁਹਸਾਸਨ ਦੀ ਸਭਾ ਵਿਚ ਦ੍ਰੋਪਤੀ ਦੇ) ਬਸਤਰ ਖੁਸਦਿਆਂ। ਦੀਨ ਬਹੁ ਸਾਜ—ਬਥੇਰੇ ਸਾਜ (ਬਸਤਰ) ਮੁਹੱਈਆ (ਉਪਲਬਧ) ਕਰ ਦਿਤੇ। ਅਪਦਾ ਤੇ ਰਾਖਿਆ—(ਦਰਿਦ੍ਰਤਾ ਦੀ) ਬਿਪਤਾ ਤੋਂ ਬਚਾਅ ਲਿਆ। ਗਨਿਕਾ ਪੜ੍ਹਤ—ਵੇਸਵਾ (ਜੋ ਤੋਤੇ ਨਾਲ ਮਿਲ ਕੇ ਰਾਮ-ਨਾਮ) ਪੜ੍ਹਿਆ ਕਰਦੀ ਸੀ। ਪੂਰੇ ਤਿਹ ਕਾਜ—ਉਸ ਦੇ (ਲੋਕ-ਪਰਲੋਕ ਦੇ) ਕਾਰਜ ਸਵਾਰ ਦਿਤੇ।

**ਅਰਥ :**

ਹੇ ਸਮਰੱਥ ਗੁਰੂ ਜੀ! ਫਿਰ (ਜਿਵੇਂ ਆਪ ਜੀ ਨੇ ਸ੍ਰੀ ਕ੍ਰਿਸ਼ਨ ਜੀ ਵਿਚ ਆਪਣੀ ਕਲਾ ਵਰਤਾਅ ਕੇ ਦੁਹਸਾਸਨ ਦੀ ਸਭਾ ਵਿਚ) ਦ੍ਰੋਪਤੀ ਦੀ ਪੈਜ ਰਖੀ, ਉਸ ਦੇ ਬਸਤਰ ਖੁਸਦਿਆਂ (ਉਸ ਦੀ ਪਤਿ ਢਕ ਲਈ) ਬਥੇਰੇ ਸਾਜ (ਬਸਤਰ) ਮੁਹੱਈਆ (ਉਪਲਬਧ) ਕਰ ਦਿਤੇ।

ਸੁਦਾਮਾ (ਦਰਿਦ੍ਰਤਾ ਦੀ) ਬਿਪਤਾ ਤੋਂ ਬਚਾਅ ਲਿਆ, ਗਨਿਕਾ (ਜੋ ਤੋਤੇ ਨਾਲ ਮਿਲ ਕੇ ਰਾਮ-ਨਾਮ) ਪੜ੍ਹਿਆ ਕਰਦੀ ਸੀ, ਉਸ ਦੇ (ਲੋਕ-ਪਰਲੋਕ ਦੇ) ਕਾਰਜ ਸਵਾਰ ਦਿਤੇ।

**ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ,**
**ਰਾਖਹੁ ਦਾਸ ਭਾਟ ਕੀ ਲਾਜ ॥੮॥੧੨॥**

**ਪਦ ਅਰਥ :**

ਸੁਪ੍ਰਸੰਨ ਕਲਜੁਗ ਹੋਇ—(ਜਿਵੇਂ ਆਪ ਜੀ ਨੇ ਪਹਿਲੇ ਜੁਗਾਂ ਵਿਚ ਆਪਣੇ ਦਾਸਾਂ ਦੀ ਲਾਜ ਰਖੀ ਸੀ, ਹੁਣ) ਕਲਜੁਗ ਦੇ ਪਹਿਰੇ ਵਿਚ ਤ੍ਰੁਠ ਕੇ।

**ਅਰਥ :**

ਸ੍ਰੀ ਸਤਿਗੁਰੂ ਜੀ! (ਜਿਵੇਂ ਆਪ ਜੀ ਨੇ ਪਹਿਲੇ ਜੁਗਾਂ ਵਿਚ ਆਪਣੀ ਕਲਾ ਵਰਤਾਅ ਕੇ ਆਪਣੇ ਦਾਸਾਂ ਦੀ ਲਾਜ ਰਖੀ ਸੀ, ਹੁਣ) ਕਲਜੁਗ ਦੇ ਪਹਿਰੇ ਵਿਚ ਤ੍ਰੁਠ ਕੇ ਆਪਣੇ ਦਾਸ (ਨਲ੍ਹ) ਭੱਟ ਦੀ ਪੈਜ ਰਖੋ ਜੀ।੮।੧੨।

ਝੋਲਨਾ ॥ (ਛੰਦ ਦੀ ਕਿਸਮ)

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥**
**ਸਬਦੁ ਹਰਿ ਹਰਿ ਜਪੈ, ਨਾਮੁ ਨਵਨਿਧਿ ਅਪੈ,**
**ਰਸਨਿ ਅਹਿਨਿਸਿ ਰਸੈ, ਸਤਿ ਕਰਿ ਜਾਨੀਅਹੁ ॥**

*ਪਦ ਅਰਥ :*

ਪ੍ਰਾਨੀਅਹੁ—ਹੇ ਪ੍ਰਾਣਧਾਰੀ ਜੀਵੋ ! ਸਬਦੁ—ਗੁਰ-ਸ਼ਬਦ, ਗੁਰ-ਮੰਤ੍ਰ। ਨਾਮੁ ਨਵਨਿਧਿ—ਨਉ-ਨਿਧੀ ਨਾਮ, ਸਭ ਸ਼ਕਤੀਆਂ ਦਾ ਭੰਡਾਰ ਹਰੀ-ਨਾਮ। ਅਪੈ—ਧਾਰਨ ਕਰਦਾ ਹੈ, ਪ੍ਰਾਪਤ ਕਰਦਾ ਹੈ। ਰਸਨਿ—ਰਸਨਾ ਦੁਆਰਾ। ਅਹਿਨਿਸਿ—ਦਿਨ ਰਾਤ, ਹਰ ਵੇਲੇ। ਰਸੈ—ਰਸ ਮਾਣਦਾ ਹੈ। ਸਤਿ ਕਰਿ—ਸਤਿ ਸਤਿ ਕਰ ਕੇ, ਨਿਸਚੇ ਕਰ ਕੇ। ਜਾਨੀਅਹੁ—ਜਾਣਿਓ।

*ਅਰਥ :*

ਹੇ ਪ੍ਰਾਣਧਾਰੀ ਜੀਵੋ ! ਨਿਰੰਤਰ 'ਗੁਰੂ' 'ਗੁਰੂ' 'ਗੁਰੂ' 'ਗੁਰੂ' (ਗੁਰੂ ਦਾ ਬਖ਼ਸ਼ਿਆ 'ਵਾਹਿਗੁਰੂ' ਗੁਰ-ਮੰਤ੍ਰ) ਹੀ ਜਪਣ-ਜੋਗ ਜਪੁ ਹੈ।

ਸਤਿ ਸਤਿ (ਨਿਸਚੇ) ਕਰ ਕੇ ਜਾਣਿਓ ਕਿ ਜੋ ਜੀਵ ਗੁਰ-ਸ਼ਬਦ ਪ੍ਰਾਪਤ ਕਰ ਕੇ ਹਰਿ ਹਰਿ (ਨਾਮ-ਗੁਰ-ਮੰਤ੍ਰ) ਜਪਦਾ ਹੈ, ਉਹ (ਹਿਰਦੇ ਅੰਦਰੋਂ ਹੀ) ਨਉਨਿਧਿ ਨਾਮ ਪ੍ਰਾਪਤ ਕਰ ਲੈਂਦਾ ਹੈ ਅਤੇ ਫਿਰ ਉਹ ਦਿਨ ਰਾਤ ਰਸਨਾ ਦੁਆਰਾ (ਨਾਮ-ਅੰਮ੍ਰਿਤ ਦਾ) ਰਸ ਮਾਣਦਾ ਰਹਿੰਦਾ ਹੈ।

**ਫੁਨਿ ਪ੍ਰੇਮ ਰੰਗ ਪਾਈਐ, ਗੁਰਮੁਖਹਿ ਧਿਆਈਐ,**
**ਅੰਨ ਮਾਰਗ ਤਜਹੁ, ਭਜਹੁ ਹਰਿ ਗ੍ਯ੍ਯਾਨੀਅਹੁ ॥**
**ਬਚਨ ਗੁਰ ਰਿਦਿ ਧਰਹੁ, ਪੰਚ ਭੂ ਬਸਿ ਕਰਹੁ,**
**ਜਨਮੁ ਕੁਲ ਉਧਰਹੁ, ਦ੍ਵਾਰਿ ਹਰਿ ਮਾਨੀਅਹੁ ॥**

*ਉਚਾਰਣ :*

ਗੁਰਮੁਖਹਿ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਗ੍ਯ੍ਯਾਨੀਅਹੁ—ਉਚਾਰਣ 'ਗਿਆਨੀਅਹੁ'। ਉਧਰਹੁ—('ਉਧਾਰਹੁ' ਦਾ ਸੰਖਿਪਤ ਰੂਪ) ਉਚਾਰਣ ਕਰਨ ਲਗਿਆਂ 'ਉ' ਦਾ ਪੋਲਾ ਜਿਹਾ ਉਚਾਰਣ ਕਰ ਕੇ 'ਧ' ਦੀ ਧੁਨੀ 'ਤੇ ਵਿਸ਼ੇਸ਼ ਬਲ ਦਿਤਾ ਜਾਏ (ਦ੍ਰੁੱਤ ਕਰ ਕੇ 'ਉਧੱਰਹੁ' ਵਾਂਗ ਉਚਾਰਿਆ ਜਾਏ)। ਦ੍ਵਾਰਿ—ਉਚਾਰਣ 'ਦੁਆਰਿ'।

**ਪਦ ਅਰਥ :**

ਫੁਨਿ—ਫਿਰ। ਪ੍ਰੇਮ ਰੰਗ—ਪ੍ਰੇਮ ਦੀ ਰੰਗਣ। ਪਾਈਐ—ਪਾਈਦੀ ਹੈ। ਗੁਰਮੁਖਹਿ ਧਿਆਈਐ—(ਜੇ) ਗੁਰੂ ਦੇ ਅਨੁਸਾਰੀ ਹੋ ਕੇ ਧਿਆਉਣਾ ਕਰੀਏ। ਅੰਨ ਮਾਰਗ—ਹੋਰ ਸਾਰੇ (ਕਰਮ-ਕਾਂਡੀ) ਮਾਰਗ। ਤਜਹੁ—ਤਿਆਗ ਦੇਵੋ। ਭਜਹੁ ਹਰਿ—ਹਰਿ-ਨਾਮ ਦਾ ਭਜਨ ਕਰਦੇ ਰਵ੍ਹੋ। ਗ੍ਯਾਨੀਅਹੁ— ਗਿਆਨ ਦੇ ਚਾਹਵਾਨੋ! ਬਚਨ ਗੁਰ—ਗੁਰੂ ਦੇ ਬਚਨ। ਰਿਦਿ ਧਰਹੁ—ਹਿਰਦੇ ਵਿਚ ਧਾਰਨ ਕਰੋ। ਪੰਚ ਭੂ—ਪੰਜਾਂ ਤੱਤਾਂ ਦੀ ਸੂਖਮ ਅੰਸ਼ ਤੋਂ ਬਣੇ ਮਨ ਨੂੰ। ਬਸਿ—ਵਸ ਵਿਚ। ਜਨਮੁ ਕੁਲ—ਮਨੁੱਖਾ ਜਨਮ ਨੂੰ ਅਤੇ ਆਪਣੀਆਂ ਕੁਲਾਂ ਨੂੰ। ਉਧਰਹੁ—ਉੱਧਾਰ ਲਵੋਗੇ, ਭਵ-ਸਾਗਰ ਤੋਂ ਤਾਰ ਲਓਗੇ। ਦ੍ਵਾਰਿ ਹਰਿ—ਹਰਿ-ਪ੍ਰਭੂ ਦੇ ਦੁਆਰੇ 'ਤੇ, ਪ੍ਰਭੂ-ਦਰ 'ਤੇ। ਮਾਨੀਅਹੁ—ਸਨਮਾਨੇ ਜਾਓਗੇ।

**ਅਰਥ :**

ਸੋ, ਗੁਰਮੁਖਿ (ਗੁਰੂ ਦੇ ਅਨੁਸਾਰੀ) ਹੋ ਕੇ ਹਰਿ-ਨਾਮ ਨੂੰ ਧਿਆਉਣਾ ਕਰੀਏ, ਤਾਂ ਫਿਰ ਪ੍ਰੇਮ ਦੀ ਰੰਗਣ ਪਾ ਲਈਦੀ ਹੈ। ਇਸ ਲਈ, ਹੇ ਗਿਆਨ ਦੇ ਚਾਹਵਾਨੋ! ਹੋਰ ਸਾਰੇ (ਕਰਮ-ਕਾਂਡੀ) ਮਾਰਗ ਛਡ ਦਿਓ ਅਤੇ ਹਰਿ-ਨਾਮ ਦਾ ਭਜਨ ਕਰਦੇ ਰਵ੍ਹੋ।

ਗੁਰੂ ਦੇ ਅੰਮ੍ਰਿਤ-ਬਚਨਾਂ ਨੂੰ (ਸ਼ਰਧਾ-ਭਾਵਨੀ ਨਾਲ) ਹਿਰਦੇ ਵਿਚ ਧਾਰਨ ਕਰੋ, ਪੰਜਾਂ ਤੱਤਾਂ ਦੀ ਸੂਖਮ ਅੰਸ਼ ਤੋਂ ਬਣੇ ਮਨ ਨੂੰ ਵਸ ਵਿਚ ਕਰੋ, ਇਸ ਤਰ੍ਹਾਂ ਆਪਣੇ ਮਨੁੱਖਾ ਜਨਮ ਨੂੰ ਸਫਲ ਕਰ ਲਵੋਗੇ, ਆਪਣੀਆਂ ਕੁਲਾਂ ਨੂੰ ਭਵ-ਸਾਗਰ ਤੋਂ ਤਾਰ ਲਵੋਗੇ ਅਤੇ ਪ੍ਰਭੂ-ਦਰ 'ਤੇ ਸਨਮਾਨੇ ਜਾਓਗੇ।

**ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ,**
**ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥੧॥੧੩॥**

**ਪਦ ਅਰਥ :**

ਜਉ ਤ—ਜੇਕਰ। ਇਤ ਉਤ—ਇਥੇ ਉਥੇ ਦੇ, ਲੋਕ-ਪਰਲੋਕ ਦੇ। ਤੁਮ ਬੰਛਵਹੁ—ਤੁਸੀਂ ਚਾਹੁੰਦੇ ਹੋ।

**ਅਰਥ :**

ਹੇ ਪ੍ਰਾਣੀਓ! ਜੇਕਰ ਤੁਸੀਂ ਲੋਕ-ਪਰਲੋਕ ਦੇ ਸਾਰੇ ਸੁਖਾਂ ਨੂੰ ਚਾਹੁੰਦੇ ਹੋ

ਤਾਂ ਗੁਰੂ ਗੁਰੂ ਗੁਰੂ ਗੁਰੂ ਗੁਰੂ (ਭਾਵ, ਗੁਰੂ ਦਾ ਦ੍ਰਿੜ੍ਹਾਇਆ 'ਵਾਹਿਗੁਰੂ' ਗੁਰ-ਮੰਤ੍ਰ ਨਿਰੰਤਰ) ਜਪਦੇ ਰਵ੍ਹੋ, ਇਹ ਹੀ ਜਪਣ-ਜੋਗ ਜਪੁ ਹੈ।੧।੧੩।

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ ॥**
**ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ,**
**ਧ੍ਯਾਨੁ ਅਹਿਨਿਸਿ ਕਰਹੁ, ਬਚਨ ਗੁਰ ਰਿਦੈ ਧਰਿ ॥**

*ਉਚਾਰਣ :*

ਧ੍ਯਾਨ—ਉਚਾਰਣ 'ਧਿਆਨੁ'।

***ਪਦ ਅਰਥ :***

ਸਤਿ ਕਰਿ—ਸਤਿ ਸਤਿ ਕਰ ਕੇ, ਪੂਰਨ ਸ਼ਰਧਾ ਧਾਰ ਕੇ। ਅਗਮ—ਮਨ ਇੰਦਰੀਆਂ ਦੀ ਪਹੁੰਚ ਤੋਂ ਪਰੇ, ਵਾਹਿਗੁਰੂ। ਜਾਨੁ—ਜਾਣੋ। ਨਿਧਾਨੁ—ਖ਼ਜ਼ਾਨਾ। ਹਰਿ ਮਨਿ ਧਰਹੁ—ਹਰਿ-ਨਾਮ ਨੂੰ ਮਨ ਵਿਚ ਟਿਕਾਓ। ਧ੍ਯਾਨੁ ਅਹਿਨਿਸਿ ਕਰਹੁ—ਦਿਨ ਰਾਤ (ਹਰ ਵੇਲੇ) ਧਿਆਨ ਧਰੋ। ਬਚਨ ਗੁਰ—ਗੁਰੂ ਦੇ ਬਚਨ (ਉਪਦੇਸ਼)। ਰਿਦੈ ਧਰਿ—ਹਿਰਦੇ ਵਿਚ ਧਾਰਨ ਕਰ ਕੇ।

***ਅਰਥ :***

(ਹੇ ਪ੍ਰਾਣਧਾਰੀ ਜੀਵੋ !) ਸਤਿ ਕਰ ਕੇ (ਪੂਰਨ ਸ਼ਰਧਾ ਧਾਰ ਕੇ) ਗੁਰੂ ਗੁਰੂ ਗੁਰੂ ਗੁਰੂ ਗੁਰੂ (ਗੁਰੂ ਦਾ ਬਖ਼ਸ਼ਿਆ ਗੁਰ-ਮੰਤ੍ਰ ਨਿਰੰਤਰ) ਜਪੀ ਜਾਓ।

ਅਗਮ (ਮਨ-ਇੰਦਰੀਆਂ ਦੀ ਪਹੁੰਚ-ਪਕੜ ਤੋਂ ਪਰੇ) ਹਰੀ ਨੂੰ ਅਮੋਲਕ ਗੁਣਾਂ ਦਾ ਖ਼ਜ਼ਾਨਾ ਜਾਣੋ ਅਤੇ ਮਨ ਵਿਚ (ਦ੍ਰਿੜ੍ਹ ਕਰਕੇ) ਧਾਰਨ ਕਰੋ। ਗੁਰੂ ਦੇ ਬਚਨਾਂ (ਉਪਦੇਸ਼ਾਂ) ਨੂੰ ਹਿਰਦੇ ਵਿਚ ਧਾਰਨ ਕਰ ਕੇ ਦਿਨ ਰਾਤ ਉਸ ਦਾ ਧਿਆਨ ਧਰੋ।

**ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ,**
**ਸੰਤ ਗੁਰ ਸਿਖ ਤਰਹੁ ਨਾਮ ਸਚ ਰੰਗ ਸਰਿ ॥**
**ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ,**
**ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ ॥**

*ਉਚਾਰਣ :*

ਦ੍ਰਿੜੁ—'ੜੁ' ਉਚਾਰਣ ਭਾਰ-ਸਹਿਤ।

***ਪਦ ਅਰਥ :***

ਫੁਨਿ—ਫਿਰ। ਗੁਰੂ ਜਲ ਬਿਮਲ ਅਥਾਹ—ਗੁਰੂ (ਨਾਮ ਰੂਪ) ਨਿਰਮਲ-ਜਲ ਦਾ ਅਥਾਹ (ਸਰੋਵਰ) ਹੈ। ਬਿਮਲ—ਨਿਰਮਲ। ਮਜਨੁ ਕਰਹੁ—ਆਤਮ-ਇਸ਼ਨਾਨ ਕਰੋ। ਤਰਹੁ—ਤਰ ਜਾਓ। ਨਾਮ ਸਚ ਰੰਗ ਸਰਿ—ਸਚੇ ਨਾਮ ਦੇ ਪ੍ਰੇਮ-ਸਰੋਵਰ ਵਿਚ। ਰੰਗ ਸਰਿ—ਪ੍ਰੇਮ ਦੇ ਸਰੋਵਰ ਵਿਚ। ਨਿਰਵੈਰੁ ਨਿਰੰਕਾਰੁ ਨਿਰਭਉ ਜਪੈ—ਵੈਰ-ਰਹਿਤ, ਨਿਰ-ਅਕਾਰ ਅਤੇ ਭੈ-ਰਹਿਤ ਵਾਹਿਗੁਰੂ ਨੂੰ ਜਪਦਾ ਰਹਿੰਦਾ ਹੈ। ਪ੍ਰੇਮ ਗੁਰ ਸਬਦ ਰਸਿ—ਗੁਰ-ਸ਼ਬਦ ਦੇ ਪ੍ਰੇਮ-ਰਸ ਵਿਚ। ਕਰਤ ਦ੍ਰਿੜੁ—ਦ੍ਰਿੜ੍ਹ ਕਰਦਾ ਹੈ। ਭਗਤਿ ਹਰਿ—ਹਰੀ ਦੀ ਭਗਤੀ ਨੂੰ।

***ਅਰਥ :***

ਹੇ ਸੰਤ ਗੁਰਸਿਖੋ ! ਗੁਰੂ (ਨਾਮ ਰੂਪੀ) ਨਿਰਮਲ ਜਲ ਦਾ ਅਥਾਹ (ਸਰੋਵਰ) ਹੈ, ਇਸ ਵਿਚ ਆਤਮ-ਇਸ਼ਨਾਨ ਕਰੋ, ਸਚੇ ਨਾਮ ਦੇ ਪ੍ਰੇਮ-ਸਰੋਵਰ ਵਿਚ (ਤਾਰੀ ਲਾ ਕੇ) ਤਰ ਜਾਓ।

ਜੋ ਜੀਵ ਵੈਰ-ਰਹਿਤ ਅਤੇ ਭੈ-ਰਹਿਤ ਨਿਰੰਕਾਰ ਨੂੰ ਸਦਾ ਜਪਦਾ ਰਹਿੰਦਾ ਹੈ, ਸਤਿਗੁਰੂ ਉਸ (ਦੇ ਹਿਰਦੇ ਵਿਚ) ਹਰੀ ਦੀ ਪ੍ਰੇਮਾ-ਭਗਤੀ ਦ੍ਰਿੜ੍ਹ ਕਰ ਦੇਂਦਾ ਹੈ ਅਤੇ ਗੁਰ-ਸ਼ਬਦ ਦੇ ਪ੍ਰੇਮ-ਰਸ ਵਿਚ ਲੀਨ ਕਰ ਦੇਂਦਾ ਹੈ।

**ਮੁਗਧ ਮਨ ਭ੍ਰਮੁ ਤਜਹੁ, ਨਾਮੁ ਗੁਰਮੁਖਿ ਭਜਹੁ,**
**ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਸਤਿ ਕਰਿ ॥੨॥੧੪॥**

***ਪਦ ਅਰਥ :***

ਮੁਗਧ ਮਨ ਭ੍ਰਮੁ ਤਜਹੁ—ਮੂਰਖ ਮਨ ਦਾ ਭਰਮ ਤਿਆਗ ਦੇਵੋ, ਛਡ ਦੇਵੋ। ਗੁਰਮੁਖਿ—ਗੁਰੂ ਦੇ ਅਨੁਸਾਰੀ ਹੋ ਕੇ।

***ਅਰਥ :***

ਤਾਂ ਤੇ, ਜੀਵ ਨੂੰ ਮੂਰਖਤਾ ਵਲ ਧਕੇਲਣ ਵਾਲੇ ਮਨ ਦਾ ਭਰਮ ਛਡੋ, ਗੁਰੂ ਦੇ ਅਨੁਸਾਰੀ ਹੋ ਕੇ ਨਾਮ ਭਜੋ ਅਤੇ ਨਿਸਚਾ ਤੇ ਸ਼ਰਧਾ ਧਾਰ ਕੇ ਗੁਰੂ ਗੁਰੂ ਗੁਰੂ ਗੁਰੂ ਗੁਰੂ (ਭਾਵ, ਗੁਰੂ ਦਾ ਬਖ਼ਸ਼ਿਆ 'ਵਾਹਿਗੁਰੂ' ਗੁਰ-ਮੰਤ੍ਰ) ਨਿਰੰਤਰ ਜਪੀ ਜਾਓ।੨।੧੪।

**ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥**
**ਉਦਧਿ ਗੁਰੁ ਗਹਿਰ ਗੰਭੀਰ ਬੇਅੰਤ,**
**ਹਰਿ ਨਾਮ ਨਗ ਹੀਰ ਮਣਿ, ਮਿਲਤ ਲਿਵ ਲਾਈਐ ॥**

*ਪਦ ਅਰਥ :*

ਗੁਰੂ ਹਰਿ ਪਾਈਐ—ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਕਰਦਿਆਂ ਹੀ ਹਰਿ-ਪ੍ਰਭੂ ਪਾਈਦਾ ਹੈ। ਉਦਧਿ—ਜਲ ਦਾ ਸਮੁੰਦਰ। ਉਦਧਿ ਗੁਰੁ ਗਹਿਰ ਗੰਭੀਰ—ਗੁਰੂ ਗਹਿਰ-ਗੰਭੀਰ-ਸਾਗਰ ਹੈ। ਬੇਅੰਤੁ--ਅੰਤ-ਰਹਿਤ। ਹਰਿ ਨਾਮ ਨਗ ਹੀਰ ਮਣਿ—ਉਸ ਵਿਚ ਹਰੀ ਨਾਮ ਰੂਪੀ ਨਗ, ਹੀਰੇ ਅਤੇ ਮਣੀਆਂ ਹਨ। ਮਿਲਤ—ਮਿਲਦੇ ਹਨ। ਲਿਵ ਲਾਈਐ--(ਜੇ ਮਨ ਵਿਚ ਗੁਰੂ ਦੀ) ਲਿਵ ਲਾ ਲਈਏ।

*ਅਰਥ :*

ਗੁਰੂ ਦਾ (ਬਖ਼ਸ਼ਿਆ ਹੋਇਆ) ਗੁਰੁ ਗੁਰੁ (ਵਾਹਿਗੁਰੂ ਗੁਰ-ਮੰਤ੍ਰ) ਜਪਦੇ ਰਹੋ, ਗੁਰੂ ਗੁਰੂ ਕਰਦਿਆਂ ਹੀ ਹਰੀ-ਪ੍ਰਭੂ ਪਾਈਦਾ ਹੈ।

ਗੁਰੂ ਗਹਿਰ-ਗੰਭੀਰ ਬੇਅੰਤ ਗੁਣ-ਸਾਗਰ ਹੈ, ਉਸ ਵਿਚ ਹਰਿ-ਨਾਮ ਰੂਪੀ ਨਗ, ਹੀਰੇ, ਮਣੀਆਂ ਹਨ। (ਇਹ ਨਾਮ ਰੂਪ ਨਗ-ਹੀਰੇ) ਮਿਲਦੇ ਤਾਂ ਹਨ ਜੇ ਮਨ ਵਿਚ (ਗੁਰੂ ਦੀ ਨਿਰੰਤਰ) ਲਿਵ ਲਾਈ ਰਖੀਏ।

**ਫੁਨਿ ਗੁਰੂ ਪਰਮਲ ਸਰਸ, ਕਰਤ ਕੰਚਨ ਪਰਸ,**
**ਮੈਲੁ ਦੁਰਮਤਿ ਹਿਰਤ, ਸਬਦਿ ਗੁਰੁ ਧ੍ਯਾਈਐ ॥**
**ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ,**
**ਗ੍ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ ॥**

*ਉਚਾਰਣ :*

ਧ੍ਯਾਈਐ—ਉਚਾਰਣ 'ਧਿਆਈਐ'। ਗ੍ਯਾਨ—ਉਚਾਰਣ 'ਗਿਆਨ'। ਨਾਈਐ—'ਨ' ਦਾ ਉਚਾਰਣ ਭਾਰ-ਸਹਿਤ।

*ਪਦ ਅਰਥ :*

ਪਰਮਲ ਸਰਸ—ਚੰਦਨ ਤੋਂ ਵੀ ਅਧਿਕ। ਕੰਚਨ—ਸੋਨਾ। ਪਰਸ—ਆਪਣੀ ਪਾਰਸ-ਛੁਹ ਨਾਲ। ਮੈਲੁ ਦੁਰਮਤਿ—ਖੋਟੀ ਮਤਿ ਦੀ ਮੈਲ। ਹਿਰਤ—ਦੂਰ

ਕਰਦਾ ਹੈ। ਸਬਦਿ—ਉਪਦੇਸ਼ ਦੁਆਰਾ। ਧ੍ਯਾਈਐ—(ਗੁਰੂ ਗੁਰੂ ਹੀ) ਧਿਆਉਣਾ ਚਾਹੀਦਾ ਹੈ। ਅੰਮ੍ਰਿਤ ਪਰਵਾਹ—ਅੰਮ੍ਰਿਤ-ਨਾਮ ਦੇ ਸੋਮੇ (ਝਰਨੇ)। ਛੁਟਕੰਤ ਸਦ—ਸਦਾ ਝਰਦੇ ਰਹਿੰਦੇ ਹਨ। ਦੁਾਰਿ ਜਿਸੁ—ਜਿਸ (ਗੁਰੂ) ਦੇ ਦੁਆਰ ਉਤੇ। ਗ੍ਯਾਨ ਗੁਰ ਬਿਮਲ ਸਰ—ਗੁਰੂ ਗਿਆਨ ਦੇ ਨਿਰਮਲ ਸਰੋਵਰਾਂ ਵਿਚ। ਸੰਤ ਸਿਖ—ਹੇ ਸੰਤ ਗੁਰਸਿਖੋ! ਨਾਈਐ—ਆਤਮ-ਇਸ਼ਨਾਨ ਕਰਨਾ ਚਾਹੀਦਾ ਹੈ।

***ਅਰਥ :***

ਫਿਰ, ਗੁਰੂ ਚੰਦਨ ਅਤੇ ਪਾਰਸ ਤੋਂ ਵੀ ਵਿਸ਼ੇਸ਼ ਹੈ (ਚੰਦਨ ਨਿਰਗੰਧ ਕਾਠ ਨੂੰ ਸੁਗੰਧਿਤ ਕਰ ਦੇਂਦਾ ਹੈ) ਅਤੇ ਪਾਰਸ ਆਪਣੀ ਪਾਰਸ-ਛੁਹ ਨਾਲ ਲੋਹੇ ਨੂੰ ਸੋਨਾ ਬਣਾ ਦੇਂਦਾ ਹੈ, ਪਰ ਗੁਰੂ ਜੀਵ ਦੀ ਖੋਟੀ ਮਤਿ ਦੀ ਮੈਲ ਦੂਰ ਕਰ ਦੇਂਦਾ ਹੈ (ਅਤੇ ਉਸ ਨੂੰ ਨਿਰਮਲ ਹਰੀ ਨਾਲ ਅਭੇਦ ਕਰ ਕੇ ਹਰੀ ਵਰਗਾ ਹੀ ਕਰ ਦੇਂਦਾ ਹੈ); (ਤਾਂ ਤੇ) ਐਸੇ ਗੁਰੂ ਦੇ ਉਪਦੇਸ਼ ਦੁਆਰਾ ਗੁਰੂ ਗੁਰੂ ਹੀ ਧਿਆਉਣਾ ਚਾਹੀਦਾ ਹੈ।

ਹੇ ਸੰਤ ਗੁਰਸਿਖੋ! ਜਿਸ (ਗੁਰੂ) ਦੇ ਦੁਆਰ ਉਤੇ (ਭਾਵ, ਸਾਧ ਸੰਗਤਿ ਵਿਚ) ਸਦਾ ਅੰਮ੍ਰਿਤ-ਨਾਮ ਦੇ ਝਰਨੇ ਝਰਦੇ ਰਹਿੰਦੇ ਹਨ, ਗੁਰੂ ਦੇ ਨਿਰਮਲ ਗਿਆਨ ਦੇ ਇਹਨਾਂ ਗਿਆਨ-ਸਰੋਵਰਾਂ ਵਿਚ ਆਤਮ-ਇਸ਼ਨਾਨ ਕਰਨਾ ਚਾਹੀਦਾ ਹੈ।

**ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ,**
**ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥੩॥੧੫॥**

***ਪਦ ਅਰਥ :***

ਨਾਮੁ ਨਿਰਬਾਣੁ ਨਿਧਾਨੁ ਹਰਿ—ਨਿਰਬਾਣ ਪਦ (ਦੇ ਮੂਲ) ਹਰਿ-ਨਾਮ ਖ਼ਜ਼ਾਨੇ ਨੂੰ। ਉਰਿ ਧਰਹੁ—ਹਿਰਦੇ ਵਿਚ ਟਿਕਾਓ।

***ਅਰਥ :***

ਨਿਰਬਾਣ ਪਦ (ਪ੍ਰਦਾਨ ਕਰਨ ਵਾਲੇ) ਹਰਿ-ਨਾਮ ਖ਼ਜ਼ਾਨੇ ਨੂੰ ਹਿਰਦੇ ਵਿਚ ਟਿਕਾਓ ਅਤੇ ਸਦਾ ਗੁਰੂ ਗੁਰੁ ਗੁਰੁ (ਗੁਰੂ ਦਾ ਬਖ਼ਸ਼ਿਆ ਗੁਰ-ਮੰਤ੍ਰ ਵਾਹਿਗੁਰੂ ਵਾਹਿਗੁਰੂ) ਜਪੀ ਜਾਓ, ਗੁਰੂ ਗੁਰੂ ਕਰਨ ਨਾਲ ਹਰੀ ਨੂੰ ਪ੍ਰਾਪਤ ਕਰ ਸਕੀਦਾ ਹੈ।੩।੧੫।

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ ॥**
**ਜਾ ਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ,**
**ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ ॥**

*ਉਚਾਰਣ :*

ਤਰਹਿ-ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਮੰਨ ਰੇ—ਹੇ ਮਨ ! ਜਾ ਕੀ ਸੇਵ—ਜਿਸ ਦੀ ਸੇਵਾ, ਗੁਰ-ਸ਼ਬਦ ਦੀ ਕਮਾਈ ਸਦਕਾ। ਸਾਧਿਕ—ਸਾਧਨਾ ਕਰਨ ਵਾਲੇ, ਜਗਿਆਸੂ। ਸੁਰ ਅਸੁਰ ਗਣ—ਦੇਵਤੇ, ਦੈਂਤ, ਜਨ-ਸਮੂਹ। ਤਰਹਿ ਤੇਤੀਸ—ਤੇਤੀ ਕ੍ਰੋੜ ਦੇਵਤੇ ਤਰਦੇ ਆ ਰਹੇ ਹਨ। ਗੁਰ ਬਚਨ—(ਉਸ) ਗੁਰੂ ਦੇ ਬਚਨ। ਸੁਣਿ ਕੰਨ ਰੇ—ਕੰਨ ਦੇ ਕੇ ਸੁਣ, ਸਾਵਧਾਨ ਹੋ ਕੇ ਸੁਣ।

***ਅਰਥ :***

ਹੇ ਮਨ ! (ਸਾਸ ਗਿਰਾਸ) ਗੁਰੂ ਗੁਰੂ ਗੁਰੂ ਗੁਰੂ ਗੁਰੂ (ਗੁਰੂ ਦਾ ਬਖ਼ਸ਼ਿਆ ਗੁਰ-ਮੰਤ੍ਰ ਵਾਹਿਗੁਰੂ) ਹੀ ਜਪਦਾ ਰਹੁ।

ਜਿਸ ਦੀ ਸੇਵਾ (ਗੁਰ-ਸ਼ਬਦ ਦੀ ਕਮਾਈ) ਕਰਨ ਸਦਕਾ ਹੀ ਸ਼ਿਵ, ਸਿਧ ਅਤੇ ਸਾਧਕ (ਜਗਿਆਸੂ), ਦੇਵਤੇ, ਦੈਂਤ, ਜਨ-ਸਮੂਹ ਅਤੇ ਤੇਤੀ ਕ੍ਰੋੜ ਦੇਵਤੇ (ਭਵ-ਸਾਗਰ) ਤੋਂ ਤਰਦੇ ਆ ਰਹੇ ਹਨ, ਹੇ ਮਨ! ਉਸ ਗੁਰੂ ਦੇ ਬਚਨ ਕੰਨ ਦੇ ਕੇ (ਸਾਵਧਾਨ ਹੋ ਕੇ) ਸੁਣ।

**ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ,**
**ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ ॥**
**ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ,**
**ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ ॥**

*ਉਚਾਰਣ :*

ਤਰਹਿ, ਕਰਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਫੁਨਿ—ਫਿਰ। ਤਰਹਿ—ਤਰਦੇ ਆ ਰਹੇ ਹਨ। ਤੇ ਸੰਤ ਹਿਤ ਭਗਤ—ਉਹ

(ਗੁਰ-ਸ਼ਬਦ ਦੇ) ਹਿਤਕਾਰੀ ਸੰਤ-ਭਗਤ। ਤਰਿਓ—ਤਰ ਗਿਆ। ਗੁਰ ਮਿਲਤ—(ਗੁਰੂ ਨਾਨਕ ਦੇਵ ਜੀ) ਨੂੰ ਮਿਲ ਕੇ। ਮੁਨਿ ਜੰਨ ਰੇ—ਮੁਨੀ ਜਨ, ਮੁਨੀਸਰ ਲੋਕ ਵੀ। ਨਾਰਦਾਦਿ—ਨਾਰਦ ਆਦਿਕ ਰਿਸ਼ੀ। ਸਨਕਾਦਿ—ਬ੍ਰਹਮਾ ਦੇ ਪੁੱਤਰ ਸਨਕ ਆਦਿਕ। ਹਰਿ ਗੁਰਮੁਖਹਿ—ਗੁਰੂ ਦੁਆਰਾ ਹਰਿ-ਨਾਮ ਪ੍ਰਾਪਤ ਕਰ ਕੇ। ਤਰਹਿ ਇਕ ਨਾਮ ਲਗਿ—ਕੇਵਲ ਇਕ ਨਾਮ ਦੀ ਕਮਾਈ ਵਿਚ ਲਗ ਕੇ ਹੀ ਤਰੇ ਹਨ। ਤਜਹੁ—ਤਿਆਗੋ, ਛਡ ਦਿਓ। ਰਸ ਅੰਨ ਰੇ—ਹੋਰ ਹੋਰ ਰਸਾਂ ਨੂੰ।

***ਅਰਥ :***

ਫਿਰ, ਉਹ (ਗੁਰ-ਸ਼ਬਦ ਦੇ) ਹਿਤਕਾਰੀ ਸੰਤ-ਭਗਤ, ਜੋ ਪਿਆਰ ਸਹਿਤ ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਕਰਦੇ ਰਹਿੰਦੇ ਹਨ, (ਭਵ-ਸਾਗਰ ਤੋਂ) ਤਰਦੇ ਆ ਰਹੇ ਹਨ, ਗੁਰੂ ਨੂੰ ਮਿਲਣ ਕਰਕੇ ਪ੍ਰਹਿਲਾਦ ਭਗਤ (ਭਵ-ਸਾਗਰ) ਤੋਂ ਤਰ ਗਿਆ, ਕਈ ਮੁਨੀ ਲੋਕ ਵੀ ਤਰ ਗਏ।

ਨਾਰਦ ਆਦਿ ਰਿਸ਼ੀ ਅਤੇ ਬ੍ਰਹਮਾ ਦੇ ਪੁੱਤਰ ਸਨਕ ਆਦਿ (ਭਵ-ਸਾਗਰ ਤੋਂ) ਤਰੇ ਹਨ ਤਾਂ ਕੇਵਲ ਗੁਰੂ ਦੁਆਰਾ ਹਰਿ-ਨਾਮ ਦੀ ਪ੍ਰਾਪਤੀ ਕਰ ਕੇ ਹੀ, (ਇਸ ਲਈ ਹੇ ਮਨ!) ਹੋਰ ਸਾਰੇ ਰਸ ਛਡ ਦੇ ਅਤੇ ਕੇਵਲ ਨਾਮ ਦੀ ਕਮਾਈ ਵਿਚ ਜੁਟ ਜਾ, ਇਸ ਤਰ੍ਹਾਂ ਤੂੰ ਅਵੱਸ਼ ਭਵ-ਸਾਗਰ ਤੋਂ ਤਰ ਜਾਏਂਗਾ।

**ਦਾਸੁ ਬੇਨਤਿ ਕਹੈ, ਨਾਮੁ ਗੁਰਮੁਖਿ ਲਹੈ,**
**ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਮੰਨ ਰੇ ॥੪॥੧੬॥੨੯॥**

***ਪਦ ਅਰਥ :***

ਦਾਸੁ ਬੇਨਤਿ ਕਹੈ—ਸੇਵਕ (ਨਲ੍ਹ) ਭੱਟ ਬੇਨਤੀ ਕਰਦਾ ਹੈ। ਨਾਮੁ ਗੁਰਮੁਖਿ ਲਹੈ—ਗੁਰੂ ਦੁਆਰਾ ਹੀ (ਕੋਈ ਜੀਵ) ਨਾਮ ਪ੍ਰਾਪਤ ਕਰ ਸਕਦਾ ਹੈ।

***ਅਰਥ :***

ਗੁਰੂ ਦੁਆਰਾ ਹੀ (ਕੋਈ ਜੀਵ) ਨਾਮ ਪ੍ਰਾਪਤ ਕਰ ਸਕਦਾ ਹੈ। ਦਾਸ (ਨਲ੍ਹ) ਭੱਟ ਬੇਨਤੀ ਕਰਦਾ ਹੈ, ਹੇ (ਮੇਰੇ) ਮਨ! (ਤੂੰ ਵੀ ਨਾਮ-ਪ੍ਰਾਪਤੀ ਲਈ ਗੁਰੂ ਦਾ ਅਨੁਸਾਰੀ ਬਣ ਅਤੇ) ਗੁਰੂ ਗੁਰੁ ਗੁਰੂ ਗੁਰੁ ਗੁਰੂ (ਗੁਰੂ ਦਾ ਬਖ਼ਸ਼ਿਆ

'ਵਾਹਿਗੁਰੂ' ਗੁਰ-ਮੰਤ੍ਰ) ਜਪਦਾ ਰਹੁ ।੪।੧੬।੨੯।

[*ਨੋਟ:* ਇਥੇ ਸ੍ਰੀ 'ਨਲ੍ਯ' ਭੱਟ ਜੀ ਦੇ ਉਚਾਰਨ ਕੀਤੇ ਤਿੰਨ ਸ਼੍ਰੇਣੀਆਂ ਦੇ ਛੰਦਾਂ ਵਾਲੇ (੪+੮+੪) ੧੬ ਸਵੱਈਏ ਪੂਰੇ ਹੋ ਕੇ ਜੋੜ ੨੯ ਹੋ ਗਿਆ ਹੈ। ਅਗੋਂ ਸ੍ਰੀ 'ਗਯੰਦ' ਭੱਟ ਜੀ ਦੇ ਸਵੱਈਏ ਸ਼ੁਰੂ ਹੁੰਦੇ ਹਨ।]

**ਸਿਰੀ ਗੁਰੂ ਸਾਹਿਬੁ ਸਭ ਊਪਰਿ ॥**
**ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ ॥**
**ਸ੍ਰੀ ਪ੍ਰਹਲਾਦ ਭਗਤ ਉਧਰੀਅੰ ॥**
**ਹਸ੍ਤ ਕਮਲ ਮਾਥੇ ਪਰ ਧਰੀਅੰ ॥**

*ਉਚਾਰਣ:*

ਉਧਰੀਅੰ—('ਉਧਾਰੀਅੰ' ਦਾ ਸੰਖੇਪ ਰੂਪ) 'ਉ' ਦਾ ਪੋਲਾ ਜਿਹਾ ਉਚਾਰਣ ਕਰ ਕੇ 'ਧ' ਦੀ ਧੁਨੀ 'ਤੇ ਵਿਸ਼ੇਸ਼ ਬਲ ਦਿਤਾ ਜਾਏ (ਉਧੱਰੀਅੰ ਵਾਂਗ)। ਸ੍ਰੀ—'ਸ' ਮੁਕਤਾ ਹੈ, ਇਸ ਲਈ ਇਸ ਨੂੰ 'ਸਿਰੀ' ਉਚਾਰਨਾ ਗ਼ਲਤ ਹੈ।

***ਪਦ ਅਰਥ:***

ਸਭ ਊਪਰਿ—ਸਭਨਾਂ (ਦੇਵੀ ਦੇਵਤਿਆਂ) ਤੋਂ ਸਿਰਮੌਰ। ਸਤਜੁਗਿ—ਸਤਜੁਗ ਵਿਚ। ਜਿਨਿ—ਜਿਸ ਨੇ। ਧ੍ਰੂ ਪਰਿ—ਧ੍ਰੂ ਉਤੇ। ਉਧਰੀਅੰ—ਉੱਧਾਰ ਕੀਤਾ। ਹਸ੍ਤ ਕਮਲ—ਕਮਲ ਵਰਗੇ, ਭਾਵ, ਮੁਬਾਰਿਕ ਹੱਥ। ਧਰੀਅੰ—ਧਰੇ।

***ਅਰਥ:***

ਸ੍ਰੀ ਗੁਰੂ ਸਾਹਿਬ ਸਭਨਾਂ (ਦੇਵੀ ਦੇਵਤਿਆਂ) ਤੋਂ ਸਿਰਮੌਰ ਹੈ, ਜਿਸ ਨੇ ਸਤਜੁਗ ਵਿਚ ਧ੍ਰੂ ਭਗਤ ਉਤੇ ਕਿਰਪਾ ਕੀਤੀ (ਅਤੇ ਅਮਰ-ਪਦਵੀ ਬਖ਼ਸ਼ ਕੇ ਨਿਵਾਜਿਆ)।

(ਸ੍ਰੀ ਗੁਰੂ ਜੀ ਨੇ) ਸ੍ਰੀ ਪ੍ਰਹਿਲਾਦ ਭਗਤ ਜੀ ਦੇ ਮੱਥੇ 'ਤੇ ਕਮਲ ਵਰਗੇ, ਭਾਵ, ਮੁਬਾਰਿਕ ਹੱਥ ਧਰੇ ਅਤੇ ਉਸ ਨੂੰ (ਭਵ-ਸਾਗਰ ਤੋਂ) ਉੱਧਾਰ ਦਿਤਾ।

**ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ ॥**
**ਸਾਧਿਕ ਸਿਧ ਸਗਲ ਸਰਣਾਈ ॥**
**ਗੁਰ ਕੇ ਬਚਨ ਸਤਿ ਜੀਅ ਧਾਰਹੁ ॥**
**ਮਾਣਸ ਜਨਮੁ ਦੇਹ ਨਿਸ੍ਤਾਰਹੁ ॥**

*ਉਚਾਰਣ :*

ਅਲਖ—ਉਚਾਰਣ 'ਅ-ਲਖ'। ਲਖ੍ਯਾ—ਉਚਾਰਣ 'ਲਖਿਆ'। ਜੀਅ—'ਅ' ਦੀ ਧੁਨੀ ਦਾ 'ਆ' ਉਚਾਰਣ ਕਰਨਾ ਗ਼ਲਤ ਹੈ। ਨਿਸ੍ਤਾਰਹੁ- ਮੂਲ ਅੱਖਰ 'ਸ' ਅਤੇ ਪੈਰੀਂ ਅੱਖਰ 'ਤ' ਦੀ ਧੁਨੀ ਦਾ ਮਿਲਵਾਂ ਉਚਾਰਣ।

***ਪਦ ਅਰਥ :***

ਅਲਖ ਰੂਪ—ਸਮਝ-ਸੂਝ ਤੋਂ ਪਰੇ ਰੂਪ (ਦਾ ਰਹੱਸ)। ਜੀਅ—(ਅਲਪਗ) ਜੀਵਾਂ ਤੋਂ। ਲਖ੍ਯਾ ਨ ਜਾਈ—ਲਖਿਆ (ਜਾਣਿਆ) ਨਹੀਂ ਜਾ ਸਕਦਾ। ਸਤਿ ਜੀਅ ਧਾਰਹੁ—ਸਤਿ ਸਤਿ ਕਰਕੇ (ਪੂਰਨ ਭਰੋਸੇ ਸ਼ਰਧਾ ਭਾਵਨੀ ਸਹਿਤ) ਹਿਰਦੇ ਵਿਚ ਧਾਰਨ ਕਰੋ। ਮਾਣਸ ਜਨਮੁ ਦੇਹ—ਮਨੁੱਖਾ ਜਨਮ ਅਤੇ ਮਨੁੱਖਾ ਦੇਹੀ। ਨਿਸ੍ਤਾਰਹੁ—ਸਫਲ ਕਰ ਲਓ।

***ਅਰਥ :***

(ਗੁਰੂ ਜੀ ਦੇ) ਅਲੱਖ (ਸਮਝ-ਸੂਝ ਤੋਂ ਪਰੇ) ਰੂਪ (ਦਾ ਰਹੱਸ ਅਲਪਗ) ਜੀਵਾਂ ਤੋਂ ਲਖਿਆ ਨਹੀਂ ਜਾ ਸਕਦਾ।

ਸਿਧ ਸਾਧਕ ਆਦਿ ਸਾਰੇ (ਆਪਣੇ ਪਾਰ-ਉਤਾਰੇ ਲਈ) ਅਲੱਖ ਰੂਪ ਵਾਲੇ ਗੁਰੂ ਦੀ ਸ਼ਰਨ ਵਿਚ ਆਉਣਾ ਲੋਚਦੇ ਹਨ।

(ਹੇ ਸੰਸਾਰੀ ਜੀਵੋ !) ਗੁਰੂ ਦੇ ਬਚਨਾਂ ਨੂੰ ਸਤਿ ਕਰਕੇ (ਸ਼ਰਧਾ ਭਾਵਨੀ ਸਹਿਤ) ਹਿਰਦੇ ਵਿਚ ਧਾਰਨ ਕਰੋ।

ਇਸ ਤਰ੍ਹਾਂ ਮਨੁੱਖਾ ਜਨਮ ਅਤੇ ਮਨੁੱਖਾ ਦੇਹੀ ਨੂੰ ਸਫਲ ਕਰ ਲਓ।

**ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨ ਤਰਿਆ ਨ ਕੋਇ ॥**
**ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰ ਬਿਨੁ ਮੁਕਤਿ ਨ ਹੋਇ ॥**

***ਪਦ ਅਰਥ :***

ਖੇਵਟੁ—ਮਲਾਹ। ਗੁਰ ਪ੍ਰਸਾਦਿ—ਗੁਰੂ ਦੇ ਫ਼ਜ਼ਲ (ਕਿਰਪਾ) ਸਦਕਾ। ਮੁਕਤਿ—ਜਨਮ ਮਰਨ ਤੋਂ ਖਲਾਸੀ।

***ਅਰਥ :***

(ਜੀਵਾਂ ਦਾ ਭਵ-ਸਾਗਰ ਤੋਂ ਪਾਰ-ਉਤਾਰਾ ਕਰਨ ਲਈ) ਗੁਰੂ ਜਹਾਜ਼ ਹੈ, ਗੁਰੂ ਹੀ ਮਲਾਹ ਹੈ, ਗੁਰੂ ਤੋਂ ਬਿਨਾ ਕੋਈ ਜੀਵ (ਭਵ-ਸਾਗਰ ਤੋਂ) ਤਰ ਨਹੀਂ ਸਕਿਆ।

ਗੁਰੂ ਦੇ ਪ੍ਰਸਾਦ (ਫ਼ਜ਼ਲ) ਸਦਕਾ ਹੀ ਵਾਹਿਗੁਰੂ ਨੂੰ ਪਾ ਸਕੀਦਾ ਹੈ, ਗੁਰੂ ਤੋਂ ਬਿਨਾ ਕਿਸੇ ਜੀਵ ਦੀ (ਜਨਮ-ਮਰਨ ਤੋਂ) ਖਲਾਸੀ ਨਹੀਂ ਹੋ ਸਕਦੀ।

**ਗੁਰੁ ਨਾਨਕੁ, ਨਿਕਟਿ ਬਸੈ ਬਨਵਾਰੀ ॥**
**ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥**
**ਲਹਣੈ ਪੰਥੁ ਧਰਮ ਕਾ ਕੀਆ ॥**
**ਅਮਰਦਾਸ ਭਲੇ ਕਉ ਦੀਆ ॥**
**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਉ ॥**
**ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥**

*ਉਚਾਰਣ :*

ਥਪ੍ਉ, ਅਪ੍ਉ—ਉਚਾਰਣ 'ਥਪਿਅਉ', 'ਅਪਿਅਉ'। ਅਖੈ—ਉਚਾਰਣ 'ਅ+ਖੈ'। ਲਹਣਾ, ਲਹਣੈ—'ਹ' ਦਾ ਉਚਾਰਣ 'ਹਿ' ਵਾਂਗ ਨਹੀਂ। ਸ੍ਰੀ—'ਸ' ਮੁਕਤਾ ਹੈ, ਇਸ ਦਾ ਉਚਾਰਣ 'ਸਿਰੀ' ਕਰਨਾ ਗਲਤ ਹੈ।

***ਪਦ ਅਰਥ :***

ਨਿਕਟਿ ਬਸੈ ਬਨਵਾਰੀ—ਜਗਤ-ਵਾੜੀ ਦੇ ਮਾਲਕ ਵਾਹਿਗੁਰੂ ਦੇ ਨੇੜੇ (ਹਜ਼ੂਰੀ ਵਿਚ) ਵਸਦਾ ਹੈ। ਤਿਨਿ—ਤਿਸ (ਗੁਰੂ ਨਾਨਕ ਦੇਵ ਜੀ) ਨੇ। ਲਹਣਾ ਥਾਪਿ—ਭਾਈ ਲਹਣਾ (ਜੀ) ਨੂੰ ਗੁਰੂ ਥਾਪ ਕੇ। ਜੋਤਿ ਜਗਿ ਧਾਰੀ—ਜਗਤ ਵਿਚ ਗੁਰੂ-ਜੋਤਿ ਪ੍ਰਕਾਸ਼ਮਾਨ ਕੀਤੀ। ਪੰਥੁ ਧਰਮ ਕਾ—(ਗੁਰਮਤਿ) ਧਰਮ ਦਾ ਰਾਹ। ਕੀਆ—ਪ੍ਰਚਲਤ ਕੀਤਾ। ਦੀਆ—(ਗੁਰੂ-ਪਦ ਵਾਲਾ ਮਰਾਤਬਾ) ਦਿਤਾ (ਬਖ਼ਸ਼ਿਆ)। ਥਿਰੁ ਥਪ੍ਉ—ਸਦਾ-ਥਿਰ (ਗੁਰੂ) ਅਸਥਾਪਨ ਕੀਤਾ। ਅਖੈ ਨਿਧਿ—ਕਦੇ ਨਾ ਨਿਖੁੱਟਣ ਵਾਲਾ ਹਰਿ-ਨਾਮ-ਖ਼ਜ਼ਾਨਾ। ਅਪ੍ਉ—ਅਰਪਿਆ, ਅਰਪਨ ਕੀਤਾ।

***ਅਰਥ :***

ਸ੍ਰੀ ਗੁਰੂ ਨਾਨਕ ਦੇਵ (ਜੀ ਅੰਤਰ-ਆਤਮੇ) ਜਗਤ-ਵਾੜੀ ਦੇ ਮਾਲਕ ਵਾਹਿਗੁਰੂ ਦੇ ਨੇੜੇ (ਹਜ਼ੂਰੀ ਵਿਚ) ਵਸਦਾ ਹੈ।

ਤਿਸ (ਗੁਰੂ ਨਾਨਕ ਦੇਵ ਜੀ) ਨੇ ਭਾਈ ਲਹਣਾ (ਜੀ) ਨੂੰ (ਗੁਰੂ ਅੰਗਦ ਜੀ ਦੇ ਰੂਪ ਵਿਚ) ਗੁਰੂ ਥਾਪ ਕੇ ਸੰਸਾਰ ਵਿਚ ਗੁਰੂ-ਜੋਤਿ-ਇਸਥਿਤ (ਪ੍ਰਕਾਸ਼ਮਾਨ) ਕੀਤੀ।

ਭਾਈ ਲਹਣਾ (ਜੀ) ਨੇ ਅਗੋਂ (ਓਸੇ ਹੀ ਗੁਰਮਤਿ) ਧਰਮ ਦਾ ਰਾਹ ਪ੍ਰਚਲਤ ਕੀਤਾ ਅਤੇ (ਗੁਰੂ-ਪਦ ਵਾਲਾ ਮਰਾਤਬਾ, ਗੁਰੂ) ਅਮਰਦਾਸ (ਜੀ) ਭੱਲੇ ਨੂੰ ਬਖ਼ਸ਼ਿਆ।

ਤਿਸ (ਗੁਰੂ ਅਮਰਦਾਸ ਜੀ) ਨੇ ਸ੍ਰੀ ਰਾਮਦਾਸ (ਜੀ) ਸੋਢੀ ਨੂੰ ਸਦਾ-ਥਿਰ (ਗੁਰੂ) ਅਸਥਾਪਨ ਕੀਤਾ ਅਤੇ ਕਦੇ ਨਾ ਨਿਖੁੱਟਣ ਵਾਲਾ ਹਰਿ-ਨਾਮ-ਖ਼ਜ਼ਾਨਾ ਅਰਪਿਆ (ਅਰਪਨ ਕੀਤਾ)।

**ਅਪ੍ਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ,**
**ਗੁਰ ਸੇਵਾ ਕਰਿ ਫਲੁ ਲਹੀਅੰ॥**
**ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ,**
**ਪਰਮਾਨੰਦ ਗੁਰਮੁਖਿ ਕਹੀਅੰ॥**

*ਉਚਾਰਣ :*

ਅਪ੍ਉ—ਉਚਾਰਣ 'ਅਪਿਅਉ'। ਚਹੁ, ਬੰਦਹਿ, ਪਾਵਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਅਪ੍ਉ—ਅਰਪਨ ਕੀਤਾ। ਅਖੈ ਨਿਧਿ—ਨਾ ਨਿਖੁੱਟਣ ਵਾਲਾ ਨਾਮ-ਖ਼ਜ਼ਾਨਾ। ਚਹੁ ਜੁਗਿ—ਚਹੁੰਆਂ ਜੁਗਾਂ ਪ੍ਰਯੰਤ। ਫਲੁ ਲਹੀਅੰ—(ਨਾਮ-ਅੰਮ੍ਰਿਤ) ਫਲ ਪ੍ਰਾਪਤ ਕਰੀਦਾ ਹੈ। ਬੰਦਹਿ—ਨਮਸਕਾਰਦੇ ਹਨ। ਸਰਣਿ—(ਗੁਰੂ ਦੀ) ਸ਼ਰਨ ਵਿਚ। ਸੁਖੁ ਪਾਵਹਿ—ਆਤਮ-ਸੁਖ ਪ੍ਰਾਪਤ ਕਰਦੇ ਹਨ। ਪਰਮਾਨੰਦ ਗੁਰਮੁਖਿ ਕਹੀਅੰ—ਪਰਮ-ਅਨੰਦੀ ਅਵਸਥਾ ਨੂੰ ਪ੍ਰਾਪਤ ਹੋਏ ਹੋਏ ਗੁਰਮੁਖ ਜਨ ਆਖੀਦੇ ਹਨ।

***ਅਰਥ :***

(ਗੁਰੂ ਅਮਰਦਾਸ ਜੀ ਨੇ) ਚਹੁੰਆਂ ਜੁਗਾਂ ਪ੍ਰਯੰਤ ਨਾ-ਨਿਖੁੱਟਣ ਵਾਲਾ ਹਰਿ-ਨਾਮ ਖ਼ਜ਼ਾਨਾ (ਗੁਰੂ ਰਾਮਦਾਸ ਜੀ ਨੂੰ) ਅਰਪਣ ਕੀਤਾ; ਗੁਰੂ ਦੀ ਸੇਵਾ ਕਰਕੇ ਬਖ਼ਸ਼ਸ਼ ਵਜੋਂ ਹੀ ਨਾਮ-ਅੰਮ੍ਰਿਤ-ਫਲ ਪ੍ਰਾਪਤ ਕੀਤਾ ਜਾ ਸਕਦਾ ਹੈ।

ਜੋ ਜੀਵ (ਗੁਰੂ ਦੇ) ਚਰਨ-ਕਮਲਾਂ ਨੂੰ ਨਮਸਕਾਰ ਕਰਦੇ ਹਨ, (ਗੁਰੂ ਦੀ) ਸ਼ਰਨ ਵਿਚ ਰਹਿ ਕੇ ਆਤਮ-ਸੁਖ ਪ੍ਰਾਪਤ ਕਰ ਲੈਂਦੇ ਹਨ, ਉਹ ਪਰਮ-ਅਨੰਦ ਅਵਸਥਾ ਦੀ ਪ੍ਰਾਪਤੀ ਵਾਲੇ ਗੁਰਮੁਖ ਜਨ ਆਖੀਦੇ ਹਨ।

**ਪਰਤਖਿ ਦੇਹ ਪਾਰਬ੍ਰਹਮੁ ਸੁਆਮੀ,**
**ਆਦਿ ਰੂਪਿ ਪੋਖਣ ਭਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ,**
**ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥**

*ਉਚਾਰਣ :*

ਜਾ—[ਪੜਨਾਂਵ] ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਸ੍ਰੀ—'ਸ' ਦੀ ਮੁਕਤਾ ਧੁਨੀ ਹੈ, ਇਸ ਸ਼ਬਦ ਦਾ 'ਸਿਰੀ' ਉਚਾਰਣ ਕਰਨਾ ਗ਼ਲਤ ਹੈ।

***ਪਦ ਅਰਥ :***

ਪਰਤਖਿ ਦੇਹ—ਦੇਹ (ਸਰੂਪ) ਵਿਚ ਪਰਤੱਖ। ਆਦਿ ਰੂਪਿ—ਆਦਿ ਕਾਲ ਤੋਂ ਵਿਆਪਕ ਰੂਪ ਵਿਚ। ਪੋਖਣ ਭਰਣੰ—(ਸਭਨਾਂ ਨੂੰ) ਪਾਲਣ ਪੋਸਣ ਵਾਲਾ। ਸਤਿਗੁਰੁ ਗੁਰੁ—ਸ਼੍ਰੋਮਣੀ ਸਤਿਗੁਰੂ। ਸਤਿਗੁਰੁ ਗੁਰੁ ਸੇਵਿ—(ਅਜਿਹੇ) ਸ਼੍ਰੋਮਣੀ ਸਤਿਗੁਰੂ ਨੂੰ ਨਿਰੰਤਰ ਸੇਂਵਦਾ ਰਹੁ। ਅਲਖ ਗਤਿ ਜਾ ਕੀ—ਜਿਸ (ਗੁਰੂ ਰਾਮਦਾਸ ਜੀ) ਦੀ ਲੀਲ੍ਹਾ ਮਨੁੱਖੀ ਸੂਝ-ਸਮਝ ਤੋਂ ਪਰੇ ਹੈ। ਤਾਰਣ ਤਰਣੰ—(ਜੀਵਾਂ ਨੂੰ ਭਵ-ਸਾਗਰ ਤੋਂ) ਤਾਰਨ ਲਈ ਜਹਾਜ਼।

***ਅਰਥ :***

ਆਦਿ ਕਾਲ ਤੋਂ ਵਿਆਪਕ ਰੂਪ ਵਿਚ ਸਭਨਾਂ ਨੂੰ ਪਾਲਣ ਪੋਸਣ ਵਾਲਾ ਪਾਰਬ੍ਰਹਮ ਸੁਆਮੀ, ਗੁਰੂ ਰਾਮਦਾਸ ਜੀ ਦੀ ਦੇਹ (ਸਰੂਪ) ਵਿਚ ਪਰਤੱਖ ਹੋ ਕੇ (ਵਰਤ ਰਿਹਾ) ਹੈ।

ਸ੍ਰੀ ਗੁਰੂ ਰਾਮਦਾਸ (ਜੀ) (ਜੀਵਾਂ ਨੂੰ ਭਵ-ਸਾਗਰ ਤੋਂ) ਤਾਰਨ ਲਈ ਜਹਾਜ਼-ਰੂਪ ਹੈ। ਅਜਿਹੇ ਸ਼੍ਰੋਮਣੀ ਸਤਿਗੁਰੂ (ਜੀ) ਨੂੰ ਨਿਰੰਤਰ ਸੇਂਵਦਾ ਰਹੁ, ਜਿਸ ਦੀ ਲੀਲ੍ਹਾ ਮਨੁੱਖੀ ਸਮਝ-ਸੂਝ ਤੋਂ ਪਰੇ ਹੈ।੧।

**ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ,**
**ਕਰਿ ਬਿਚਿਤਿ ਚਾਓ ॥**
**ਆਨੰਦੁ ਨਿਤ ਮੰਗਲੁ, ਗੁਰ ਦਰਸਨੁ ਸਫਲੁ ਸੰਸਾਰਿ ॥**

*ਉਚਾਰਣ :*

ਜਿਹ—ਉਚਾਰਣ ਨਾਸਿਕਤਾ ਬਿਨਾ। ਜਪਹਿ—'ਹਿ' ਦਾ ਉਚਾਰਣ ਨਾਸਕੀ।

***ਪਦ ਅਰਥ :***

ਜਿਹ—ਜਿਸ (ਸਤਿਗੁਰੂ ਰਾਮਦਾਸ ਜੀ) ਦੀ। ਅੰਮ੍ਰਿਤ ਬਚਨ ਬਾਣੀ—ਅੰਮ੍ਰਿਤ-ਬਚਨ ਰੂਪ ਬਾਣੀ। ਸਾਧੂ ਜਨ ਜਪਹਿ—(ਗੁਰਮਤਿ ਸਾਧਨਾ ਕਰਨ ਵਾਲੇ) ਸਾਧੂ ਜਨ ਗਾਉਂਦੇ ਹਨ। ਕਰਿ ਬਿਚਿਤਿ ਚਾਓ—ਚਿਤ ਵਿਚ ਵਿਸ਼ੇਸ਼ ਉਤਸ਼ਾਹ ਧਾਰਨ ਕਰ ਕੇ। ਸੰਸਾਰਿ—ਸੰਸਾਰ ਵਿਚ।

***ਅਰਥ :***

ਜਿਸ (ਸਤਿਗੁਰੂ ਰਾਮਦਾਸ ਜੀ) ਦੀ ਅੰਮ੍ਰਿਤ-ਬਚਨ ਰੂਪ ਬਾਣੀ, ਗੁਰਮਤਿ ਸਾਧਨਾ ਕਰਨ ਵਾਲੇ ਸਾਧੂ ਜਨ ਚਿਤ ਵਿਚ ਵਿਸ਼ੇਸ਼ ਉਤਸ਼ਾਹ ਧਾਰਨ ਕਰ ਕੇ ਗਾਉਂਦੇ ਹਨ।

ਗੁਰੂ ਦਾ ਦਰਸ਼ਨ ਸੰਸਾਰ ਵਿਚ ਸੰਸਾਰੀ ਜੀਵਾਂ ਦਾ ਜੀਵਨ ਸਫਲ ਕਰਨ ਵਾਲਾ ਹੈ (ਜਿਸ ਸਦਕਾ ਜੀਵਨ ਪ੍ਰਯੰਤ) ਸਦਾ ਆਤਮਿਕ ਅਨੰਦ-ਮੰਗਲਾਚਾਰ ਬਣਿਆ ਰਹਿੰਦਾ ਹੈ।

**ਸੰਸਾਰਿ ਸਫਲੁ ਗੰਗਾ ਗੁਰ ਦਰਸਨੁ,**
**ਪਰਸਨ ਪਰਮ ਪਵਿਤ੍ਰ ਗਤੇ ॥**
**ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ,**
**ਹਰਿ ਜਨ ਸਿਵ ਗੁਰ ਗ੍ਯਾਨਿ ਰਤੇ ॥**

*ਉਚਾਰਣ :*

ਪਵਿਤ੍ਰ—ਮੂਲ ਅੱਖਰ 'ਤ' ਪੈਰੀਂ ਅੱਖਰ 'ਰ' ਦਾ ਮਿਲਵਾਂ ਉਚਾਰਣ। ਜੀਤਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਗ੍ਯਾਨਿ—ਉਚਾਰਣ 'ਗਿਆਨਿ'।

***ਪਦ ਅਰਥ :***

ਸੰਸਾਰਿ—ਸੰਸਾਰ ਵਿਚ। ਗੰਗਾ ਗੁਰ ਦਰਸਨੁ—ਗੁਰੂ ਦਾ ਸਫਲ ਦਰਸ਼ਨ ਹੀ ਗੰਗਾ-ਜਲ ਹੈ। ਪਰਸਨ—ਦਰਸ਼ਨ ਪਰਸਨ ਵਾਲਿਆਂ ਨੂੰ। ਗਤੇ—ਗਤੀ, ਅਵਸਥਾ। ਜੀਤਹਿ—ਜਿਤ ਲੈਂਦੇ ਹਨ। ਪਤਿਤ—ਕਰਮ ਧਰਮ ਤੋਂ ਡਿਗੇ ਹੋਏ। ਜੇ ਪ੍ਰਾਣੀ—ਜਿਹੜੇ ਜੀਵ। ਹਰਿ ਜਨ—ਹਰੀ ਦੇ ਸੇਵਕ। ਸਿਵ—ਕਲਿਆਣਕਾਰੀ। ਸਿਵ ਗੁਰ ਗ੍ਯਾਨਿ ਰਤੇ—ਸਤਿਗੁਰੂ ਦੇ ਕਲਿਆਣਕਾਰੀ ਆਤਮ-ਗਿਆਨ ਵਿਚ ਰੰਗੇ ਜਾ ਕੇ।

**ਅਰਥ :**

(ਸੰਤ ਗੁਰਸਿੱਖਾਂ ਲਈ) ਸੰਸਾਰ ਵਿਖੇ ਗੁਰੂ ਦਾ ਸਫਲ ਦਰਸ਼ਨ ਹੀ ਗੰਗਾ-ਜਲ ਹੈ, (ਗੁਰੂ ਦੇ ਪਾਵਨ) ਦਰਸ਼ਨ ਪਰਸਨ ਵਾਲਿਆਂ ਨੂੰ ਪਰਮ ਪਵਿੱਤਰ ਅਵਸਥਾ ਪ੍ਰਾਪਤ ਹੋ ਜਾਂਦੀ ਹੈ।

ਜਿਹੜੇ ਜੀਵ ਕਰਮ ਧਰਮ ਤੋਂ ਡਿਗੇ ਹੋਏ ਵੀ ਹੁੰਦੇ ਹਨ, ਸਤਿਗੁਰੂ ਦੇ ਕਲਿਆਣਕਾਰੀ ਆਤਮ-ਗਿਆਨ ਵਿਚ ਰੰਗੀਜ ਕੇ ਹਰੀ ਦੇ ਸੇਵਕ ਬਣ ਜਾਂਦੇ ਹਨ ਅਤੇ ਜਮ-ਲੋਕ ਨੂੰ ਜਿਤ ਲੈਂਦੇ ਹਨ, (ਭਾਵ, ਜਮ-ਪੁਰੀ ਦੇ ਦੂਤ ਵੀ ਉਹਨਾਂ ਦੇ ਅਧੀਨ ਹੋ ਜਾਂਦੇ ਹਨ)।

**ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ,**
**ਮੁਨਿ ਬੰਛਹਿ ਜਾ ਕੀ ਸਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ,**
**ਸ੍ਰੀ ਰਾਮਦਾਸੁ ਤਾਰਣ ਤਰਣੰ ॥੨॥**

*ਉਚਾਰਣ :*

ਬੰਛਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਜਾ—(ਪੜਨਾਂਉਂ) ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਿਨਾ।

**ਪਦ ਅਰਥ :**

ਰਘੁਬੰਸਿ—ਰਘੂ ਰਾਜੇ ਦੇ ਕੁਲ ਵਿਚ। ਤਿਲਕੁ—ਸ਼੍ਰੋਮਣੀ। ਦਸਰਥ ਘਰਿ—ਰਾਜਾ ਦਸਰਥ ਦੇ ਘਰ ਵਿਚ (ਜਨਮਿਆ ਸ੍ਰੀ ਰਾਮਚੰਦਰ ਜੀ)। ਮੁਨਿ ਬੰਛਹਿ ਜਾ ਕੀ ਸਰਣੰ—(ਵਸ਼ਿਸ਼ਟ) ਮੁਨੀ ਆਦਿ ਜਿਸ ਦੀ ਸ਼ਰਨ ਲੋਚਦੇ ਹਨ। ਅਲਖ ਗਤਿ—ਮਨੁੱਖੀ ਸਮਝ-ਸੂਝ ਤੋਂ ਪਰੇ ਲੀਲ੍ਹਾ। ਜਾ ਕੀ—ਜਿਸ ਸਤਿਗੁਰੂ ਦੀ। ਤਾਰਣ ਤਰਣੰ—(ਭਵ-ਸਾਗਰ ਤੋਂ) ਤਾਰਨ ਲਈ ਜਹਾਜ਼ ਸਮਾਨ।

**ਅਰਥ :**

ਰਘੂ ਰਾਜੇ ਦੇ ਕੁਲ ਵਿਚ (ਰਾਜਾ) ਦਸਰਥ ਦੇ ਘਰ (ਜਨਮੇ) ਸ਼੍ਰੋਮਣੀ ਅਤੇ ਸੁੰਦਰ (ਮੰਨੇ ਜਾਂਦੇ ਸ੍ਰੀ ਰਾਮਚੰਦਰ ਜੀ) ਅਤੇ (ਵਸ਼ਿਸ਼ਟ ਅਤੇ ਬਿਆਸ) ਮੁਨੀ ਆਦਿ, ਜਿਸ (ਸਤਿਗੁਰੂ) ਦੀ ਸ਼ਰਨ (ਪੈਣਾ) ਲੋਚਦੇ ਹਨ, ਉਹ ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀਵਾਂ ਨੂੰ (ਭਵਜਲ ਤੋਂ) ਤਾਰਨ ਲਈ ਬੋਹਿਥ (ਜਹਾਜ਼)

ਸਮਾਨ ਹੈ। ਹੇ ਮਨ! ਉਸ ਸਤਿਗੁਰੂ ਨੂੰ ਹੀ ਨਿਰੰਤਰ ਸੇਂਵਦਾ ਰਹੁ, ਜਿਸ ਦੀ ਲੀਲ੍ਹਾ ਮਨੁੱਖੀ ਸਮਝ-ਸੂਝ ਤੋਂ ਪਰੇ ਹੈ।੨।

**ਸੰਸਾਰੁ ਅਗਮ ਸਾਗਰੁ,**
**ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ॥**
**ਜਗਿ ਜਨਮ ਮਰਣੁ ਭਗਾ, ਇਹ ਆਈ ਹੀਐ ਪਰਤੀਤਿ॥**

*ਉਚਾਰਨ :*

ਪਾਯਾ—ਉਚਾਰਨ 'ਪਾਇਆ'।

***ਪਦ ਅਰਥ :***

ਅਗਮ ਸਾਗਰੁ—ਅਥਾਹ ਸਮੁੰਦਰ। ਤੁਲਹਾ—ਦਰੀਆ ਪਾਰ ਕਰਨ ਲਈ ਲਕੜੀ ਦੇ ਤਖ਼ਤਿਆਂ ਦਾ ਬੱਧਾ ਹੋਇਆ ਤਖ਼ਤਾ, ਇਥੇ ਭਾਵ ਬੋਹਿਥ (ਜਹਾਜ਼) ਤੋਂ ਹੈ। ਗੁਰੂ ਮੁਖਿ ਪਾਯਾ—ਗੁਰੂ ਦੁਆਰਾ (ਹਰਿ-ਨਾਮ) ਪਾਇਆ ਹੈ। ਗੁਰੂ ਮੁਖਿ—ਗੁਰਮੁਖਿ, ਗੁਰੂ ਦੁਆਰਾ। ਜਗਿ ਜਨਮ ਮਰਣੁ ਭਗਾ—ਜਗਤ ਵਿਚ ਬਾਰ ਬਾਰ ਜੰਮਣਾ ਮਰਨਾ (ਆਵਾ-ਗਵਨ) ਮਿਟ ਗਿਆ। ਇਹ ਆਈ ਹੀਐ ਪਰਤੀਤਿ—ਹਿਰਦੇ ਵਿਚ ਇਹ ਦ੍ਰਿੜ੍ਹਤਾ ਆ ਗਈ। ਹੀਐ—ਹਿਰਦੇ ਵਿਚ।

***ਅਰਥ :***

ਸੰਸਾਰ ਅਥਾਹ ਸਾਗਰ ਹੈ, (ਭਵ-ਸਾਗਰ ਤੋਂ ਤਾਰਨ ਲਈ) ਬੋਹਿਥਾ ਹਰਿ ਨਾਮ ਹੈ। (ਜਿਨ੍ਹਾਂ ਵਡਭਾਗੇ ਜੀਵਾਂ ਨੇ) ਗੁਰੂ ਦੁਆਰਾ (ਹਰਿ-ਨਾਮ) ਪ੍ਰਾਪਤ ਕੀਤਾ, ਉਹਨਾਂ ਦੇ ਹਿਰਦੇ ਵਿਚ ਇਹ ਦ੍ਰਿੜ੍ਹਤਾ ਆ ਗਈ (ਕਿ ਹਰਿ-ਨਾਮ ਹੀ ਭਵਜਲ-ਤਾਰਕ ਹੈ)। ਉਹਨਾਂ ਦਾ ਸੰਸਾਰ ਵਿਚ ਬਾਰ ਬਾਰ ਜੰਮਣਾ ਮਰਨਾ (ਆਵਾ-ਗਵਨ) ਨਵਿਰਤ ਹੋ ਗਿਆ।

**ਪਰਤੀਤਿ ਹੀਐ ਆਈ ਜਿਨ ਜਨ ਕੈ,**
**ਤਿਨ੍ਹ ਕਉ ਪਦਵੀ ਉਚ ਭਈ॥**
**ਤਜਿ ਮਾਇਆ ਮੋਹੁ, ਲੋਭੁ ਅਰੁ ਲਾਲਚੁ,**
**ਕਾਮ ਕ੍ਰੋਧ ਕੀ ਬ੍ਰਿਥਾ ਗਈ॥**

*ਉਚਾਰਨ :*

ਕ੍ਰੋਧ, ਬ੍ਰਿਥਾ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦੀ ਧੁਨੀ ਦਾ ਮਿਲਵਾਂ ਉਚਾਰਣ।

***ਪਦ ਅਰਥ :***

ਜਿਨ ਜਨ ਕੈ ਹੀਐ—ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ। ਤਿਨ ਕਉ ਪਦਵੀ ਉਚ ਭਈ—ਉਨ੍ਹਾਂ ਨੂੰ ਪਰਮ-ਪਦਵੀ (ਤੁਰੀਆ ਅਵਸਥਾ) ਪ੍ਰਾਪਤ ਹੋ ਗਈ। ਤਜਿ—ਤਿਆਗ ਦਿਤਾ। ਬ੍ਰਿਥਾ ਗਈ—ਪੀੜਾ ਜਾਂਦੀ ਰਹੀ, ਪੀੜਾ ਦੂਰ ਹੋ ਗਈ।

***ਅਰਥ :***

ਜਿਨ੍ਹਾਂ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ (ਨਾਮ ਪ੍ਰਤੀ) ਪਰਤੀਤੀ (ਪੂਰਨ ਸ਼ਰਧਾ) ਆ ਗਈ, ਉਹਨਾਂ ਨੂੰ ਪਰਮ ਪਦਵੀ (ਤੁਰੀਆ ਅਵਸਥਾ) ਪ੍ਰਾਪਤ ਹੋ ਗਈ।

ਉਹਨਾਂ ਨੇ ਮਾਇਆ ਦਾ ਮੋਹ, ਲੋਭ ਅਤੇ ਲਾਲਚ ਤਿਆਗ ਦਿਤਾ, (ਜਿਸ ਦੇ ਫਲ-ਸਰੂਪ ਉਹਨਾਂ ਦੀ) ਕਾਮ ਅਤੇ ਕ੍ਰੋਧ ਆਦਿ ਵਿਕਾਰਾਂ ਦੀ ਪੀੜਾ ਦੂਰ ਹੋ ਗਈ।

**ਅਵਲੋਕ੍ਯ ਬ੍ਰਹਮੁ ਭਰਮੁ ਸਭੁ ਛੁਟਕ੍ਯ,**
**ਦਿਬ੍ਯ ਦ੍ਰਿਸ੍ਟਿ ਕਾਰਣ ਕਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ,**
**ਸ੍ਰੀ ਰਾਮਦਾਸੁ ਤਾਰਣ ਤਰਣੰ ॥੩॥**

*ਉਚਾਰਣ :*

ਅਵਲੋਕ੍ਯ—ਉਚਾਰਣ 'ਅਵਲੋਕਿਆ'। ਛੁਟਕ੍ਯ—ਉਚਾਰਣ 'ਛੁਟਕਿਆ'। ਦਿਬ੍ਯ—ਉਚਾਰਣ 'ਦਿਬਿਅ'। ਦ੍ਰਿਸ੍ਟਿ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦਾ ਉਚਾਰਣ ਮਿਲਵਾਂ। ਸ੍ਰੀ—'ਸ' ਦੀ ਮੁਕਤਾ ਧੁਨੀ ਹੈ, ਇਸ ਸ਼ਬਦ ਦਾ 'ਸਿਰੀ' ਉਚਾਰਣ ਕਰਨਾ ਗਲਤ ਹੈ।

***ਪਦ ਅਰਥ :***

ਅਵਲੋਕ੍ਯ ਬ੍ਰਹਮੁ—(ਸਭ ਪਾਸੇ) ਬ੍ਰਹਮ ਨੂੰ ਪਸਰਿਆ ਪਰਤੱਖ ਦੇਖ ਲਿਆ। ਛੁਟਕ੍ਯ—ਦੂਰ ਹੋ ਗਿਆ। ਦਿਬ੍ਯ ਦ੍ਰਿਸ੍ਟਿ—ਜੋਤਿ-ਪ੍ਰਕਾਸ਼ ਵਾਲੀ ਦ੍ਰਿਸ਼ਟੀ।

***ਅਰਥ :***

ਗੁਰੂ ਕੋਲੋਂ ਪ੍ਰਾਪਤ ਹੋਈ ਜੋਤਿ-ਪ੍ਰਕਾਸ਼ ਵਾਲੀ ਦ੍ਰਿਸ਼ਟੀ ਸਦਕਾ ਉਹਨਾਂ ਦਾ ਭਰਮ ਨਵਿਰਤ ਹੋ ਗਿਆ, (ਜਿਸ ਦੇ ਫਲ-ਸਰੂਪ) ਉਹਨਾਂ ਨੇ ਕਰਨ-ਕਾਰਨ ਸਮਰੱਥ ਬ੍ਰਹਮ ਨੂੰ ਸਭ ਪਾਸੇ ਪਸਰਿਆ ਪਰਤੱਖ ਵੇਖ ਲਿਆ। ਉਹ (ਦਿਬ-ਦ੍ਰਿਸ਼ਟੀ

ਬਖ਼ਸ਼ਣ ਵਾਲਾ ਸਤਿਗੁਰੂ) ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ (ਜੀਵਾਂ ਨੂੰ ਭਵਜਲ ਤੋਂ) ਤਾਰਨ ਲਈ ਬੋਹਿਥ-ਸਮਾਨ ਹੈ। (ਹੇ ਮਨ!) ਉਸ ਸਿਰਮੌਰ ਸਤਿਗੁਰੂ ਨੂੰ ਨਿਰੰਤਰ ਸੇਂਵਦਾ ਰਹੁ, ਜਿਸ ਦੀ ਲੀਲ੍ਹਾ ਮਨੁੱਖੀ ਸਮਝ-ਸੂਝ ਤੋਂ ਪਰੇ ਹੈ।੩।

**ਪਰਤਾਪੁ ਸਦਾ ਗੁਰ ਕਾ ਘਟਿ ਘਟਿ,**
**ਪਰਗਾਸੁ ਭਯਾ ਜਸੁ ਜਨ ਕੈ॥**
**ਇਕਿ ਪੜਹਿ ਸੁਣਹਿ ਗਾਵਹਿ,**
**ਪਰਭਾਤਿਹਿ ਕਰਹਿ ਇਸ੍ਨਾਨੁ॥**

*ਉਚਾਰਨ :*

ਭਯਾ—ਉਚਾਰਣ 'ਭਇਆ'। ਪਰਭਾਤਿਹਿ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਪੜਹਿ, ਸੁਣਹਿ, ਗਾਵਹਿ, ਕਰਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

ਪਰਤਾਪੁ—ਤੇਜ-ਪਰਤਾਪ। ਘਟਿ ਘਟਿ—ਹਰੇਕ ਜੀਵ ਵਿਚ। ਪਰਗਾਸੁ ਭਯਾ—ਪ੍ਰਕਾਸ਼ਮਾਨ ਹੋ ਗਿਆ। ਜਨ ਕੈ—ਜਿਸ ਜੀਵ ਦੇ ਹਿਰਦੇ ਵਿਚ। ਇਕਿ—ਕਈ। ਪੜਹਿ ਸੁਣਹਿ ਗਾਵਹਿ—ਪੜ੍ਹਦੇ ਹਨ, ਸੁਣਦੇ ਹਨ, ਗਾਉਂਦੇ ਹਨ। ਪਰਭਾਤਿਹਿ—(ਨਿਤਾਪ੍ਰਤਿ) ਅੰਮ੍ਰਿਤ ਵੇਲੇ। ਕਰਹਿ ਇਸ੍ਨਾਨੁ—ਆਤਮ-ਇਸ਼ਨਾਨ ਕਰਦੇ ਹਨ।

***ਅਰਥ :***

ਜਿਸ ਜਨ ਦੇ ਹਿਰਦੇ ਵਿਚ ਗੁਰੂ-ਜਸ ਪ੍ਰਕਾਸ਼ਮਾਨ ਹੋ ਗਿਆ, (ਉਸ ਨੂੰ ਪ੍ਰਤੀਤ ਆ ਗਈ ਕਿ) ਗੁਰੂ ਦਾ ਤੇਜ-ਪਰਤਾਪ ਹੀ ਸਦਾ ਹਰੇਕ ਜੀਵ ਅੰਦਰ ਵਰਤ ਰਿਹਾ ਹੈ।

(ਅਜਿਹੇ ਪ੍ਰਤੀਤ ਵਾਲੇ) ਕਈ ਗੁਰਮੁਖ ਜਨ ਗੁਰੂ-ਜਸ ਪੜ੍ਹਦੇ ਹਨ, ਸੁਣਦੇ ਹਨ, ਗਾਉਂਦੇ ਹਨ ਅਤੇ ਇਸ ਤਰ੍ਹਾਂ ਨਿਤਾਪ੍ਰਤਿ ਅੰਮ੍ਰਿਤ ਵੇਲੇ ਆਤਮ-ਇਸ਼ਨਾਨ ਕਰਦੇ ਹਨ।

**ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ,**
**ਗੁਰ ਪੂਜਾ ਬਿਧਿ ਸਹਿਤ ਕਰੰ॥**
**ਕੰਚਨੁ ਤਨੁ ਹੋਇ ਪਰਸਿ ਪਾਰਸ ਕਉ,**
**ਜੋਤਿ ਸਰੂਪੀ ਧ੍ਯਾਨੁ ਧਰੰ॥**

*ਉਚਾਰਣ :*

ਕਰਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਕਉ—ਉਚਾਰਣ 'ਕੌ'। ਧ੍ਯਾਨੁ—ਉਚਾਰਣ 'ਧਿਆਨੁ'।

***ਪਦ ਅਰਥ :***

ਪਰਭਾਤਿ—ਅੰਮ੍ਰਿਤ ਵੇਲੇ। ਸੁਧ ਮਨਿ—ਮਨ ਕਰਕੇ ਪਵਿੱਤਰ (ਹੋ ਜਾਂਦੇ ਹਨ)। ਗੁਰ ਪੂਜਾ—ਗੁਰੂ ਦੀ ਪੂਜਾ, ਨਾਮ-ਸਿਮਰਨ। ਬਿਧਿ ਸਹਿਤ ਕਰੰ—(ਗੁਰੂ-ਦ੍ਰਿੜ੍ਹਾਈ) ਮਰਯਾਦਾ ਅਨੁਸਾਰ ਕਰਦੇ ਹਨ। ਕੰਚਨੁ ਤਨੁ ਹੋਇ—ਉਹਨਾਂ ਦਾ ਤਨ-ਮਨ ਕੰਚਨ-ਵੰਨਾ ਹੋ ਜਾਂਦਾ ਹੈ। ਪਰਸਿ ਪਾਰਸ ਕਉ—ਨਾਮ-ਪਾਰਸ ਨੂੰ ਪਰਸ ਕੇ। ਜੋਤਿ ਸਰੂਪੀ ਧ੍ਯਾਨੁ ਧਰੰ—ਜੋਤਿ-ਸਰੂਪੀ (ਵਾਹਿਗੁਰੂ ਦਾ) ਨਿਰੰਤਰ ਧਿਆਨ ਧਰਦੇ ਹਨ।

***ਅਰਥ :***

(ਪ੍ਰਤੀਤ ਵਾਲੇ ਗੁਰਮੁਖ ਜਨ) ਨਿਤਾਪ੍ਰਤਿ ਅੰਮ੍ਰਿਤ ਵੇਲੇ (ਨਾਮ-ਜਲ ਨਾਲ) ਆਤਮ-ਇਸ਼ਨਾਨ ਕਰਦੇ ਹਨ, (ਜਿਸ ਦੇ ਫਲ-ਸਰੂਪ) ਮਨ ਕਰਕੇ ਪਵਿੱਤਰ ਹੋ ਜਾਂਦੇ ਹਨ, ਉਹ ਗੁਰੂ ਦੀ ਪੂਜਾ (ਨਾਮ-ਸਿਮਰਨ) ਇਸ ਗੁਰਮਤਿ ਮਰਯਾਦਾ ਅਨੁਸਾਰ ਕਰਦੇ ਹਨ।

ਉਹ ਜੋਤਿ-ਸਰੂਪੀ (ਵਾਹਿਗੁਰੂ ਦਾ) ਨਿਰੰਤਰ ਧਿਆਨ ਧਰਦੇ ਹਨ, (ਗੁਰੂ ਦੇ ਬਖ਼ਸ਼ੇ) ਨਾਮ-ਪਾਰਸ ਨੂੰ ਪਰਸ ਕੇ ਉਹਨਾਂ ਦਾ ਤਨ-ਮਨ ਕੰਚਨ-ਵੰਨਾ (ਸੁਧ) ਹੋ ਜਾਂਦਾ ਹੈ।

**ਜਗਜੀਵਨੁ ਜਗੰਨਾਥੁ ਜਲ ਥਲ ਮਹਿ,**
**ਰਹਿਆ ਪੂਰਿ ਬਹੁ ਬਿਧਿ ਬਰਨੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ,**
**ਸ੍ਰੀ ਰਾਮਦਾਸੁ ਤਾਰਣ ਤਰਣੰ ॥੪॥**

*ਉਚਾਰਣ :*

ਜਾ—(ਪੜਨਾਂਉਂ) ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। 'ਸ੍ਰੀ' ਦਾ ਉਚਾਰਣ 'ਸਿਰੀ' ਕਰਨਾ ਗ਼ਲਤ ਹੈ।

***ਪਦ ਅਰਥ :***

ਜਗਜੀਵਨੁ—ਜਗਤ ਨੂੰ ਜੀਅ-ਦਾਨ ਦੇਣ ਵਾਲਾ, ਵਾਹਿਗੁਰੂ।

ਜਗੰਨਾਥੁ—ਵਿਸ਼ਵ-ਸੰਸਾਰ ਦਾ ਮਾਲਕ, ਵਾਹਿਗੁਰੂ। ਮਹਿ—ਵਿਚ। ਰਹਿਆ ਪੂਰਿ—ਵਿਆਪਕ ਹੋ ਰਿਹਾ ਹੈ। ਬਹੁ ਬਿਧਿ ਬਰਨੰ—ਬਹੁ ਪ੍ਰਕਾਰੀ ਰੂਪਾਂ-ਰੰਗਾਂ ਵਿਚ। ਬਰਨੰ—ਰੂਪਾਂ-ਰੰਗਾਂ ਵਿਚ।

***ਅਰਥ :***

(ਪ੍ਰਤੀਤ ਵਾਲੇ ਗੁਰਮੁਖਾਂ ਨੂੰ ਪੂਰਨ ਨਿਸਚਾ ਹੋ ਜਾਂਦਾ ਹੈ ਕਿ) ਜਗਤ ਨੂੰ ਜੀਅ-ਦਾਨ ਦੇਣ ਵਾਲਾ, ਵਿਸ਼ਵ-ਸੰਸਾਰ ਦਾ ਮਾਲਕ (ਜੋਤੀ-ਸਰੂਪ, ਗੁਰ-ਪਰਮੇਸ਼ਰ) ਜਲ ਥਲ ਵਿਚ, ਬਹੁ-ਪ੍ਰਕਾਰੀ ਰੂਪਾਂ-ਰੰਗਾਂ ਵਿਚ ਵਿਆਪਕ ਹੋ ਰਿਹਾ ਹੈ।

(ਅਜਿਹਾ ਜੋਤੀ-ਸਰੂਪ, ਗੁਰ-ਪਰਮੇਸ਼ਰ) ਸ੍ਰੀ ਰਾਮਦਾਸ ਪਾਤਿਸ਼ਾਹ (ਜੀਵਾਂ ਨੂੰ ਭਵਜਲ ਤੋਂ) ਤਾਰਨ ਲਈ ਬੋਹਿਥ-ਸਮਾਨ ਹੈ। (ਹੇ ਮਨ!) ਉਸ ਸਿਰਮੌਰ ਸਤਿਗੁਰੂ ਨੂੰ ਨਿਰੰਤਰ ਸੇਂਵਦਾ ਰਹੁ, ਜਿਸ ਦੀ ਲੀਲ੍ਹਾ ਮਨੁੱਖੀ ਸੂਝ-ਸਮਝ ਤੋਂ ਪਰੇ ਹੈ।੪।

**ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ,**
**ਤੇਈ ਜੀਵ ਕਾਲ ਤੇ ਬੰਚਾ॥**
**ਤਿਨ੍ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ,**
**ਜਲਹਰ ਬਿੰਬ ਜੁਗਤਿ ਜਗੁ ਰਚਾ॥**

*ਉਚਾਰਣ :*

ਨਿਸ੍ਚਲ, ਸਮੁਦ੍ਰੁ, ਰੁਦ੍ਰੁ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦਾ ਮਿਲਵਾਂ ਉਚਾਰਣ।

***ਪਦ ਅਰਥ :***

ਜਿਨਹੁ—ਜਿਨ੍ਹਾਂ ਨੇ। ਬਾਤ—ਗੁਰੂ ਦੀ ਦੱਸੀ ਗੱਲ (ਗੁਰ-ਦੀਖਿਆ)। ਨਿਸ੍ਚਲ ਧ੍ਰੂਅ ਜਾਨੀ—ਧ੍ਰੂਅ (ਭਗਤ) ਵਰਗੀ ਅਚੱਲ ਦ੍ਰਿੜ੍ਹਤਾ ਨਾਲ ਜਾਣੀ। ਤੇਈ ਜੀਵ—ਉਹ ਜੀਵ ਹੀ। ਕਾਲ ਤੇ—ਕਾਲ-ਜਾਲ ਤੋਂ। ਬਚਾ—ਬਚ ਗਏ। ਤਿਨ੍—ਉਹਨਾਂ ਨੇ। ਸਮੁਦ੍ਰੁ ਰੁਦ੍ਰੁ—ਭੈ-ਦਾਇਕ ਸੰਸਾਰ-ਸਾਗਰ। ਰੁਦ੍ਰੁ—ਭੈ-ਦਾਇਕ, ਡਰਾਉਣਾ। ਮਹਿ—ਵਿਚ। ਜਲਹਰ ਬਿੰਬ—ਬੱਦਲ ਦੀ ਛਾਂ। ਜੁਗਤਿ ਜਗੁ ਰਚਾ—ਪ੍ਰਭੂ-ਜੁਗਤਿ ਵਿਚ ਰਚਿਆ ਮਾਇਕੀ ਸੰਸਾਰ।

***ਅਰਥ :***

ਜਿਨ੍ਹਾਂ ਜੀਵਾਂ ਨੇ ਗੁਰੂ ਦੀ ਦੱਸੀ ਗੱਲ (ਗੁਰ-ਦੀਖਿਆ) ਧ੍ਰੂਅ (ਭਗਤ) ਵਰਗੀ ਅਚੱਲ ਦ੍ਰਿੜ੍ਹਤਾ ਨਾਲ ਜਾਣੀ, ਉਹ ਹੀ ਜੀਵ ਕਾਲ-ਜਾਲ ਤੋਂ ਬਚੇ।

ਉਹਨਾਂ ਨੇ ਭੈ-ਦਾਇਕ ਸੰਸਾਰ-ਸਮੁੰਦਰ ਖਿਨ ਮਾਤ੍ਰ ਵਿਚ ਤਰ ਲਿਆ, ਕਿਉਂਜੁ ਉਹਨਾਂ ਨੇ ਪ੍ਰਭੂ ਦਾ (ਵਚਿਤ੍ਰ) ਜੁਗਤੀ ਨਾਲ ਰਚਿਆ ਮਾਇਕੀ ਸੰਸਾਰ ਬੱਦਲ ਦੀ ਛਾਂ ਵਾਂਗ (ਚਲਾਇਮਾਨ) ਜਾਣਿਆ।

**ਕੁੰਡਲਨੀ ਸੁਰਝੀ ਸਤਸੰਗਤਿ,**<br>**ਪਰਮਾਨੰਦ ਗੁਰੂ ਮੁਖਿ ਮਚਾ॥**<br>**ਸਿਰੀ ਗੁਰੂ ਸਾਹਿਬੁ ਸਭ ਊਪਰਿ,**<br>**ਮਨ ਬਚ ਕ੍ਰੰਮ ਸੇਵੀਐ ਸਚਾ॥੫॥**

*ਉਚਾਰਣ :*

ਕ੍ਰੰਮ—ਮੂਲ ਅੱਖਰ ਅਤੇ ਪੈਰੀਂ ਅੱਖਰ ਦਾ ਉਚਾਰਣ ਮਿਲਵਾਂ।

***ਪਦ ਅਰਥ :***

ਕੁੰਡਲਨੀ—ਸੰਸੇ ਦੀ ਗੰਢ। ਸੁਰਝੀ—ਸੁਲਝ ਗਈ। ਪਰਮਾਨੰਦ ਗੁਰੂ—ਪਰਮ ਅਨੰਦ ਦੇਣ ਵਾਲਾ ਗੁਰੂ-ਗਿਆਨ (ਵਾਹਿਗੁਰੂ ਗੁਰ-ਮੰਤ੍ਰ)। ਮੁਖਿ ਮਚਾ—(ਉਹਨਾਂ ਦੇ) ਮੁਖਾਰਬਿੰਦ ਵਿਚ ਪ੍ਰਚੰਡ ਹੋ ਗਿਆ, ਭਾਵ, ਅਜੱਪਾ ਜਾਪ ਬਣ ਗਿਆ। ਮਨ ਬਚ ਕ੍ਰੰਮ ਸੇਵੀਐ ਸਚਾ—ਮਨ (ਮਨਸਾ), ਬਚਨ, ਕਰਮ (ਅਮਲ) ਕਰ ਕੇ ਸਚ-ਸਰੂਪ ਗੁਰੂ ਨੂੰ ਸੇਵਣਾ ਚਾਹੀਦਾ ਹੈ।

***ਅਰਥ :***

ਉਹਨਾਂ ਦੀ ਕੁੰਡਲਨੀ (ਸੰਸੇ ਦੀ ਗੰਢ) ਸਤਸੰਗਤਿ ਕਰਨ ਦੇ ਤੁਫ਼ੈਲ ਸੁਲਝ ਗਈ, ਪਰਮ-ਅਨੰਦ ਦੇਣ ਵਾਲਾ ਗੁਰ-ਗਿਆਨ (ਨਾਮ) ਉਹਨਾਂ ਦੇ ਮੁਖਾਰਬਿੰਦ ਵਿਚ ਪ੍ਰਚੰਡ ਹੋ ਗਿਆ (ਭਾਵ, ਅਜੱਪਾ ਜਾਪ ਬਣ ਗਿਆ)।

(ਕਲਾ-ਕ੍ਰਿਸ਼ਮਾਇਣੀ ਗੁਰ-ਦੀਖਿਆ ਦਾ ਦਾਤਾ) ਸ੍ਰੀ ਗੁਰੂ ਸਾਹਿਬ (ਗੁਰੂ ਰਾਮਦਾਸ ਪਾਤਿਸ਼ਾਹ) ਸਭ ਤੋਂ ਉੱਚਾ ਹੈ। ਮਨ (ਮਨਸਾ) ਕਰਕੇ, ਬਚਨਾਂ ਕਰਕੇ, ਕਰਮਾਂ (ਅਮਲਾਂ) ਕਰਕੇ ਸਚ-ਸਰੂਪ ਗੁਰੂ ਨੂੰ ਸੇਵਣਾ ਚਾਹੀਦਾ ਹੈ।੫।

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**
**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ,**
**ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥**

*ਉਚਾਰਣ :*

ਜਿਸਹਿ, ਖਾਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ। ਭਾਤੁ—'ਭਾ' ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਕਵਲ ਨੈਨ—ਨੇਤਰ ਕਮਲ ਵਾਂਗ ਸੁੰਦਰ। ਮਧੁਰ ਬੈਨ—ਬਚਨ ਅਤਿ ਮਿੱਠੇ। ਕੋਟਿ ਸੈਨ ਸੰਗ ਸੋਭ—ਕ੍ਰੋੜਾਂ ਸੰਗੀ ਸਾਥੀ ਜਿਸ ਨਾਲ ਸੋਭਾ ਪਾਉਂਦੇ ਸੀ। ਮਾ ਜਸੋਦ—ਪਾਲਕ-ਮਾਤਾ ਜਸੋਦਾਂ। ਜਿਸਹਿ—ਜਿਸ ਨੂੰ। ਦਹੀ ਭਾਤੁ ਖਾਹਿ ਜੀਉ—ਹੇ ਪੁੱਤਰ ਜੀਉ! ਦਹੀਂ ਚੌਲ ਖਾ।

***ਅਰਥ :***

ਹੇ ਅਸਚਰਜ ਰੂਪ ਵਾਹਿਗੁਰੂ ਜੀਉ! ਤੂੰ ਤਿੰਨਾਂ ਕਾਲਾਂ ਅਤੇ ਤਿੰਨਾਂ ਲੋਕਾਂ ਵਿਚ ਵਿਆਪਕ ਵਿਸਮਾਦ ਰੂਪ ਹੈਂ।

(ਹੇ ਵਾਹਿਗੁਰੂ! ਤੇਰੀ ਤਨਕ-ਮਾਤ੍ਰ ਅਕਲ-ਕਲਾ ਦੀ ਬਰਕਤ ਸਦਕਾ ਹੀ ਸ੍ਰੀ ਕ੍ਰਿਸ਼ਨ ਜੀ ਦੇ) ਨੈਨ ਕਮਲ ਵਰਗੇ ਸੁੰਦਰ ਸਨ, ਬਚਨ ਅਤਿ ਮਿੱਠੇ ਸਨ, ਕ੍ਰੋੜਾਂ ਸੰਗੀ-ਸਾਥੀ ਜਿਸ ਨਾਲ ਸੋਭਾ ਪਾਉਂਦੇ ਸਨ, ਜਿਸ ਨੂੰ ਉਸ ਦੀ ਪਾਲਕ-ਮਾਤਾ ਜਸੋਦਾਂ ਆਖਦੀ ਸੀ, (ਹੇ ਪੁੱਤਰ ਜੀਉ! ਦਹੀਂ ਅਤੇ ਭਾਤ-ਭੋਜਨ (ਚੌਲਾਂ ਦਾ ਬਣਿਆ ਭੋਜਨ) ਖਾ।

**ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ,**
**ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥**
**ਕਾਲ ਕਲਮ ਹੁਕਮੁ ਹਾਥਿ, ਕਹਹੁ ਕਉਨੁ ਮੇਟਿ ਸਕੈ,**
**ਈਸੁ ਬੰਮ੍ਯ੍ਯੁ ਗ੍ਯ੍ਯਾਨੁ ਧ੍ਯ੍ਯਾਨੁ ਧਰਤ ਹੀਐ ਚਾਹਿ ਜੀਉ ॥**

*ਉਚਾਰਣ :*

ਪਾਹਿ, ਚਾਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ। ਗ੍ਯ੍ਯਾਨੁ, ਧ੍ਯ੍ਯਾਨੁ—ਉਚਾਰਣ 'ਗਿਆਨੁ', 'ਧਿਆਨੁ'।

**ਪਦ ਅਰਥ :**

ਦੇਖਿ ਰੂਪੁ ਅਤਿ ਅਨੂਪੁ—(ਬਾਲਕ ਕ੍ਰਿਸ਼ਨ ਦਾ) ਅਤਿ ਅਨੂਪ ਰੂਪ ਦੇਖ ਕੇ। ਮੋਹ ਮਹਾ ਮਗ ਭਈ—ਪ੍ਰਬਲ ਮੋਹ ਦੀ ਮਗਨਤਾ ਵਿਆਪੀ ਰਹਿੰਦੀ ਸੀ। ਕਿੰਕਨੀ ਸਬਦ ਝਨਤਕਾਰ—ਘੁੰਗਰੀਆਂ ਵਾਲੀ ਤੜਾਗੀ ਦੀ ਛਣਕਾਰ ਦੀ ਰਸੀਲੀ ਧੁਨੀ। ਖੇਲੁ ਪਾਹਿ ਜੀਉ—(ਬਾਲਕ ਕ੍ਰਿਸ਼ਨ) ਖੇਡ ਖੇਡਦਾ ਸੀ। ਕਾਲ—ਹੇ ਮਹਾਂ ਕਾਲ ਜੀ ! ਕਲਮ ਹੁਕਮੁ ਹਾਥਿ—ਹੁਕਮ ਰੂਪ ਕਲਮ ਤੇਰੇ ਹੱਥ ਵਿਚ ਹੈ। ਕਹਹੁ—ਫ਼ੁਰਮਾਨ। ਈਸੁ—ਸ਼ਿਵਜੀ। ਬੰਮੁ—ਬ੍ਰਹਮਾ। ਗ੍ਯ੍ਰਾਨੁ ਧ੍ਯ੍ਰਾਨੁ ਧਰਤ ਹੀਐ—ਆਪ ਦੇ ਗਿਆਨ ਧਿਆਨ ਨੂੰ ਹਿਰਦੇ ਵਿਚ ਧਰਦੇ ਹਨ। ਚਾਹਿ—ਚਾਹ ਕੇ।

**ਅਰਥ :**

ਜਦੋਂ ਬਾਲਕ ਕ੍ਰਿਸ਼ਨ ਖੇਡ ਖੇਡਦਾ ਸੀ ਤਾਂ ਘੁੰਗਰੀਆਂ ਵਾਲੀ ਤੜਾਗੀ ਦੀ ਛਣਕਾਰ ਤੋਂ ਰਸੀਲੀ ਧੁਨੀ ਹੁੰਦੀ ਸੀ, ਉਸ (ਬਾਲਕ ਕ੍ਰਿਸ਼ਨ) ਦਾ ਅਤਿ ਅਨੂਪ ਰੂਪ ਦੇਖ ਕੇ (ਜਸੋਧਾਂ ਨੂੰ) ਪ੍ਰਬਲ ਮੋਹ ਦੀ ਮਗਨਤਾ ਵਿਆਪੀ ਰਹਿੰਦੀ ਸੀ, ਜੀ।

ਹੇ ਮਹਾਂ ਕਾਲ (ਵਾਹਿਗੁਰੂ) ਜੀਉ ! ਹੁਕਮ ਰੂਪ ਕਲਮ ਤੇਰੇ ਹੱਥ ਵਿਚ ਹੈ, ਤੇਰਾ ਫ਼ੁਰਮਾਨ ਕੌਣ ਮੇਟ ਸਕਦਾ ਹੈ ? ਸ਼ਿਵਜੀ ਅਤੇ ਬ੍ਰਹਮਾ (ਆਦਿਕ) ਆਪ ਜੀ ਦੇ ਹੀ ਗਿਆਨ ਧਿਆਨ ਨੂੰ ਚਾਹ ਕੇ ਹਿਰਦੇ ਵਿਚ ਧਰਦੇ ਹਨ।

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ,**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥**

**ਪਦ ਅਰਥ :**

ਸਤਿ ਸਾਚੁ—ਤੇਰਾ ਸਤਿ-ਸਰੂਪ ਸਦਾ-ਥਿਰ ਹੈ। ਸ੍ਰੀ ਨਿਵਾਸੁ—ਮਾਇਆ ਦਾ ਨਿਵਾਸ। ਆਦਿ ਪੁਰਖੁ—ਤੂੰ ਮੁਢਲਾ ਪੁਰਖ ਹੈਂ। ਸਦਾ ਤੁਹੀ—ਤੂੰ ਹੀ ਸਦਾ ਥਿਰ ਹੈਂ।

**ਅਰਥ :**

ਹੇ ਤਿੰਨਾਂ ਕਾਲਾਂ ਅਤੇ ਤਿੰਨਾਂ ਲੋਕਾਂ ਵਿਚ ਵਿਆਪਕ ਅਸਚਰਜ ਰੂਪ ਵਾਹਿਗੁਰੂ ਜੀਉ ! ਤੇਰਾ ਸਤਿ-ਸਰੂਪ ਸਦਾ-ਥਿਰ ਹੈ, ਮਾਇਆ ਦਾ (ਤੇਰੇ ਚਰਨਾਂ ਵਿਚ) ਨਿਵਾਸ ਹੈ। ਤੂੰ ਸਭ ਦਾ ਮੂਲ ਵਿਆਪਕ ਪੁਰਖ ਹੈਂ ਅਤੇ ਤੂੰ ਹੀ ਸਦਾ-ਥਿਰ ਹੈਂ।੧।੬।

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ,**
**ਸਰਬਰ ਕਉ ਕਾਹਿ ਜੀਉ ॥**
**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ,**
**ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥**

*ਉਚਾਰਣ :*

ਸੁਥਰ—ਅਰੰਭਕ 'ਸੁ' ਸ਼ਬਦ ਦਾ ਮੂਲਕ ਭਾਗ ਹੈ, ਅਗੇਤਰ ਨਹੀਂ; ਉਚਾਰਣ ਇਕੱਠਾ।

***ਪਦ ਅਰਥ :***

ਰਾਮ ਨਾਮ—ਰਮਤ (ਸਰਬ-ਵਿਆਪੀ) ਨਾਮ ਵਾਲੇ। ਪਰਮ ਧਾਮ—ਸਰਬੋਤਮ ਟਿਕਾਣੇ ਵਾਲੇ। ਸੁਧ ਬੁਧ--ਨਿਰਮਲ ਬੋਧ (ਗਿਆਨ) ਵਾਲੇ। ਨਿਰੀਕਾਰ—ਅਕਾਰ-ਰਹਿਤ, ਵਾਹਿਗੁਰੂ। ਬੇਸੁਮਾਰ—ਬੇਅੰਤ। ਸਰਬਰ—ਬਰਾਬਰੀ ਨੂੰ। ਕਾਹਿ ਜੀਉ—ਕੋਈ ਕਿਵੇਂ ਅਪੜ ਸਕਦਾ ਹੈ, ਜੀ ? ਸੁਥਰ ਚਿਤ—ਨਿਰਮਲ ਚਿਤ ਵਾਲੇ। ਭਗਤ ਹਿਤ—ਹਿਤਕਾਰੀ ਭਗਤ। ਭੇਖੁ ਧਰਿਓ—(ਨਰਸਿੰਘ ਦਾ) ਰੂਪ ਧਾਰਿਆ। ਹਰਨਾਖਸੁ ਹਰਿਓ—ਹਰਨਾਖਸ਼ ਨੂੰ ਮਾਰ ਮੁਕਾਇਆ। ਨਖ ਬਿਦਾਰਿ—ਨਹੁੰਦਰਾਂ ਨਾਲ ਫਾੜ ਕੇ।

***ਅਰਥ :***

ਹੇ ਰਮਤ (ਸਰਬ-ਵਿਆਪੀ) ਨਾਮ ਵਾਲੇ! ਸਰਬੋਤਮ ਟਿਕਾਣੇ ਵਾਲੇ! ਨਿਰਮਲ ਗਿਆਨ ਵਾਲੇ! ਅਕਾਰ-ਰਹਿਤ ਅਤੇ ਬੇਅੰਤ ਵਾਹਿਗੁਰੂ! ਤੇਰੀ ਬਰਾਬਰੀ ਨੂੰ ਕੋਈ ਕਿਵੇਂ ਅਪੜ ਸਕਦਾ ਹੈ, ਜੀ ?

ਨਿਰਮਲ-ਚਿਤ ਵਾਲੇ ਹਿਤਕਾਰੀ ਭਗਤ (ਪ੍ਰਹਿਲਾਦ ਦੀ ਰਖਵਾਲੀ) ਲਈ ਆਪ ਜੀ ਨੇ (ਨਰਸਿੰਘ ਦਾ) ਰੂਪ ਧਾਰਿਆ ਅਤੇ ਆਪਣੀਆਂ ਨਹੁੰਦਰਾਂ ਨਾਲ ਚੀਰ ਕੇ ਹਰਨਾਖਸ਼ ਨੂੰ ਮਾਰ ਮੁਕਾਇਆ।

**ਸੰਖ ਚਕ੍ਰ ਗਦਾ ਪਦਮ, ਆਪਿ ਆਪੁ ਕੀਓ ਛਦਮ,**
**ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥**
**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ,**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥**

*ਉਚਾਰਣ :*

ਚਕ੍ਰ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦਾ ਮਿਲਵਾਂ ਉਚਾਰਣ। ਤਾਹਿ—(ਪੜਨਾਂਉਂ) ਉਚਾਰਣ ਨਾਸਿਕਤਾ ਬਿਨਾ। ਸ੍ਰੀ—ਇਸ ਸ਼ਬਦ ਦਾ ਉਚਾਰਣ 'ਸਿਰੀ' ਕਰਨਾ ਗ਼ਲਤ ਹੈ।

***ਪਦ ਅਰਥ :***

ਪਦਮ—ਕਮਲ ਦੇ ਅਕਾਰ ਦਾ ਇਕ ਸ਼ਸਤ੍ਰ। ਆਪਿ ਆਪੁ ਕੀਓ ਛਦਮ—ਆਪਣੇ ਸਰੂਪ ਨੂੰ ਆਪ ਜੀ ਨੇ ਖ਼ੁਦ ਹੀ ਛੁਪਾਅ ਲਿਆ। ਅਪਰੰਪਰ ਪਾਰਬ੍ਰਹਮ—ਹੇ ਪਰੇ ਤੋਂ ਪਰੇ ਲੀਲ੍ਹਾ ਵਾਲੇ ਪਾਰਬ੍ਰਹਮ! ਲਖੈ—ਸਮਝ ਸਕਦਾ ਹੈ। ਤਾਹਿ—ਉਸ ਸਰੂਪ ਨੂੰ। ਸ੍ਰੀ ਨਿਵਾਸੁ—ਮਾਇਆ ਦਾ ਵਾਸਾ।

***ਅਰਥ :***

(ਨਰਸਿੰਘ ਦਾ ਰੂਪ ਧਾਰਨ ਕਰਨ ਸਮੇਂ) ਸੰਖ ਚਕ੍ਰ ਗਦਾ ਪਦਮ ਆਦਿ ਵਾਲੇ ਆਪਣੇ ਸਰੂਪ ਨੂੰ, ਆਪ ਜੀ ਨੇ ਖ਼ੁਦ ਹੀ ਛੁਪਾਅ ਲਿਆ, ਹੇ ਪਰੇ ਤੋਂ ਪਰੇ ਲੀਲ੍ਹਾ ਵਾਲੇ ਪਾਰਬ੍ਰਹਮ! ਤੇਰੇ ਉਸ (ਅਸਚਰਜ ਕੌਤਕ) ਨੂੰ ਕੌਣ ਸਮਝ ਸਕਦਾ ਹੈ ?

ਹੇ ਤਿੰਨਾਂ ਕਾਲਾਂ ਵਿਚ ਵਿਆਪਕ ਅਸਚਰਜ ਰੂਪ ਵਾਹਿਗੁਰੂ ਜੀਉ ! ਤੇਰਾ ਸਤਿ-ਸਰੂਪ ਸਦਾ ਥਿਰ ਹੈ, ਮਾਇਆ ਦਾ (ਤੇਰੇ ਹੀ ਚਰਨਾਂ ਵਿਚ) ਨਿਵਾਸ ਹੈ; ਤੂੰ ਸਭਨਾਂ ਦਾ ਮੂਲ ਵਿਆਪਕ ਪੁਰਖ ਹੈਂ, ਤੂੰ ਹੀ ਸਦਾ-ਥਿਰ ਹੈਂ।੨।੭।

**ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ,**
**ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥**
**ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ,**
**ਖੇਲੁ ਕੀਆ ਆਪਣੈ ਉਛਾਹਿ ਜੀਉ ॥**

*ਉਚਾਰਣ :*

ਅਲਖ, ਅਗਮ—ਉਚਾਰਣ ਅ-ਲਖ, ਅ-ਗਮ।

***ਪਦ ਅਰਥ :***

ਪੀਤ ਬਸਨ—ਹੇ ਪੀਲੇ ਬਸਤਰਾਂ ਵਾਲੇ! ਕੁੰਦ ਦਸਨ—(ਚੰਬੇਲੀ ਦੀਆਂ) ਚਿੱਟੀਆਂ ਕਲੀਆਂ ਵਰਗੇ ਦੰਦਾਂ ਵਾਲੇ। ਦਸਨ—ਦੰਦ। ਪ੍ਰਿਆ

ਸਹਿਤ—ਪਿਆਰੀ (ਲਛਮੀ ਅਥਵਾ ਮਾਇਆ) ਸਮੇਤ। ਕੰਠ ਮਾਲ—ਗਲੇ ਦੀ ਮਾਲਾ ਵਾਲੇ। ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ—ਹੇ ਸੀਸ ਉਤੇ ਮੋਰ-ਖੰਭਾਂ ਦੇ ਮੁਕਟ ਨੂੰ ਚਾਅ ਨਾਲ ਪਹਿਨਣ ਵਾਲੇ! ਬੇਵਜੀਰ—ਕਿਸੇ ਸਲਾਹਕਾਰ ਦੀ ਮੁਥਾਜੀ ਤੋਂ ਪਰੇ। ਬਡੇ ਧੀਰ—ਵੱਡੇ ਧੀਰਜਵਾਨ। ਧਰਮ ਅੰਗ—ਧਰਮ ਦਾ ਪੱਖ ਪਾਲਣ ਵਾਲੇ। ਅਲਖ੍ ਅਗਮ—ਸਮਝ ਸੂਝ ਤੋਂ ਅਤੇ ਗੰਮਤਾ ਤੋਂ ਪਰੇ। ਖੇਲੁ ਕੀਆ—ਜਗਤ-ਤਮਾਸ਼ਾ ਰਚਿਆ ਹੈ। ਆਪਣੈ ਉਛਾਹਿ—ਆਪਣੇ ਚਾਅ-ਉਮਾਹ (ਮੌਜ) ਵਿਚ।

***ਅਰਥ :***

(ਹੇ ਅਨਿਕ ਭਾਂਤੀ ਸਰਗੁਨ ਸਰੂਪਾਂ ਵਾਲੇ) ਪੀਲੇ ਬਸਤਰਾਂ ਵਾਲੇ! (ਚੰਬੇਲੀ ਦੀਆਂ) ਚਿੱਟੀਆਂ ਕਲੀਆਂ ਵਰਗੇ ਦੰਦਾਂ ਵਾਲੇ! (ਤਿੰਨਾਂ ਲੋਕਾਂ ਦੀ) ਪਿਆਰੀ (ਲਛਮੀ ਅਥਵਾ ਮਾਇਆ) ਸਮੇਤ, ਗਲ ਦੀ ਮਾਲਾ ਵਾਲੇ! ਸੀਸ ਉਤੇ ਮੋਰ-ਖੰਭਾਂ ਦੇ ਮੁਕਟ ਨੂੰ ਚਾਅ ਨਾਲ ਪਹਿਨਣ ਵਾਲੇ (ਕਲਾ-ਧਾਰੀ ਵਾਹਿਗੁਰੂ)!

ਹੇ ਕਿਸੇ ਸਲਾਹਕਾਰ ਦੀ ਮੁਥਾਜੀ ਤੋਂ ਪਰੇ, ਵੱਡੇ ਧੀਰਜਵਾਨ, ਧਰਮ ਦਾ ਪੱਖ ਪਾਲਣ ਵਾਲੇ! ਸਮਝ-ਸੂਝ ਤੋਂ ਅਤੇ ਗੰਮਤਾ ਤੋਂ ਪਰੇ (ਅਦਭੁਤ ਵਾਹਿਗੁਰੂ) ਜੀਉ! ਇਹ ਅਨਿਕ-ਪ੍ਰਕਾਰੀ ਅਵਤਾਰੀ-ਰੂਪ ਧਾਰਨ ਦਾ ਅਦਭੁਤ ਖੇਲ ਤੁਸਾਂ ਆਪਣੇ ਚਾਅ-ਉਮਾਹ (ਮੌਜ) ਵਿਚ ਰਚਨ ਕੀਤਾ ਹੋਇਆ ਹੈ।

**ਅਕਥ ਕਥਾ ਕਥੀ ਨ ਜਾਇ, ਤੀਨਿ ਲੋਕ ਰਹਿਆ ਸਮਾਇ,**
**ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ॥**
**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ,**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥੩॥੮॥**

*ਉਚਾਰਣ :*

ਸਾਹਨ, ਸਾਹਿ—'ਸ' ਉਚਾਰਣ ਵਿਸ਼ੇਸ਼ ਧੁਨੀ। ਸ੍ਰੀ—ਇਸ ਸ਼ਬਦ ਦਾ ਉਚਾਰਣ 'ਸਿਰੀ' ਕਰਨਾ ਗ਼ਲਤ ਹੈ।

***ਪਦ ਅਰਥ :***

ਅਕਥ ਕਥਾ—ਨਾ ਬਿਆਨ ਕੀਤੀ ਜਾ ਸਕਣ ਵਾਲੀ ਕਥਾ। ਤੀਨਿ ਲੋਕ—ਤਿੰਨਾਂ ਭਵਨਾਂ ਵਿਚ। ਰਹਿਆ ਸਮਾਇ—ਵਿਆਪਕ ਹੋ ਰਿਹਾ ਹੈਂ। ਰੂਪੁ ਧਰਿਓ—(ਸਰਗੁਨੀ) ਸਰੂਪ ਧਾਰਿਆ ਹੋਇਆ ਹੈ।

***ਅਰਥ :***

ਤੇਰੀ ਕਥਾ ਕਹਿਣ-ਕਥਨ ਤੋਂ ਪਰੇ ਹੈ, ਕਿਸੇ ਤੋਂ ਪੂਰਨ ਤੌਰ 'ਤੇ ਕਥਨ ਨਹੀਂ ਕੀਤੀ ਜਾ ਸਕਦੀ। ਤੂੰ ਤਿੰਨਾਂ ਭਵਨਾਂ ਵਿਚ ਵਿਆਪਕ ਹੋ ਰਿਹਾ ਹੈਂ; ਤੈਂ ਸ਼ਾਹਾਂ ਸਿਰ ਸ਼ਾਹ ਨੇ ਸਹਜ ਸੁਭਾਇ (ਆਪਣੀ ਮੌਜ ਵਿਚ) ਹੀ (ਸਰਗੁਨੀ) ਸਰੂਪ ਧਾਰਨ ਕੀਤਾ ਹੋਇਆ ਹੈ।

ਹੇ ਤਿੰਨਾਂ ਕਾਲਾਂ ਵਿਚ ਵਿਆਪਕ ਅਸਚਰਜ ਰੂਪ ਵਾਹਿਗੁਰੂ ਜੀਉ ! ਤੇਰਾ ਸਤ-ਸਰੂਪ ਸਦਾ-ਥਿਰ ਹੈ; ਮਾਇਆ ਦਾ (ਤੇਰੇ ਹੀ ਚਰਨਾਂ ਵਿਚ) ਨਿਵਾਸ ਹੈ; ਤੂੰ ਸਭਨਾਂ ਦਾ ਮੂਲ ਵਿਆਪਕ ਪੁਰਖ ਹੈਂ ਅਤੇ ਤੂੰ ਹੀ ਸਦਾ-ਥਿਰ ਹੈਂ।੩।੮।

**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥**
**ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ਹ ਕੁਅਰ,**
**ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ ॥**

*ਉਚਾਰਣ :*

ਬਲਿਹਿ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਭਗ੍ਤਿ—'ਿ' ਦਾ ਉਚਾਰਣ 'ਗ' ਨਾਲ ਨਹੀਂ, 'ਤ' ਨਾਲ ਕਰਨਾ ਹੈ।

***ਪਦ ਅਰਥ :***

ਬਲਿਹਿ ਛਲਨ—(ਬਾਵਨ ਰੂਪ ਹੋ ਕੇ) ਬਲਿ ਰਾਜੇ ਨੂੰ ਛਲਣ ਵਾਲੇ। ਸਬਲ ਮਲਨ—ਜ਼ੋਰਾਵਰਾਂ ਨੂੰ ਦਲ-ਮਲ ਕਰਨ ਵਾਲੇ। ਭਗ੍ਤਿ ਫਲਨ—ਭਗਤੀ ਨੂੰ ਫਲੀਭੂਤ ਕਰਨ ਵਾਲੇ। ਕਾਨ੍ਹ ਕੁਅਰ—ਕੰਵਰ ਕ੍ਰਿਸ਼ਨ ਕਨ੍ਹਈਆ। ਨਿਹਕਲੰਕ—ਕਲੰਕ-ਰਹਿਤ ਹਸਤੀ। ਬਜੀ ਡੰਕ—ਜਿਸ ਦੀ ਡੰਕ ਚਹੁੰ ਕੁੰਟਾਂ ਵਿਚ ਵੱਜ ਰਹੀ ਹੈ। ਚੜ੍ਹੂ ਦਲ—ਗਜਦਾ-ਵਜਦਾ ਵਿਜਈ ਦਲ। ਰਵਿੰਦ—ਗਜਦੇ-ਵਜਦੇ।

***ਅਰਥ :***

ਹੇ ਗੋਬਿੰਦ ਜੀਉ! ਤਿੰਨਾਂ ਕਾਲਾਂ ਅੰਦਰ (ਵੱਖ ਵੱਖ ਅਵਤਾਰਾਂ ਵਿਚ ਕਲਾ ਵਰਤਾਉਣ ਵਾਲੇ ਕਲਾਧਾਰੀ) ਤੁਸੀਂ ਹੀ ਸਤਿ ਸਰੂਪ ਸਤਿਗੁਰੂ ਹੋ।

ਤੁਸੀਂ ਹੀ (ਆਪਣੀ ਅਕਲ-ਕਲਾ ਦੁਆਰਾ) ਬਲਿ ਰਾਜੇ ਨੂੰ ਛਲਣਹਾਰੇ, ਜ਼ੋਰਾਵਰਾਂ ਨੂੰ ਦਲ-ਮਲ ਕਰਨ ਵਾਲੇ, ਭਗਤੀ ਨੂੰ ਫਲੀਭੂਤ ਕਰਨ ਵਾਲੇ ਅਤੇ ਕੰਵਰ ਕ੍ਰਿਸ਼ਨ ਕਨ੍ਹਈਆ ਵਿਚ ਆਪਣੀ ਕਲਾ ਵਰਤਾ ਕੇ ਕੁਝ ਕਲਿਆਣਕਾਰੀ

ਕਾਰਨਾਮੇ ਕਰਨ ਵਾਲੇ ਹੋ, ਤੁਸੀਂ ਹੀ ਕਲੰਕ-ਰਹਿਤ ਹਸਤੀ ਹੋ, ਜਿਸ ਦੀ ਡੰਕ ਚਹੁੰ ਕੂੰਟਾਂ ਵਿਚ ਸਦੀਵਕਾਲ ਵੱਜਦੀ ਆ ਰਹੀ ਹੈ, ਜਿਸ ਦੇ ਗਜਦੇ-ਵਜਦੇ ਵਿਜਈ ਦਲ ਸਦਾ ਚੜ੍ਹਤ ਵਿਚ ਰਹਿੰਦੇ ਹਨ।

**ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ,**
**ਸਰਬ ਭੂਤ ਆਪ ਹੀ ਦੇਵਾਧਿਦੇਵ ਸਹਸ ਮੁਖ ਫਨਿੰਦ ਜੀਉ ॥**
**ਜਰਮ ਕਰਮ ਮਛ ਕਛ ਹੁਅ ਬਰਾਹ,**
**ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥**

***ਪਦ ਅਰਥ :***

ਰਾਮ ਰਵਣ—ਰਵਣ-ਜੋਗ ਰਮਤ-ਰਾਮ। ਦੁਰਤ ਦਵਣ—(ਤੁਸੀਂ ਹੀ) ਪਾਪਾਂ ਦਾ ਨਾਸ ਕਰਨ ਵਾਲੇ ਹੋ। ਸਕਲ ਭਵਣ ਕੁਸਲ ਕਰਣ—(ਤੁਸੀਂ ਹੀ) ਸਾਰੇ ਖੰਡਾਂ ਬ੍ਰਹਮੰਡਾਂ ਵਿਚ ਸੁਖ-ਅਨੰਦ ਵਰਤਾਉਣ ਵਾਲੇ ਹੋ। ਸਰਬ ਭੂਤ ਆਪ ਹੀ ਦੇਵਾਧਿਦੇਵ—ਸਾਰੇ ਰੂਪਾਂ (ਜੀਵ-ਜੰਤੂਆਂ) ਵਿਚ ਵਰਤਣ ਵਾਲੇ ਆਪ ਹੀ ਦੇਵਾਂ ਸਿਰ ਦੇਵ ਹੋ। ਸਹਸ ਮੁਖ ਫਨਿੰਦ—ਹਜ਼ਾਰਾਂ ਜੀਭਾਂ ਨਾਲ ਜਾਪ ਕਰਨ ਵਾਲੇ ਸ਼ੇਸ਼ਨਾਗ (ਵਿਚ ਵਰਤਣ ਵਾਲੇ ਹੋ)। ਜਰਮ ਕਰਮ—ਅਵਤਾਰ ਧਾਰ ਕੇ ਅਸਚਰਜ ਕਾਰਨਾਮੇ ਕਰਨ ਵਾਲੇ। ਮਛ, ਕਛ, ਬਰਾਹ—ਅਵਤਾਰਾਂ ਦੇ ਨਾਂ। ਹੁਅ—ਹੋ ਕੇ। ਕੂਲਿ—ਕੰਢੇ 'ਤੇ। ਜਿਨਿ—ਜਿਸ ਨੇ। ਗਿੰਦ—ਗੇਂਦ। ਗਿੰਦ—ਮਰਗਿੰਦ (ਬੱਬਰ ਸ਼ੇਰ)।

***ਅਰਥ :***

ਤੁਸੀਂ ਹੀ ਰਵਣ-ਜੋਗ ਰਮਤ-ਰਾਮ ਹੋ, ਸਾਰੇ ਪਾਪਾਂ ਦਾ ਨਾਸ ਕਰਨ ਵਾਲੇ ਹੋ, ਸਾਰੇ ਖੰਡਾਂ ਬ੍ਰਹਮੰਡਾਂ ਵਿਚ ਸੁਖ-ਅਨੰਦ ਵਰਤਾਉਣ ਵਾਲੇ ਹੋ, ਸਾਰੇ ਰੂਪਾਂ (ਜੀਵ-ਜੰਤੂਆਂ) ਵਿਚ ਵਰਤਣ ਵਾਲੇ ਆਪ ਹੀ ਦੇਵਾਂ ਸਿਰ ਦੇਵ ਅਤੇ ਹਜ਼ਾਰਾਂ ਮੂੰਹਾਂ ਨਾਲ ਜਾਪ ਕਰਨ ਵਾਲੇ ਸ਼ੇਸ਼ਨਾਗ (ਵਿਚ ਵਰਤਣ ਵਾਲੇ) ਹੋ।

ਮਛ, ਕਛ, ਬਰਾਹ ਆਦਿ ਅਵਤਾਰਾਂ ਦੀ ਉਤਪਤੀ ਕਰ ਕੇ ਉਹਨਾਂ ਵਿਚ ਕਲਾਧਾਰੀ ਹੋ ਕੇ ਵਰਤਣ ਵਾਲੇ ਹੋ, ਆਪ ਹੀ ਹੋ ਜਿਸ ਨੇ (ਸ੍ਰੀ ਕ੍ਰਿਸ਼ਨ ਜੀ ਵਿਚ ਆਪਣੀ ਕਲਾ ਵਰਤਾਈ, ਜਿਸ ਦੇ ਫਲ-ਸਰੂਪ ਉਸ ਨੇ) ਜਮਨਾ ਨਦੀ ਦੇ ਕੰਢੇ 'ਤੇ ਗੇਂਦ ਦੀ ਖੇਡ ਦੇ ਬਹਾਨੇ (ਕਾਲੀ ਨਾਗ ਨੂੰ ਨਥ ਕੇ) ਮਰਗਿੰਦ (ਬੱਬਰ ਸ਼ੇਰਾਂ) ਵਾਲਾ ਖੇਡ-ਤਮਾਸ਼ਾ ਕੀਤਾ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ,**
**ਸਤਿਗੁਰੂ ਸਤਿਗੁਰੂ ਸਤਿਗੁਰ, ਗੁਬਿੰਦ ਜੀਉ ॥੪॥੯॥**

*ਉਚਾਰਣ :*

ਗਯੰਦ—ਉਚਾਰਣ 'ਗਇਅੰਦ'।

***ਪਦ ਅਰਥ :***

ਨਾਮੁ ਸਾਰੁ—ਨਾਮ ਹੀ ਸ੍ਰੇਸ਼ਟ ਹੈ। ਹੀਏ ਧਾਰੁ—ਹਿਰਦੇ ਵਿਚ ਧਾਰਨ ਕਰ। ਤਜੁ ਬਿਕਾਰੁ ਮਨ—ਮਨ ਦਾ ਬਿਕਾਰ (ਵਿਕਾਰੀ ਸੁਭਾਅ) ਛਡ ਦੇ। ਗਯੰਦ—ਗਯੰਦ ਭੱਟ।

***ਅਰਥ :***

'ਗਯੰਦ' (ਮੁਹਰ-ਛਾਪ)—ਹੇ ਜੀਵ, ਨਾਮ ਹੀ ਸਾਰ-ਤੱਤ ਹੈ, ਇਸ ਨੂੰ ਹਿਰਦੇ ਵਿਚ ਧਾਰਨ ਕਰ, ਮਨ ਦਾ ਵਿਕਾਰ (ਵਿਕਾਰੀ ਸੁਭਾਅ) ਛਡ ਦੇ, (ਫਿਰ ਸੋਝੀ ਹੋ ਜਾਵੇਗੀ ਕਿ) ਗੋਬਿੰਦ ਜੀਉ ਹੀ ਤਿੰਨਾਂ ਕਾਲਾਂ ਵਿਚ (ਵਖ ਵਖ ਅਵਤਾਰਾਂ ਵਿਚ ਕਲਾ ਵਰਤਾਉਣ ਵਾਲਾ ਕਲਾਧਾਰੀ) ਸਤਿਗੁਰੂ ਹੋ ਕੇ ਵਰਤ ਰਿਹਾ ਹੈ।੪।੯।

**ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥**
**ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ,**
**ਨਿਸਿ ਬਾਸੁਰ ਹੋਇ ਕਲ੍ਯ਼ਾਨੁ ਲਹਹਿ ਪਰਮ ਗਤਿ ਜੀਉ ॥**

*ਉਚਾਰਣ :*

ਮੰਤ੍ਰੁ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦਾ ਮਿਲਵਾਂ ਉਚਾਰਣ। ਕਲ੍ਯ਼ਾਨੁ—ਉਚਾਰਣ 'ਕਲਿਆਨੁ'। ਲਹਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਸਤਿ—ਸਤਿ ਸਰੂਪ। ਗੁਰ ਕਹਿਆ ਮਾਨੁ—ਗੁਰੂ ਦਾ ਕਹਿਆ ਹੋਇਆ (ਫ਼ੁਰਮਾਨ) ਮੰਨ। ਨਿਜ ਨਿਧਾਨੁ—ਨਿਜ ਦੇ (ਆਪਣੇ) ਕੰਮ ਆਉਣ ਵਾਲਾ ਆਤਮ-ਖ਼ਜ਼ਾਨਾ। ਸਚੁ ਜਾਨੁ—ਨਿਸਚੇ ਕਰਕੇ ਜਾਣ ਲੈ। ਮੰਤ੍ਰੁ ਇਹੈ—ਇਹ ਹੀ ਸ੍ਰੇਸ਼ਟ ਮੰਤ੍ਰ ਹੈ। ਨਿਸਿ—ਰਾਤ। ਬਾਸੁਰ—ਦਿਨ। ਹੋਇ ਕਲ੍ਯ਼ਾਨੁ—ਆਤਮ-ਅਨੰਦ ਬਣਿਆ ਰਹੇਗਾ। ਲਹਹਿ—ਪ੍ਰਾਪਤ ਕਰੇਂਗਾ। ਪਰਮ ਗਤਿ—ਪਰਮ ਪਦਵੀ।

***ਅਰਥ :***

ਸਿਰੀ ਗੁਰੂ ਜੀਉ ਤਿੰਨਾਂ ਕਾਲਾਂ ਵਿਚ ਹੀ ਸਤਿ-ਸਰੂਪ ਹਨ।

ਹੇ ਪਿਆਰੇ ਜੀਉ ! ਗੁਰੂ ਦਾ ਕਹਿਆ ਹੋਇਆ (ਬਚਨ) ਸਤਿ ਕਰਕੇ ਮੰਨ, ਇਹ ਹੀ ਨਿਜ ਦੇ ਕੰਮ ਆਉਣ ਵਾਲਾ ਆਤਮ-ਖ਼ਜ਼ਾਨਾ ਹੈ; ਨਿਸਚਾ ਕਰ ਕੇ ਜਾਣ ਲੈ ਕਿ ਇਹ ਹੀ ਮਹਾਂ ਮੰਤ੍ਰ ਹੈ, (ਜਿਸ ਸਦਕਾ) ਦਿਨ ਰਾਤ (ਭਾਵ) ਸਦੀਵਕਾਲ ਆਤਮ-ਅਨੰਦ ਬਣਿਆ ਰਵ੍ਹੇਗਾ ਅਤੇ (ਅੰਤ ਨੂੰ) ਪਰਮ-ਪਦਵੀ ਪ੍ਰਾਪਤ ਕਰ ਲਵੇਂਗਾ।

**ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ,**
**ਹਉਮੈ ਕਾ ਫੰਧੁ ਕਾਟੁ ਸਾਧ ਸੰਗਿ ਰਤਿ ਜੀਉ ॥**
**ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ,**
**ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥**

*ਉਚਾਰਣ :*

ਤ੍ਰਿਅ—ਇਸ ਸ਼ਬਦ ਦਾ ਉਚਾਰਣ 'ਤ੍ਰਿਆ' ਕਰਨਾ ਗ਼ਲਤ ਹੈ। ਦ੍ਰਿੜਤਾ—'ੜ' ਉਚਾਰਣ ਭਾਰ ਸਹਿਤ।

***ਪਦ ਅਰਥ :***

ਜਣ ਜਣ ਸਿਉ ਛਾਡੁ ਧੋਹੁ—ਜਣੇ ਖਣੇ ਨਾਲ ਧ੍ਰੋਹ (ਵਲ-ਛਲ) ਕਰਨਾ ਛਡ ਦੇ। ਹਉਮੈ ਕਾ ਫੰਧੁ ਕਾਟੁ—ਮੈਂ-ਮੇਰੀ ਦਾ ਫਾਹਾ ਕਟ ਦੇ। ਰਤਿ ਜੀਉ—ਪ੍ਰੀਤੀ ਕਰੋ ਜੀ। ਦੇਹ ਗੇਹੁ—ਦੇਹੀ ਦੀ ਪਕੜ, ਦੇਹ-ਅਧਿਆਸ। ਤ੍ਰਿਅ ਸਨੇਹੁ—ਇਸਤ੍ਰੀ ਦਾ ਮੋਹ। ਚਿਤ ਬਿਲਾਸੁ ਜਗਤ ਏਹੁ—ਸੰਸਾਰ ਲਈ ਇਹ (ਖਿਨ-ਭੰਗਰ) ਦਿਲ-ਪਰਚਾਵਾ ਹੈ। ਚਰਨ ਕਮਲ ਸਦਾ ਸੇਉ—ਸਦਾ ਪ੍ਰਭੂ ਦੇ ਚਰਨ-ਕਮਲਾਂ ਦਾ ਸੇਵਨ ਕਰ। ਦ੍ਰਿੜਤਾ ਕਰਿ ਮਤਿ—ਮਤਿ ਵਿਚ ਦ੍ਰਿੜ੍ਹਤਾ (ਅਟੱਲ ਸ਼ਰਧਾ-ਭਾਵਨੀ) ਧਾਰਨ ਕਰ।

***ਅਰਥ :***

ਕਾਮ ਕ੍ਰੋਧ ਲੋਭ ਮੋਹ ਆਦਿਕ ਵਿਕਾਰ ਅਤੇ ਜਣੇ ਖਣੇ ਨਾਲ ਵਲ-ਛਲ ਕਰਨਾ ਛਡ ਦੇ, ਮੈਂ-ਮੇਰੀ ਦਾ ਫਾਹਾ ਕਟ ਦੇ ਅਤੇ ਸਾਧ ਸੰਗਤਿ ਨਾਲ ਪ੍ਰੀਤੀ ਪਾ ਲੈ।

ਦੇਹ-ਅਧਿਆਸ ਅਤੇ ਇਸਤ੍ਰੀ ਦਾ ਮੋਹ ਸਾਰੇ ਸੰਸਾਰ ਲਈ (ਖਿਨ-ਭੰਗਰੀ) ਦਿਲ-ਪਰਚਾਵਾ ਹੈ, ਸੋ, ਸਦਾ ਪ੍ਰਭੂ ਦੇ ਚਰਨ-ਕਮਲਾਂ ਦਾ ਸੇਵਨ ਕਰ ਅਤੇ ਆਪਣੀ ਮਤਿ ਵਿਚ (ਗੁਰਮਤਿ ਦੀ) ਦ੍ਰਿੜ੍ਹਤਾ (ਅਟੱਲ ਸ਼ਰਧਾ) ਧਾਰਨ ਕਰ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ,**
**ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥੫॥੧੦॥**

*ਉਚਾਰਣ :*

ਗਯੰਦ—ਉਚਾਰਣ 'ਗਇਅੰਦ'।

***ਅਰਥ :***

'ਗਯੰਦ' (ਮੁਹਰ-ਛਾਪ)—ਹੇ ਜੀਵ! ਨਾਮ ਸਾਰ ਤੱਤ ਹੈ, ਇਸ ਨੂੰ ਸਿਮਰ ਅਤੇ ਹਿਰਦੇ ਵਿਚ ਧਾਰਨ ਕਰ, ਮਨ ਦਾ ਵਿਕਾਰ (ਵਿਕਾਰੀ ਸੁਭਾਅ) ਛਡ ਦੇ (ਫਿਰ ਇਹ ਸੋਝੀ ਹੋ ਜਾਵੇਗੀ ਕਿ) ਸਿਰੀ ਗੁਰੂ ਜੀ ਹੀ ਤਿੰਨਾਂ ਕਾਲਾਂ ਵਿਚ ਸਤਿ-ਸਰੂਪ ਹਨ।੫।੧੦।

**ਸੇਵਕ ਕੈ ਭਰਪੂਰ ਜੁਗੁ ਜੁਗੁ, ਵਾਹਗੁਰੂ ਤੇਰਾ ਸਭੁ ਸਦਕਾ ॥**
**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ,**
**ਕਹਿ ਨ ਸਕੈ ਕੋਊ ਤੂ ਕਦ ਕਾ ॥**

***ਪਦ ਅਰਥ :***

ਸੇਵਕ ਕੈ—ਸੇਵਕ ਦੇ ਘਰ ਵਿਚ। ਜੁਗੁ ਜੁਗੁ—ਜੁਗੋ ਜੁਗ, ਭਾਵ, ਸਦੀਵਕਾਲ। ਵਾਹਗੁਰੂ—ਹੇ ਅਸਚਰਜ ਸਰੂਪ ਵਾਹਿਗੁਰੂ! ਤੇਰਾ ਸਭੁ ਧਦਕਾ—ਇਹ ਸਾਰਾ ਤੇਰਾ ਹੀ ਪਰਤਾਪ ਹੈ। ਸਦਾ ਸਲਾਮਤਿ—ਕਾਇਮ ਦਾਇਮ ਸਦੀਵੀ ਹੋਂਦ ਵਾਲਾ, ਸਦਾ-ਥਿਰ, ਅਬਿਨਾਸ਼ੀ।

***ਅਰਥ :***

ਹੇ ਅਸਚਰਜ ਰੂਪ ਵਾਹਿਗੁਰੂ! ਇਹ ਸਾਰਾ ਤੇਰਾ ਹੀ ਪਰਤਾਪ ਹੈ, ਜਿਸ ਦੇ ਤੁਫ਼ੈਲ ਜੁਗੋ ਜੁਗ (ਸਦੀਵਕਾਲ) ਸੇਵਕ ਦੇ ਘਰ ਵਿਚ ਅਰਥ-ਪ੍ਰਮਾਰਥ ਦੇ ਨੱਕਾ-ਨੱਕ ਭਰੇ ਖ਼ਜ਼ਾਨੇ ਉਪਲਬਧ ਰਹਿੰਦੇ ਹਨ।

ਤੂੰ ਅਕਾਰ-ਰਹਿਤ ਪ੍ਰਭੂ ਹੈਂ, ਕਾਇਮ ਦਾਇਮ (ਸਦੀਵੀ ਹੋਂਦ ਵਾਲਾ) ਹੈਂ,

ਕੋਈ ਦੱਸ ਨਹੀਂ ਸਕਦਾ ਕਿ ਤੂੰ ਕਦੋਂ ਦਾ (ਹੋਂਦ ਵਿਚ ਆਇਆ ਹੋਇਆ) ਹੈਂ।

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ,**
**ਤਿਨ ਕਉ ਮੋਹੁ ਭਯਾ ਮਨ ਮਦਕਾ॥**
**ਚਵਰਾਸੀਹ ਲਖ ਜੋਨਿ ਉਪਾਈ,**
**ਰਿਜਕੁ ਦੀਆ ਸਭਹੂ ਕਉ ਤਦ ਕਾ॥**

*ਉਚਾਰਣ :*

ਤੈ—(ਪੁਰਖ-ਵਾਚੀ ਪੜਨਾਉਂ, ਮਧਮ ਪੁਰਖ, ਇਕ-ਵਚਨ) ਉਚਾਰਣ ਨਾਸਕੀ। ਅਗਨਤ—ਉਚਾਰਣ 'ਅ-ਗਨਤ'। ਕਉ—ਉਚਾਰਣ 'ਕੌ'। ਭਯਾ—ਉਚਾਰਣ 'ਭਇਆ'। ਸਭਹੂ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਕਉ—ਉਚਾਰਣ 'ਕੌ'।

***ਪਦ ਅਰਥ :***

ਸਿਰੇ ਤੈ ਅਗਨਤ—ਆਪ ਜੀ ਨੇ ਅਣਗਿਣਤ (ਦੇਵਤੇ) ਸਿਰਜੇ ਹੋਏ ਹਨ। ਤਿਨ ਕਉ—ਉਹਨਾਂ ਨੂੰ। ਮੋਹੁ ਭਯਾ ਮਨ—ਮਨ ਨੂੰ ਮੋਹ ਵਿਆਪ ਗਿਆ। ਮਦਕਾ—ਮਦ-ਹੋਸ਼ ਕਰਨ ਵਾਲਾ ਮਾਇਆ-ਮੋਹ। ਚਵਰਾਸੀਹ ਲਖ ਜੋਨਿ ਉਪਾਈ—ਚੁਰਾਸੀ ਲੱਖ ਜੂਨਾਂ ਵਾਲੀ ਸ੍ਰਿਸ਼ਟੀ ਰਚੀ ਹੈ। ਰਿਜਕੁ—ਰੋਜ਼ੀ।

***ਅਰਥ :***

(ਹੇ ਪ੍ਰਭੂ !) ਬ੍ਰਹਮਾ, ਵਿਸ਼ਨੂੰ ਆਦਿਕ ਅਣਗਿਣਤ ਦੇਵਤੇ ਆਪ ਜੀ ਨੇ ਸਿਰਜੇ ਹੋਏ ਹਨ, ਉਹਨਾਂ ਨੂੰ (ਐਵੇਂ ਅਗਿਆਨਤਾ ਕਾਰਨ) ਮਨ ਦੇ ਮਦ-ਹੋਸ਼ ਕਰਨ ਵਾਲਾ ਮਾਇਆ-ਮੋਹ ਵਿਆਪ ਗਿਆ (ਕਿ ਉਹ ਸੰਸਾਰ ਦੇ ਸੁਤੰਤਰ ਕਰਤੇ ਧਰਤੇ ਹਨ)।

(ਹੇ ਪ੍ਰਭੂ !) ਜਦੋਂ ਤੋਂ ਆਪ ਜੀ ਨੇ ਚੁਰਾਸੀ ਲੱਖ ਜੂਨਾਂ ਵਾਲੀ ਸ੍ਰਿਸ਼ਟੀ ਰਚੀ ਹੋਈ ਹੈ, ਤਦੋਂ ਤੋਂ ਹੀ ਸਭ ਕਿਸੇ ਨੂੰ ਤੂੰ ਰਿਜ਼ਕ ਅਪੜਾਇਆ ਹੋਇਆ ਹੈ।

**ਸੇਵਕ ਕੈ ਭਰਪੂਰ ਜੁਗ ਜੁਗ,**
**ਵਾਹਗੁਰੂ ਤੇਰਾ ਸਭੁ ਸਦਕਾ॥੧॥੧੧॥**

***ਅਰਥ :***

ਹੇ ਅਸਚਰਜ ਰੂਪ ਵਾਹਿਗੁਰੂ ! ਇਹ ਸਾਰਾ ਤੇਰਾ ਹੀ ਪਰਤਾਪ ਹੈ, ਜਿਸ ਦੇ ਤੁਫ਼ੈਲ ਜੁਗੋ ਜੁਗ (ਸਦੀਵਕਾਲ) ਸੇਵਕ ਦੇ ਘਰ ਵਿਚ ਅਰਥ-ਪ੍ਰਮਾਰਥ ਦੇ ਨੱਕਾ-ਨੱਕ ਭਰੇ ਖ਼ਜ਼ਾਨੇ ਉਪਲਬਧ ਰਹਿੰਦੇ ਹਨ।੧।੧੧।

**ਵਾਹੁ ਵਾਹੁ ਕਾ ਬਡਾ ਤਮਾਸਾ ॥**
**ਆਪੇ ਹਸੈ ਆਪਿ ਹੀ ਚਿਤਵੈ, ਆਪੇ ਚੰਦੁ ਸੂਰੁ ਪਰਗਾਸਾ ॥**

*ਉਚਾਰਣ :*

ਤਮਾਸਾ—'ਸ' ਉਚਾਰਣ ਵਿਸ਼ੇਸ਼ ਧੁਨੀ।

***ਪਦ ਅਰਥ :***

ਵਾਹੁ ਵਾਹੁ ਕਾ—'ਵਾਹੁ' 'ਵਾਹੁ' ਕਰਨ ਦਾ, ਵਾਹਿਗੁਰੂ ਵਾਹਿਗੁਰੂ ਉਚਾਰਨ ਦਾ। ਬਡਾ ਤਮਾਸਾ—ਵੱਡਾ ਅਸਚਰਜ ਕੌਤਕ। ਹਸੈ—ਵਿਗਸਦਾ ਹੈ। ਚਿਤਵੈ—ਚਿਤਵਨੀ ਵਿਚ ਰਖਦਾ ਹੈ। ਪਰਗਾਸਾ—ਚਾਨਣ ਦੇ ਰਿਹਾ ਹੈ।

***ਅਰਥ :***

ਵਾਹੁ ਵਾਹੁ (ਵਾਹਿਗੁਰੂ ਵਾਹਿਗੁਰੂ) ਕਰਨ ਅਥਵਾ ਅਸਚਰਜ ਰੂਪ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਕਰਨ ਦਾ (ਅੰਤਰ-ਆਤਮੇ) ਵੱਡਾ ਅਸਚਰਜ ਕੌਤਕ ਵਰਤਦਾ ਹੈ।

(ਅਭਿਆਸੀ-ਜਨ ਨੂੰ ਸੋਝੀ ਹੋ ਆਉਂਦੀ ਹੈ, ਅਸਚਰਜ ਰੂਪ ਵਾਹਿਗੁਰੂ ਆਪਣੀ ਰਚਨਾ ਰਚ ਕੇ) ਆਪ ਹੀ ਵਿਗਸਦਾ ਹੈ, (ਸਾਰ-ਸੰਭਾਲ ਕਰਨ ਲਈ) ਆਪ ਹੀ ਹਰੇਕ ਨੂੰ ਆਪਣੀ ਚਿਤਵਨੀ ਵਿਚ ਰਖਦਾ ਹੈ, ਆਪ ਹੀ ਚੰਦ ਅਤੇ ਸੂਰਜ ਨੂੰ ਪ੍ਰਕਾਸ਼ (ਚਾਨਣ) ਦੇਣ ਵਾਲਾ ਹੈ।

**ਆਪੇ ਜਲੁ ਆਪੇ ਥਲੁ ਥੰਮਨੁ,**
**ਆਪੇ ਕੀਆ ਘਟਿ ਘਟਿ ਬਾਸਾ ॥**
**ਆਪੇ ਨਰੁ ਆਪੇ ਫੁਨਿ ਨਾਰੀ,**
**ਆਪੇ ਸਾਰਿ ਆਪ ਹੀ ਪਾਸਾ ॥**

*ਉਚਾਰਣ :*

ਥੰਮਨੁ—'ਮ' ਉਚਾਰਣ ਭਾਰਾ।

***ਪਦ ਅਰਥ :***

ਥਲੁ—ਧਰਤੀ। ਥੰਮਨੁ—ਆਸਰਾ। ਘਟਿ ਘਟਿ—ਹਰੇਕ ਘਟ ਵਿਚ, ਹਰੇਕ ਸਰੀਰ ਵਿਚ। ਬਾਸਾ—ਨਿਵਾਸਾ ਕੀਤਾ ਹੈ। ਨਰੁ—ਮਨੁੱਖ। ਨਾਰੀ—ਇਸਤ੍ਰੀ। ਸਾਰਿ—ਨਰਦ। ਪਾਸਾ—ਚੌਪੜ।

***ਅਰਥ :***

ਆਪ ਹੀ ਜਲ ਹੈ, ਆਪ ਹੀ ਥਲ (ਧਰਤੀ), (ਆਪ ਹੀ ਸਭ ਕਾਸੇ ਦਾ) ਆਸਰਾ ਹੈ, ਆਪ ਹੀ ਹਰੇਕ ਜੀਵ ਵਿਚ ਆਪਣਾ ਨਿਵਾਸ ਕੀਤਾ ਹੋਇਆ ਹੈ।

(ਸਰਬ-ਵਿਆਪੀ ਹੋਣ ਦੇ ਨਾਤੇ) ਆਪ ਹੀ ਮਨੁੱਖ-ਰੂਪ ਹੈ, ਫਿਰ ਆਪ ਹੀ ਇਸਤ੍ਰੀ-ਰੂਪ; ਆਪ ਹੀ ਜੀਵ-ਰੂਪ ਨਰਦ ਹੈ ਅਤੇ ਆਪ ਹੀ ਤ੍ਰਿਗੁਣੀ-ਜਗਤ ਰੂਪ ਚੌਪੜ।

**ਗੁਰਮੁਖਿ ਸੰਗਤਿ ਸਭੈ ਬਿਚਾਰਹੁ,**
**ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥**

***ਉਚਾਰਨ :***

ਤਮਾਸਾ—'ਸ' ਉਚਾਰਣ ਵਿਸ਼ੇਸ਼ ਧੁਨੀ।

***ਪਦ ਅਰਥ :***

ਗੁਰਮੁਖਿ—ਗੁਰੂ ਦੇ ਅਨੁਸਾਰੀ ਹੋ ਕੇ। ਸੰਗਤਿ—ਸਤਸੰਗਤਿ ਵਿਚ ਜੁੜ ਕੇ। ਬਿਚਾਰਹੁ—ਗਿਆਨ-ਵਿਚਾਰ ਕਰੋ।

***ਅਰਥ :***

(ਹੇ ਭਾਈ!) ਗੁਰੂ ਦੇ ਅਨੁਸਾਰੀ ਹੋ ਕੇ ਸਤਸੰਗਤਿ ਵਿਚ ਜੁੜ ਕੇ ਸਾਰੇ ਹੀ ਗਿਆਨ-ਵਿਚਾਰ ਕਰੋ, ਵਾਹੁ ਵਾਹੁ (ਵਾਹਿਗੁਰੂ ਵਾਹਿਗੁਰੂ) ਕਰਨ, ਅਥਵਾ, ਅਸਚਰਜ ਰੂਪ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਕਰਨ ਦਾ (ਅੰਤਰ-ਆਤਮੇ) ਵੱਡਾ ਅਸਚਰਜ ਕੌਤਕ ਵਰਤਦਾ ਹੈ।੨।੧੨।

**ਕੀਆ ਖੇਲੁ ਬਡ ਮੇਲੁ ਤਮਾਸਾ,**
**ਵਾਹਿਗੁਰੂ ਤੇਰੀ ਸਭ ਰਚਨਾ ॥**
**ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ,**
**ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥**

***ਉਚਾਰਨ :***

ਤਮਾਸਾ—'ਸ' ਉਚਾਰਣ ਵਿਸ਼ੇਸ਼ ਧੁਨੀ। ਪਯਾਲਿ—ਉਚਾਰਣ 'ਪਇਆਲਿ'। ਰਹ੍ਯਾ—ਉਚਾਰਣ 'ਰਹਿਆ'।

***ਪਦ ਅਰਥ :***

ਕੀਆ ਖੇਲੁ—ਸੰਸਾਰ ਰੂਪ ਖੇਲ ਰਚਿਆ। ਜਲਿ—ਜਲ ਵਿਚ। ਥਲਿ—ਧਰਤੀ ਉਤੇ। ਗਗਨਿ—ਪੁਲਾੜ ਵਿਚ। ਪਯਾਲਿ—ਪਤਾਲ ਵਿਚ। ਪੂਰਿ ਰਹ੍ਯਾ—ਵਿਆਪਕ ਹੋਇਆ ਪਿਆ ਹੈਂ। ਅੰਮ੍ਰਿਤ ਤੇ—ਅੰਮ੍ਰਿਤ (ਮਿੱਠੇ ਪਦਾਰਥ) ਤੋਂ ਵੀ।

***ਅਰਥ :***

ਹੇ ਅਸਚਰਜ ਰੂਪ ਵਾਹਿਗੁਰੂ ! ਇਹ ਸਾਰੀ ਰਚਨਾ ਤੇਰੀ ਹੀ (ਰਚੀ ਹੋਈ) ਹੈ, (ਤੂੰ ਪਰਸਪਰ ਵਿਰੋਧੀ ਤੱਤਾਂ ਦਾ) ਸੁਮੇਲ (ਕਰ ਕੇ) ਸੰਸਾਰ ਰੂਪ ਵੱਡਾ ਖੇਲ-ਤਮਾਸ਼ਾ ਰਚਿਆ ਹੋਇਆ ਹੈ।

ਤੂੰ ਜਲ ਵਿਚ, ਧਰਤੀ ਉਤੇ, ਪੁਲਾੜ ਵਿਚ ਅਤੇ ਪਤਾਲ਼ ਵਿਚ ਵਿਆਪਕ ਹੋਇਆ ਪਿਆ ਹੈਂ, ਜਿਸ ਦੇ ਬਚਨ ਅੰਮ੍ਰਿਤ ਤੋਂ ਵੀ ਮਿੱਠੇ ਹਨ (ਭਾਵ, ਮਿੱਠੇ ਪਦਾਰਥਾਂ ਵਿਚ ਤੇਰੀ ਹੀ ਮਿਠਾਸ ਹੈ)।

**ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ,**
**ਕਾਲ ਕਾ ਕਾਲੁ, ਨਿਰੰਜਨ ਜਚਨਾ॥**
**ਗੁਰ ਪ੍ਰਸਾਦਿ ਪਾਈਐ ਪਰਮਾਰਥੁ,**
**ਸਤਸੰਗਤਿ ਸੇਤੀ ਮਨੁ ਖਚਨਾ॥**

*ਉਚਾਰਣ :*

ਪ੍ਰਸਾਦਿ—ਮੂਲ ਅੱਖਰ ਅਤੇ ਪੈਰੀਂ ਅੱਖਰ (ਦੁੱਤ) ਦਾ ਮਿਲਵਾਂ ਉਚਾਰਣ।

***ਪਦ ਅਰਥ :***

ਮਾਨਹਿ—(ਤੈਨੂੰ ਹੀ) ਮੰਨਦੇ ਹਨ। ਬ੍ਰਹਮਾਦਿਕ—ਬ੍ਰਹਮਾ ਆਦਿਕ। ਰੁਦ੍ਰਾਦਿਕ—ਸ਼ਿਵਜੀ ਆਦਿਕ ਦੇਵਤੇ। ਕਾਲ ਕਾ ਕਾਲੁ—ਕਾਲ ਦਾ ਕਾਲ, ਮਹਾ ਕਾਲ। ਨਿਰੰਜਨ—ਮਾਇਆ ਦੀ ਕਾਲਖ ਤੋਂ ਮੁਕਤ। ਜਚਨਾ—ਮੰਗਤੇ। ਪਰਮਾਰਥੁ—ਆਤਮ-ਗਿਆਨ। ਸੇਤੀ—ਨਾਲ (ਮਿਲ ਕੇ)। ਮਨੁ ਖਚਨਾ—ਮਨ (ਨਾਮ ਵਿਚ) ਲਿਵ-ਲੀਨ ਰਹਿੰਦਾ ਹੈ।

***ਅਰਥ :***

ਹੇ ਮਾਇਆ ਦੀ ਕਾਲਖ ਤੋਂ ਮੁਕਤ ਵਾਹਿਗੁਰੂ! ਬ੍ਰਹਮਾ ਅਤੇ ਸ਼ਿਵਜੀ ਆਦਿਕ (ਵੱਡੇ ਵੱਡੇ ਦੇਵਤੇ ਤੈਨੂੰ ਸਰਬੋਤਮ ਮੰਨਦੇ ਹਨ। ਤੂੰ ਕਾਲ ਦਾ ਵੀ

ਕਾਲ (ਮਹਾ ਕਾਲ) ਹੈਂ। ਸਾਰੇ ਦੇਵੀ-ਦੇਵਤੇ ਤੇਰੇ (ਦਰ ਦੇ) ਮੰਗਤੇ ਹਨ।

ਗੁਰੂ ਦੀ ਕਿਰਪਾ ਦੁਆਰਾ ਹੀ ਆਤਮ-ਗਿਆਨ ਪਾਈਦਾ ਹੈ ਅਤੇ ਸਤਸੰਗਤਿ ਨਾਲ ਮਿਲ ਕੇ ਮਨ (ਨਾਮ ਵਿਚ) ਲਿਵ-ਲੀਨ ਰਹਿੰਦਾ ਹੈ।

**ਕੀਆ ਖੇਲੁ ਬਡ ਮੇਲੁ ਤਮਾਸਾ,**
**ਵਾਹਗੁਰੂ ਤੇਰੀ ਸਭ ਰਚਨਾ ॥੩॥੧੩॥੪੨॥**

*ਉਚਾਰਣ :*

ਤਮਾਸਾ—'ਸ' ਉਚਾਰਣ ਵਿਸ਼ੇਸ਼ ਧੁਨੀ।

***ਅਰਥ :***

ਹੇ ਅਸਚਰਜ ਰੂਪ ਵਾਹਿਗੁਰੂ! ਇਹ ਸਾਰੀ ਰਚਨਾ ਤੇਰੀ ਹੀ (ਰਚੀ ਹੋਈ) ਹੈ, (ਤੂੰ ਪਰਸਪਰ ਵਿਰੋਧੀ ਤੱਤਾਂ ਦਾ) ਸੁਮੇਲ (ਕਰ ਕੇ) ਸੰਸਾਰ ਰੂਪ ਵੱਡਾ ਖੇਲ-ਤਮਾਸ਼ਾ ਰਚਿਆ ਹੋਇਆ ਹੈ।੩।੧੩।੪੨।

[*ਨੋਟ :* ਇਥੇ ਸ੍ਰੀ 'ਗਯੰਦ' ਭੱਟ ਜੀ ਦੇ ਉਚਾਰਨ ਕੀਤੇ ਤਿੰਨ ਸ਼੍ਰੇਣੀਆਂ ਦੇ ਛੰਦਾਂ ਵਾਲੇ (੫+੫+੩) ੧੩ ਸਵਈਏ ਪੂਰੇ ਹੋ ਕੇ ਜੋੜ ੪੨ ਹੋ ਗਿਆ ਹੈ। ਅਗੋਂ ਸ੍ਰੀ ਮਥੁਰਾ ਭੱਟ ਜੀ ਦੇ ਸਵਈਏ ਅਰੰਭ ਹੁੰਦੇ ਹਨ।]

**ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨ ਜਾਣੈ ॥**
**ਸਿਵ ਬਿਰੰਚਿ ਧਰਿ ਧ੍ਯਾਨੁ, ਨਿਤਹਿ ਜਿਸੁ ਬੇਦੁ ਬਖਾਣੈ ॥**

*ਉਚਾਰਣ :*

ਧ੍ਯਾਨੁ—ਉਚਾਰਣ 'ਧਿਆਨੁ'। ਨਿਤਹਿ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਅਗਮੁ—ਮਨ ਇੰਦਰੀਆਂ ਦੀ ਪਹੁੰਚ ਤੋਂ ਪਰੇ, ਵਾਹਿਗੁਰੂ। ਅਨੰਤੁ—ਬੇਅੰਤ, ਵਾਹਿਗੁਰੂ। ਅਨਾਦਿ—ਆਦਿ ਰਹਿਤ, ਵਾਹਿਗੁਰੂ। ਆਦਿ—ਅਰੰਭ। ਬਿਰੰਚਿ—ਬ੍ਰਹਮਾ। ਧਰਿ ਧ੍ਯਾਨੁ—ਨਿਰੰਤਰ ਧਿਆਨ ਧਰਦੇ ਹਨ। ਨਿਤਹਿ—ਨੇਤਹਿ, ਨੇਤਿ ਨੇਤਿ ਹੀ, ਬੇਅੰਤ ਹੀ ਬੇਅੰਤ। ਬਖਾਣੈ—ਵਖਾਣਦਾ ਹੈ।

***ਅਰਥ :***

(ਜੋ ਵਾਹਿਗੁਰੂ) ਮਨ ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ, ਬੇਅੰਤ ਹੈ, ਆਦਿ ਰਹਿਤ (ਅਨਾਦੀ) ਹੈ, ਜਿਸ (ਦੀ ਹੋਂਦ) ਦਾ ਅਰੰਭ ਕੋਈ ਜਾਣ ਨਹੀਂ ਸਕਦਾ;

ਸ਼ਿਵ ਅਤੇ ਬ੍ਰਹਮਾ ਜਿਸ ਦਾ ਨਿਰੰਤਰ ਧਿਆਨ ਧਰਦੇ ਹਨ ਅਤੇ ਵੇਦ ਜਿਸ ਨੂੰ ਨੇਤਿ ਹੀ ਨੇਤਿ (ਬੇਅੰਤ ਹੀ ਬੇਅੰਤ) ਵਖਾਣਦਾ ਹੈ।

**ਨਿਰੰਕਾਰੁ ਨਿਰਵੈਰੁ, ਅਵਰੁ ਨਹੀ ਦੂਸਰ ਕੋਈ॥**
**ਭੰਜਨ ਗੜ੍ਹਣ ਸਮਥੁ, ਤਰਣ ਤਾਰਣ ਪ੍ਰਭੁ ਸੋਈ॥**

*ਉਚਾਰਣ :*

ਸਮਥੁ—'ਥ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।

***ਪਦ ਅਰਥ :***

ਨਿਰੰਕਾਰੁ—ਪੰਜ-ਭੂਤਕੀ ਅਕਾਰ ਤੋਂ ਰਹਿਤ। ਨਿਰਵੈਰੁ—ਵੈਰ-ਭਾਵਨਾ ਤੋਂ ਰਹਿਤ। ਅਵਰੁ—ਕੋਈ ਹੋਰ। ਭੰਜਨ ਗੜ੍ਹਣ ਸਮਥੁ—ਘੜਨ (ਰਚਣ) ਅਤੇ ਨਾਸ ਕਰਨ ਦੇ ਸਮਰੱਥ। ਤਰਣ ਤਾਰਣ—ਭਵ-ਸਾਗਰ ਤੋਂ ਤਾਰਨ ਲਈ ਬੇੜੀ (ਜਹਾਜ਼) ਰੂਪ।

***ਅਰਥ :***

ਜੋ ਵਾਹਿਗੁਰੂ (ਪੰਜ-ਭੂਤਕੀ) ਅਕਾਰ ਤੋਂ ਮੁਕਤ ਹੈ, ਜੋ ਵੈਰ-ਭਾਵਨਾ ਤੋਂ ਰਹਿਤ ਹੈ, ਜਿਸ ਵਰਗਾ ਕੋਈ ਹੋਰ ਦੂਜਾ ਨਹੀਂ;

ਉਹ ਪ੍ਰਭੂ ਹੀ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਅਤੇ ਨਾਸ ਕਰਨ ਦੇ ਸਮਰੱਥ ਹੈ ਅਤੇ ਜੀਵਾਂ ਨੂੰ ਸੰਸਾਰ-ਭਵ-ਸਾਗਰ ਤੋਂ ਤਾਰਨ ਲਈ ਬੇੜੀ (ਜਹਾਜ਼) ਰੂਪ ਹੈ।

**ਨਾਨਾ ਪ੍ਰਕਾਰ ਜਿਨਿ ਜਗੁ ਕੀਓ, ਜਨੁ ਮਥੁਰਾ ਰਸਨਾ ਰਸੈ॥**
**ਸ੍ਰੀ ਸਤਿਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ॥੧॥**

*ਉਚਾਰਣ :*

ਨਾਨਾ—ਦੋਹਾਂ 'ਨ' ਅੱਖਰਾਂ ਦਾ ਉਚਾਰਣ ਭਾਰ ਰਹਿਤ।

***ਪਦ ਅਰਥ :***

ਨਾਨਾ ਪ੍ਰਕਾਰ—ਕਈ ਤਰ੍ਹਾਂ ਦਾ। ਜਿਨਿ—ਜਿਸ (ਵਾਹਿਗੁਰੂ) ਨੇ। ਰਸਨਾ ਰਸੈ—ਰਸਨਾ ਦੁਆਰਾ (ਇਹ ਰਹੱਸ) ਵਖਾਣਦਾ ਹੈ। ਸ੍ਰੀ ਸਤਿਨਾਮੁ ਕਰਤਾ ਪੁਰਖੁ—ਸਰਬ ਉਪਮਾ ਜੋਗ ਸਚੇ ਨਾਮ ਵਾਲਾ ਕਰਤਾ ਪੁਰਖ। ਚਿਤਹ ਬਸੈ—ਚਿਤ ਦੀ ਚਿਤਵਨੀ ਵਿਚ ਨਿਵਾਸ ਰਖਦਾ ਹੈ।

**ਅਰਥ :**

ਦਾਸ 'ਮਥੁਰਾ' (ਭੱਟ) ਰਸਨਾ ਦੁਆਰਾ (ਇਹ ਰਹੱਸ) ਵਖਾਣਦਾ ਹੈ ਕਿ ਜਿਸ (ਵਾਹਿਗੁਰੂ) ਨੇ ਕਈ ਪ੍ਰਕਾਰ ਦਾ ਸੰਸਾਰ ਪੈਦਾ ਕੀਤਾ ਹੋਇਆ ਹੈ, ਉਹ ਸਰਬ ਉਪਮਾ ਜੋਗ ਸਚੇ ਨਾਮ ਵਾਲਾ ਕਰਤਾ ਪੁਰਖ ਸ੍ਰੀ ਗੁਰੂ ਰਾਮਦਾਸ ਜੀ ਦੇ ਚਿਤ ਦੀ ਚਿਤਵਨੀ ਵਿਚ (ਪ੍ਰਗਟ ਹੋ ਕੇ ਨਿਰੰਤਰ) ਨਿਵਾਸ ਰਖਦਾ ਹੈ।੧।

**ਗੁਰੂ ਸਮਰਥੁ ਗਹਿ ਕਰੀਆ,**
**ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥**
**ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ,**
**ਅਘ ਪੁੰਜ ਤਰੰਗ ਨਿਵਾਰਨ ਕਉ ॥**

*ਉਚਾਰਣ :*

ਕਉ—ਉਚਾਰਣ 'ਕੌ' (ਸਾਰੇ ਸਵਈਏ ਵਿਚ ਅਥਵਾ, ਸਮੱਗਰ ਗੁਰਬਾਣੀ ਵਿਚ)।

**ਪਦ ਅਰਥ :**

ਸਮਰਥੁ—ਸਰਬ ਸ਼ਕਤੀਮਾਨ, ਸਰਬ ਕਲਾ ਸੰਪੂਰਨ। ਗਹਿ ਕਰੀਆ—ਪਕੜ ਲਈ, ਦ੍ਰਿੜ੍ਹ ਕਰ ਕੇ ਧਾਰਨ ਕਰ ਲਈ। ਧ੍ਰੁਵ ਬੁਧਿ ਸੁਮਤਿ—ਬੁੱਧੀ ਨੂੰ ਅਡੋਲ ਕਰਨ ਵਾਲੀ ਮਤਿ-ਸੁਮਤਿ। ਧ੍ਰੁਵ—ਅਚੱਲ। ਸਮ੍ਹਾਰਨ ਕਉ—ਨਾਮ ਸਮ੍ਹਾਲਣ ਲਈ। ਫੁਨਿ—ਫਿਰ। ਧ੍ਰੰਮ ਧੁਜਾ—ਧਰਮ ਦਾ ਝੰਡਾ। ਫਹਰੰਤਿ ਸਦਾ—ਸਦਾ ਝੁਲਦਾ ਹੈ। ਅਘ ਪੁੰਜ—ਪਾਪਾਂ ਦੇ ਸਮੂਹ। ਤਰੰਗ ਨਿਵਾਰਨ ਕਉ—ਮਨ ਦੇ ਤਰੰਗ (ਫੁਰਨੇ) ਨਿਵਿਰਤ ਕਰਨ ਲਈ।

**ਅਰਥ :**

(ਅੰਨਵੈ—ਗੁਰੂ ਸਮਰਥੁ, ਗਹਿ ਕਰੀਆ ਸੁਮਤਿ, ਧ੍ਰੁਵ ਬੁਧਿ, ਸਮ੍ਹਾਰਨ ਕਉ)

ਗੁਰੂ ਸਰਬ-ਸਮਰੱਥ ਹੈ, ਜਿਸ ਜੀਵ ਨੇ ਬੁੱਧੀ ਨੂੰ ਅਚੱਲ ਕਰਨ ਵਾਲੀ (ਸਮਰੱਥ ਗੁਰੂ ਦੀ) ਮਤਿ-ਸੁਮਤਿ, ਨਾਮ ਸਮ੍ਹਾਲਣ ਲਈ ਦ੍ਰਿੜ੍ਹ ਕਰਕੇ ਧਾਰਨ ਕਰ ਲਈ, ਫਿਰ (ਉਸ ਨੂੰ ਨਿਸਚਾ ਹੋ ਜਾਂਦਾ ਹੈ ਕਿ) ਪਾਪਾਂ ਦੇ ਸਮੂਹ ਅਤੇ ਮਨ ਦੇ ਤਰੰਗ (ਫੁਰਨੇ ਕਫੁਰਨੇ) ਨਿਵਿਰਤ ਕਰਨ ਲਈ (ਸਮਰੱਥ ਗੁਰੂ ਦਾ) ਧਰਮ-ਝੰਡਾ ਸਦਾ ਝੂਲਦਾ ਰਹਿੰਦਾ ਹੈ।

**ਮਥੁਰਾ ਜਨ ਜਾਨਿ ਕਹੀ ਜੀਅ ਸਾਚੁ,**
**ਸੁ ਅਉਰ ਕਛੂ ਨ ਬਿਚਾਰਨ ਕਉ ॥**
**ਹਰਿ ਨਾਮੁ ਬੋਹਿਥੁ ਬਡੌ ਕਲਿ ਮੈ,**
**ਭਵ ਸਾਗਰ ਪਾਰਿ ਉਤਾਰਨ ਕਉ ॥੨॥**

***ਪਦ ਅਰਥ :***

ਮਥੁਰਾ ਜਨ—ਦਾਸ ਮਥੁਰਾ (ਭੱਟ) ਦੀ। ਜਾਨਿ ਕਹੀ ਜੀਅ ਸਾਚੁ—(ਸਮਰੱਥ ਗੁਰੂ ਦੀ) ਕਹੀ (ਆਖੀ) ਹੋਈ (ਮਤਿ-ਸੁਮਤਿ) ਦਿਲ ਵਿਚ ਸਚ ਕਰਕੇ ਜਾਣ। ਨ ਬਿਚਾਰਨ ਕਉ—ਕੁਝ ਵੀ ਵਿਚਾਰਨ ਜੋਗ ਨਹੀਂ। ਹਰਿ ਨਾਮੁ ਬੋਹਿਥੁ ਬਡੌ—ਹਰਿ-ਨਾਮ ਹੀ ਵੱਡਾ ਜਹਾਜ਼ ਹੈ। ਕਲਿ ਮੈ—ਕਲਜੁਗ ਵਿਚ। ਭਵ ਸਾਗਰ ਪਾਰਿ ਉਤਾਰਨ ਕਉ—ਸੰਸਾਰ ਰੂਪੀ ਡਰਾਉਣੇ ਸਮੁੰਦਰ ਤੋਂ ਪਾਰ ਉਤਾਰਨ ਲਈ।

***ਅਰਥ :***

ਹੇ ਦਾਸ ਮਥੁਰਾ ! (ਸਮਰੱਥ ਗੁਰੂ) ਦੀ ਆਖੀ ਹੋਈ ਮਤਿ-ਸੁਮਤਿ ਦਿਲ ਵਿਚ ਸਚ ਕਰਕੇ ਜਾਣ ਕਿ ਕਲਜੁਗ ਵਿਚ (ਜੀਵਾਂ ਦਾ) ਭਵ-ਸਾਗਰ ਤੋਂ ਪਾਰ-ਉਤਾਰਾ ਕਰਨ ਲਈ ਹਰਿ-ਨਾਮ ਹੀ ਵੱਡਾ ਜਹਾਜ਼ ਹੈ, (ਇਸ ਤੋਂ ਬਿਨਾ) ਹੋਰ ਕੁਝ ਵੀ ਵਿਚਾਰਨ-ਜੋਗ ਨਹੀਂ।੨।

**ਸੰਤਤ ਹੀ ਸਤਸੰਗਤਿ ਸੰਗ, ਸੁਰੰਗ ਰਤੇ ਜਸੁ ਗਾਵਤ ਹੈ ॥**
**ਧ੍ਰਮ ਪੰਥੁ ਧਰਿਓ ਧਰਨੀਧਰ ਆਪਿ,**
**ਰਹੇ ਲਿਵ ਧਾਰਿ ਨ ਧਾਵਤ ਹੈ ॥**

***ਉਚਾਰਣ :***

ਹੈ—ਉਚਾਰਣ ਨਾਸਕੀ (ਸਾਰੇ ਸਵਈਏ ਵਿਚ)। ਧ੍ਰਮ—ਮੂਲ ਅੱਖਰ ਅਤੇ ਪੈਰ-ਚਿੰਨ੍ਹ (ਦੁੱਤ) ਦੀ ਧੁਨੀ ਦਾ ਮਿਲਵਾਂ ਉਚਾਰਣ।

***ਪਦ ਅਰਥ :***

ਸੰਤਤ ਹੀ—ਨਿਰੰਤਰ ਹੀ। ਸਤਸੰਗਤਿ—ਸਤਸੰਗਤਿ ਵਿਚ। ਸੰਗ—ਜਥੇ। ਸੁਰੰਗ ਰਤੇ—ਪ੍ਰੇਮ-ਰੰਗ ਵਿਚ ਰਤੇ ਹੋਏ। ਧ੍ਰਮ ਪੰਥੁ—(ਪ੍ਰਭੂ-ਜਸ ਕਰਨ ਦਾ) ਧਰਮ-ਮਾਰਗ। ਧਰਿਓ ਧਰਨੀਧਰ ਆਪਿ—ਧਰਤੀ ਦੇ ਆਸਰੇ ਪ੍ਰਭੂ

ਜੀ ਨੇ ਧਰਤੀ ਉਤੇ ਆਪ ਸਥਾਪਿਤ ਕੀਤਾ ਹੈ। ਰਹੇ ਲਿਵ ਧਾਰਿ—ਸੁਰਤੀ ਜੋੜੀ ਰਖਦੇ ਹਨ। ਨ ਧਾਵਤ ਹੈ—ਫੋਕਟ-ਕਰਮੀ ਮਾਰਗ ਵੱਲ ਨਹੀਂ ਭਟਕਦੇ।

***ਅਰਥ :***

ਪ੍ਰੇਮ-ਰੰਗ ਵਿਚ ਰਤੇ ਹੋਏ ਸਤ-ਪੁਰਸ਼ਾਂ ਦੇ ਸੰਗ (ਜਥੇ, ਮੰਡਲੀਆਂ) ਸਤਸੰਗਤਿ ਵਿਚ ਜੁੜ ਕੇ ਨਿਰੰਤਰ ਪ੍ਰਭੂ-ਜਸ ਗਾਉਂਦੇ ਰਹਿੰਦੇ ਹਨ।

ਧਰਤੀ ਨੂੰ ਆਸਰਾ ਦੇਣ ਵਾਲੇ ਪ੍ਰਭੂ ਜੀ ਨੇ (ਪ੍ਰਭੂ-ਜਸ ਕਰਨ ਦਾ) ਇਹ ਧਰਮ-ਮਾਰਗ ਧਰਤੀ ਉਤੇ ਆਪ ਸਥਾਪਿਤ ਕੀਤਾ ਹੋਇਆ ਹੈ, (ਪ੍ਰਭੂ ਦੇ ਸੰਤ ਜਨ ਪ੍ਰਭੂ-ਜਸ ਵਿਚ ਹੀ) ਸੁਰਤੀ ਜੋੜੀ ਰਖਦੇ ਹਨ, ਉਹ (ਫੋਕਟ-ਕਰਮੀ ਮਾਰਗ ਵੱਲ) ਨਹੀਂ ਭਟਕਦੇ।

**ਮਥੁਰਾ ਭਨਿ ਭਾਗ ਭਲੇ ਉਨ੍ ਕੇ,**
**ਮਨ ਇਛਤ ਹੀ ਫਲ ਪਾਵਤ ਹੈ॥**
**ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ,**
**ਜੁ ਚਰੰਨ ਗੁਰੂ ਚਿਤ ਲਾਵਤ ਹੈ॥੩॥**

*ਉਚਾਰਨ :*

ਕਹਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਭਨਿ—ਭਣਦਾ ਹੈ, ਕਥਨ ਕਰਦਾ ਹੈ। ਉਨ੍ ਕੇ—ਉਨ੍ਹਾਂ (ਪ੍ਰਭੂ-ਜਸ ਕਰਨ ਵਾਲੇ ਸੰਤ-ਜਨਾਂ) ਦੇ। ਮਨ ਇਛਤ ਹੀ—ਮਨ-ਚਾਹੇ ਹੀ। ਰਵਿ ਕੇ ਸੁਤ ਕੋ—ਸੂਰਜ ਦੇ ਪੁੱਤਰ (ਧਰਮ-ਰਾਜ) ਦਾ। ਤਿਨ੍—ਉਹਨਾਂ ਨੂੰ। ਤ੍ਰਾਸੁ—ਡਰ। ਕਹਾ—ਕਿਵੇਂ ? ਚਰੰਨ ਗੁਰੂ ਚਿਤ ਲਾਵਤ ਹੈ—ਗੁਰੂ ਦੇ ਚਰਨਾਂ ਵਿਚ ਚਿਤ ਜੋੜਦੇ ਹਨ।

***ਅਰਥ :***

ਮਥੁਰਾ 'ਭੱਟ' ਕਥਨ ਕਰਦਾ ਹੈ ਕਿ ਉਹਨਾਂ (ਪ੍ਰਭੂ-ਜਸ ਕਰਨ ਵਾਲੇ ਸੰਤ-ਜਨਾਂ) ਦੇ ਭਾਗ ਭਲਿਓਂ-ਭਲੇ ਹਨ, ਉਹ ਅਰਥ-ਪਰਮਾਰਥ ਦੇ ਮਨ-ਚਾਹੇ ਹੀ ਫਲ ਪ੍ਰਾਪਤ ਕਰ ਲੈਂਦੇ ਹਨ।

ਜੋ (ਸੰਤ-ਜਨ) ਗੁਰੂ (ਦੇ ਚਰਨ-ਕਮਲਾਂ) ਵਿਚ ਚਿਤ ਜੋੜੀ ਰਖਦੇ ਹਨ, ਉਹਨਾਂ ਨੂੰ ਸੂਰਜ ਦੇ ਪੁੱਤਰ (ਧਰਮ-ਰਾਜ) ਦਾ ਡਰ ਕਿਵੇਂ (ਹੋ ਸਕਦਾ ਹੈ) ? ।3।

**ਨਿਰਮਲ ਨਾਮੁ ਸੁਧਾ ਪਰਪੂਰਨ,**
**ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥**
**ਗਹਿਰ ਗੰਭੀਰੁ ਅਥਾਹ ਅਤਿ ਬਡ,**
**ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥**

*ਉਚਾਰਣ :* ਸੁਭਰੁ—ਉਚਾਰਣ ਸੁ-ਭਰੁ।

***ਪਦ ਅਰਥ :***

ਨਿਰਮਲ ਨਾਮੁ ਸੁਧਾ ਪਰਪੂਰਨ—ਪਵਿੱਤਰ ਨਾਮ ਰੂਪੀ ਅੰਮ੍ਰਿਤ-ਜਲ ਨਾਲ ਨੱਕਾ-ਨੱਕ ਭਰਿਆ ਹੋਇਆ। ਸਬਦ ਤਰੰਗ ਪ੍ਰਗਟਿਤ—ਸ਼ਬਦ ਦੀਆਂ ਲਹਿਰਾਂ ਰੂਪਮਾਨ ਹੁੰਦੀਆਂ ਹਨ। ਦਿਨ ਆਗਰੁ—ਦਿਨ ਚੜ੍ਹਨ ਤੋਂ ਪਹਿਲਾਂ ਹੀ, ਅੰਮ੍ਰਿਤ ਵੇਲੇ। ਗਹਿਰ ਗੰਭੀਰੁ—ਡੂੰਘੇ ਤੋਂ ਡੂੰਘਾ। ਅਥਾਹ—ਜਿਸ ਦੀ ਥਾਹ ਨ ਆਵੇ। ਅਤਿ ਬਡ—ਬਹੁਤ ਵੱਡਾ। ਸੁਭਰੁ ਸਦਾ—ਸਦਾ ਨੱਕਾ-ਨੱਕ ਭਰਿਆ (ਰਹਿੰਦਾ ਹੈ)। ਸਭ ਬਿਧਿ—ਹਰ ਤਰ੍ਹਾਂ ਨਾਲ। ਰਤਨਾਗਰੁ—ਰਤਨਾਂ (ਦੈਵੀ ਗੁਣਾਂ) ਦਾ ਸਮੁੰਦਰ।

***ਅਰਥ :***

(ਗੁਰੂ ਅੰਮ੍ਰਿਤ-ਸਰੋਵਰ ਹੈ, ਜਿਸ ਵਿਚ) ਪਵਿੱਤਰ ਨਾਮ ਰੂਪੀ ਅੰਮ੍ਰਿਤ-ਜਲ ਨੱਕਾ-ਨੱਕ ਭਰਿਆ ਹੋਇਆ ਹੈ; ਇਸ (ਗੁਰੂ-ਸਰੋਵਰ ਵਿਚ) ਦਿਨ ਚੜ੍ਹਨ ਤੋਂ ਪਹਿਲਾਂ (ਅੰਮ੍ਰਿਤ ਵੇਲੇ) ਹੀ ਗੁਰ-ਸ਼ਬਦ ਦੀਆਂ ਲਹਿਰਾਂ ਰੂਪਮਾਨ ਹੁੰਦੀਆਂ ਹਨ।

ਗੁਰੂ ਬਹੁਤ ਵੱਡਾ, ਗਹਿਰ ਗੰਭੀਰ ਅਤੇ ਅਥਾਹ ਰਤਨ-ਸਾਗਰ ਹੈ, ਭਾਵ, (ਦੈਵੀ ਗੁਣਾਂ) ਦਾ ਖ਼ਜ਼ਾਨਾ ਹੈ, (ਅਮੋਲਕ ਰਤਨਾਂ ਨਾਲ) ਹਰ ਤਰ੍ਹਾਂ ਨਾਲ ਸਦੀਵਕਾਲ ਨੱਕਾ-ਨੱਕ ਭਰਿਆ ਰਹਿੰਦਾ ਹੈ।

**ਸੰਤ ਮਰਾਲ ਕਰਹਿ ਕੰਤੂਹਲ,**
**ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥**
**ਕਲਜੁਗ ਦੁਰਤ ਦੂਰਿ ਕਰਬੇ ਕਉ,**
**ਦਰਸਨੁ ਗੁਰੂ ਸਗਲ ਸੁਖ ਸਾਗਰੁ ॥੪॥**

*ਉਚਾਰਣ :*

ਕਰਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਕਉ—ਉਚਾਰਣ 'ਕੌ'।

***ਪਦ ਅਰਥ :***

ਸੰਤ ਮਰਾਲ—ਹੰਸਲੇ ਸੰਤ-ਜਨ। ਕਰਹਿ ਕੰਤੂਹਲ—ਪ੍ਰੇਮ-ਕਲੋਲ (ਆਤਮ-ਅਨੰਦ) ਕਰਦੇ ਰਹਿੰਦੇ ਹਨ। ਤਿਨ—ਉਹਨਾਂ (ਸੰਤ-ਜਨਾਂ) ਦਾ। ਤ੍ਰਾਸ—ਕਸ਼ਟ-ਦਾਇਕ। ਦੂਖ ਕਾਗਰੁ—(ਧਰਮਰਾਜ ਦਾ) ਦੁਖਦਾਈ ਲੇਖਾ। ਕਲਜੁਗ ਦੁਰਤ—ਕਲਜੁਗ ਦੇ ਦੁਖ-ਪਾਪ। ਦੂਰਿ ਕਰਬੇ ਕਉ—ਮੇਟਣ ਲਈ। ਸਗਲ ਸੁਖ ਸਾਗਰੁ—ਸਮੂਹ ਸੁਖਾਂ ਦਾ ਸਮੁੰਦਰ।

***ਅਰਥ :***

ਹੰਸਲੇ ਸੰਤ-ਜਨ (ਗੁਰੂ-ਸਰੋਵਰ ਉਤੇ) ਪ੍ਰੇਮ-ਕਲੋਲ (ਆਤਮ-ਅਨੰਦ) ਕਰਦੇ ਰਹਿੰਦੇ ਹਨ, ਉਹਨਾਂ ਲਈ ਧਰਮਰਾਜ ਦਾ ਕਸ਼ਟ-ਦਾਇਕ ਅਤੇ ਦੁਖਦਾਈ ਲੇਖਾ ਮਿਟ ਜਾਂਦਾ ਹੈ।

ਕਲਜੁਗ ਦੇ ਦੁਖ-ਪਾਪ ਮੇਟਣ ਲਈ ਗੁਰੂ ਦਾ ਦਰਸ਼ਨ ਸਮੂਹ ਸੁਖਾਂ ਦਾ ਸਮੁੰਦਰ ਹੈ।੪।

**ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਕਲ ਜੁਗ,**
**ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ ॥**
**ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ,**
**ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥**

*ਉਚਾਰਣ :*

ਕਉ—ਉਚਾਰਣ 'ਕੌ'। ਧ੍ਯਾਨੁ—ਉਚਾਰਣ 'ਧਿਆਨੁ'।

***ਪਦ ਅਰਥ :***

ਜਾ ਕਉ—ਜਿਸ (ਵਾਹਿਗੁਰੂ ਦੇ ਦਰਸ-ਮਿਲਾਪ) ਦੀ ਖ਼ਾਤਰ। ਮੁਨਿ ਧ੍ਯਾਨੁ ਧਰੈ ਫਿਰਤ—ਮੁਨੀਸ਼ਰ-ਵਰਗ ਧਿਆਨ ਧਰਦਾ ਆ ਰਿਹਾ ਹੈ। ਸਕਲ ਜੁਗ—ਸਾਰੇ ਜੁਗਾਂ ਵਿਚ। ਕਬਹੁ ਕ ਕੋਊ—ਕਦੀ ਕਦਾਈਂ ਹੀ ਕੋਈ। ਪਾਵੈ ਆਤਮ ਪ੍ਰਗਾਸ ਕਉ—ਆਤਮ-ਪ੍ਰਗਾਸ ਅਵਸਥਾ ਨੂੰ ਪਾਉਂਦਾ ਹੈ। ਬੇਦ ਬਾਣੀ ਸਹਿਤ—ਬੇਦ-ਬਾਣੀ ਦੁਆਰਾ। ਬਿਰੰਚਿ—ਬ੍ਰਹਮਾ। ਜਸੁ ਗਾਵੈ ਜਾ ਕੋ—ਜਿਸ (ਪ੍ਰਭੂ) ਦਾ ਜਸ ਗਾਉਂਦਾ ਹੈ। ਸਿਵ ਮੁਨਿ ਗਹਿ....ਕਬਿਲਾਸ

ਕੰਉ—ਸ਼ਿਵਜੀ ਮੁਨੀ (ਸਮਾਧੀ ਲਾ ਕੇ) ਕੈਲਾਸ਼ ਪਰਬਤ ਨੂੰ ਮੱਲੀ ਬੈਠਾ ਹੈ। ਨ ਤਜਾਤ—ਤਿਆਗਦਾ ਹੀ ਨਹੀਂ।

***ਅਰਥ :***

ਜਿਸ (ਵਾਹਿਗੁਰੂ ਦੇ ਦਰਸ-ਮਿਲਾਪ) ਦੀ ਖ਼ਾਤਰ ਮੁਨੀਸ਼ਰ-ਵਰਗ ਸਾਰੇ ਹੀ ਜੁਗਾਂ ਵਿਚ ਧਿਆਨ ਧਰਦਾ ਆ ਰਿਹਾ ਹੈ, ਪਰ ਕਦੀ ਕਦਾਈਂ ਹੀ ਕੋਈ ਆਤਮ-ਪ੍ਰਗਾਸ (ਸ੍ਵੈ-ਸਰੂਪ ਦੇ ਗਿਆਨ ਵਾਲੀ ਅਵਸਥਾ) ਨੂੰ ਪ੍ਰਾਪਤ ਕਰਦਾ ਹੈ।

ਜਿਸ ਪ੍ਰਭੂ ਦਾ ਜਸ ਬ੍ਰਹਮਾ ਬੇਦ-ਬਾਣੀ ਦੁਆਰਾ ਨਿਰੰਤਰ ਗਾਉਂਦਾ ਹੈ, ਜਿਸ (ਪ੍ਰਭੂ ਦੀ ਖ਼ਾਤਰ) ਸ਼ਿਵਜੀ ਮੁਨੀ (ਸਮਾਧੀ ਲਾਈ) ਕੈਲਾਸ਼ ਪਰਬਤ ਮੱਲੀ ਬੈਠਾ ਹੈ, ਛਡਦਾ ਹੀ ਨਹੀਂ।

**ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ,**
**ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ ॥**
**ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ,**
**ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥੫॥**

*ਉਚਾਰਣ :*

ਜੀਅ—'ਅ' ਦੀ ਹ੍ਰਸ੍ਵ ਧੁਨੀ ਹੈ।

***ਪਦ ਅਰਥ :***

ਜਾ ਕੌ—ਜਿਸ (ਪ੍ਰਭੂ ਦੇ ਦਰਸ-ਮਿਲਾਪ) ਦੀ ਖ਼ਾਤਰ। ਅਨੇਕ ਤਪ—ਅਨੇਕਾਂ ਤਪ ਸਾਧਣ ਵਾਲੇ ਤਪੀਸਰ। ਜਟਾ ਜੂਟ—ਜੜ੍ਹਾਵਾਂ ਦੇ ਜੂੜੇ ਸਹਿਤ। ਭੇਖ ਕੀਏ ਫਿਰਤ ਉਦਾਸ ਕਉ—(ਜਿਸ ਦੀ ਖ਼ਾਤਰ) ਵਖ ਵਖ ਭੇਖ ਧਾਰਨ ਕਰ ਕੇ ਜਗਤ-ਰਚਨਾ ਤੋਂ ਉਪਰਾਮ ਹੋਏ ਫਿਰਦੇ ਹਨ। ਸੁ ਤਿਨਿ ਸਤਿਗੁਰਿ—ਉਸ ਹਰੀ-ਸਰੂਪ ਸਤਿਗੁਰੂ (ਗੁਰੂ ਅਮਰਦਾਸ ਜੀ) ਨੇ। ਸੁਖ ਭਾਇ ਕ੍ਰਿਪਾ ਧਾਰੀ—ਸੁਖ ਵਰਤਾਉਣ ਦੀ ਭਾਵਨਾ ਅਧੀਨ ਕਿਰਪਾ ਕੀਤੀ। ਜੀਅ—ਸੰਸਾਰੀ ਜੀਵਾਂ ਪ੍ਰਤੀ।

***ਅਰਥ :***

ਜਿਸ (ਪ੍ਰਭੂ ਦੇ ਦਰਸ-ਮਿਲਾਪ) ਦੀ ਖ਼ਾਤਰ ਜੋਗੀ, ਜਤੀ, ਸਿਧ, ਸਾਧਕ ਅਤੇ ਅਨੇਕ ਤਪੀਸਰ ਜਟਾ-ਜੂਟ (ਜੜ੍ਹਾਵਾਂ ਦੇ ਜੂੜੇ ਸਹਿਤ) ਵਖ ਵਖ ਭੇਖ ਧਾਰ ਕੇ ਸੰਸਾਰ ਤੋਂ ਉਪਰਾਮ ਹੋਏ ਫਿਰਦੇ ਹਨ।

ਹਰੀ-ਸਰੂਪ ਸਤਿਗੁਰੂ (ਗੁਰੂ ਅਮਰਦਾਸ ਜੀ) ਨੇ ਸੰਸਾਰੀ ਜੀਵਾਂ ਪ੍ਰਤੀ ਸੁਖ ਵਰਤਾਉਣ ਦੀ ਭਾਵਨਾ ਅਧੀਨ ਕਿਰਪਾ ਕੀਤੀ ਅਤੇ ਨਾਮ ਦੀ ਵਡਿਆਈ ਗੁਰੂ ਰਾਮਦਾਸ ਜੀ ਨੂੰ ਦਿਤੀ।੫।

**ਨਾਮੁ ਨਿਧਾਨੁ ਧਿਆਨ ਅੰਤਰਗਤਿ,**
**ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥**
**ਦੇਖਤ ਦਰਸੁ ਭਟਕਿ ਭ੍ਰਮੁ ਭਜਤ,**
**ਦੂਖ ਪਰਹਰਿ ਸੁਖ ਸਹਜ ਬਿਗਾਸੇ ॥**

*ਉਚਾਰਣ :*

ਤਿਹੁ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਭਜਤ—'ਜ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਭੱਜਤ ਵਾਂਗ)।

***ਪਦ ਅਰਥ :***

ਨਾਮੁ ਨਿਧਾਨੁ—ਨਾਮ ਰੂਪ ਖ਼ਜ਼ਾਨਾ। ਧਿਆਨ ਅੰਤਰਗਤਿ—ਬਿਰਤੀ ਦਾ ਪਰਵਾਹ ਅੰਤਰਮੁਖੀ ਹੈ। ਤੇਜ ਪੁੰਜ—ਨੂਰ ਦਾ ਪੁੰਜ (ਮੁਜੱਸਮਾ)। ਤਿਹੁ ਲੋਗ ਪ੍ਰਗਾਸੇ—ਤਿੰਨਾਂ ਭਵਨਾਂ ਵਿਚ ਆਤਮ-ਚਾਨਣ ਖਿਲਾਰ ਰਿਹਾ ਹੈ। ਦੇਖਤ ਦਰਸੁ—ਦਰਸ਼ਨ ਪਰਸਦਿਆਂ। ਭਟਕਿ ਭ੍ਰਮੁ ਭਜਤ—(ਅਗਿਆਨਤਾ ਤੋਂ ਉਪਜਿਆ) ਭਰਮ (ਖ਼ੁਦ) ਭਟਕ ਭਟਕ ਕੇ ਭਜ ਜਾਂਦਾ ਹੈ। ਦੂਖ ਪਰਹਰਿ—ਦੁਖ-ਦਲਿੱਦਰ ਪਰਹਰਨ ਹੋ ਜਾਂਦੇ ਹਨ। ਬਿਗਾਸੇ—ਖੇੜਾ ਖਿੜ ਪੈਂਦਾ ਹੈ।

***ਅਰਥ :***

(ਗੁਰੂ ਰਾਮਦਾਸ ਜੀ ਪਾਸ) ਨਾਮ ਰੂਪ ਖ਼ਜ਼ਾਨਾ ਹੈ, ਬਿਰਤੀ ਦਾ ਪਰਵਾਹ ਅੰਤਰਮੁਖੀ ਰਹਿੰਦਾ ਹੈ, ਨੂਰ ਦਾ ਮੁਜੱਸਮਾ (ਪੁੰਜ) ਹੋ ਕੇ ਤਿੰਨਾਂ ਲੋਕਾਂ ਵਿਚ ਆਤਮ-ਚਾਨਣ ਖਿਲਾਰ ਰਿਹਾ ਹੈ।

(ਗੁਰੂ ਜੀ ਦਾ) ਦਰਸ਼ਨ ਪਰਸਦਿਆਂ (ਜੀਵਾਂ ਨੂੰ ਭਟਕਣਾ ਵਿਚ ਪਾਉਣ ਵਾਲਾ ਅਗਿਆਨਤਾ ਤੋਂ ਉਪਜਿਆ ਭਰਮ ਖ਼ੁਦ ਭਟਕ ਭਟਕ ਕੇ ਭੱਜ (ਨੱਸ) ਜਾਂਦਾ ਹੈ, ਦੁਖ-ਦਲਿੱਦਰ ਦੂਰ ਹੋ ਜਾਂਦੇ ਹਨ ਅਤੇ ਸਹਜ-ਸੁਖ ਦਾ ਖੇੜਾ ਖਿੜ ਪੈਂਦਾ ਹੈ।

**ਸੇਵਕ ਸਿਖ ਸਦਾ ਅਤਿ ਲੁਭਿਤ,**
**ਅਲਿ ਸਮੂਹ ਜਿਉ ਕੁਸਮ ਸੁਬਾਸੇ ॥**
**ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ,**
**ਸਾਚਉ ਤਖਤੁ ਗੁਰੂ ਰਾਮਦਾਸੈ ॥੬॥**

*ਉਚਾਰਣ :*

ਜਿਉ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਬਿਦ੍ਮਾਨ—ਉਚਾਰਣ 'ਬਿਦਿਅਮਾਨ'। ਥਪ੍ਉ—ਉਚਾਰਣ 'ਥਪਿਅਉ'।

***ਪਦ ਅਰਥ :***

ਅਤਿ ਲੁਭਿਤ—ਅਤੀਅੰਤ ਲੁਭਾਇਮਾਨ (ਪ੍ਰੀਤਵਾਨ)। ਅਲਿ ਸਮੂਹ ਜਿਉ—ਜਿਵੇਂ ਭੌਰਿਆਂ ਦਾ ਝੁੰਡ। ਕੁਸਮ ਸੁਬਾਸੇ—ਫੁੱਲਾਂ ਦੀ ਸੁਗੰਧੀ ਉਤੇ। ਬਿਦ੍ਮਾਨ ਗੁਰਿ—ਗੁਰੂ (ਅਮਰਦਾਸ ਜੀ) ਨੇ ਆਪਣੀ ਮੌਜੂਦਗੀ ਵਿਚ। ਆਪਿ ਥਪ੍ਉ ਥਿਰੁ—ਖ਼ੁਦ ਸਦਾ-ਥਿਰ (ਗੁਰੂ) ਥਾਪ ਦਿਤਾ। ਸਾਚਉ ਤਖਤੁ ਗੁਰੂ ਰਾਮਦਾਸੈ—ਗੁਰਤਾ ਦਾ ਸਚਾ ਤਖ਼ਤ ਗੁਰੂ ਰਾਮਦਾਸ ਜੀ ਨੂੰ (ਸੌਂਪ ਦਿਤਾ)।

***ਅਰਥ :***

ਸਿਖ ਸੇਵਕ ਸਦਾ ਹੀ (ਗੁਰੂ ਦੇ ਚਰਨ-ਕਮਲਾਂ ਦੇ) ਪ੍ਰੀਤਵਾਨ (ਆਸ਼ਕ) ਹੋਏ ਰਹਿੰਦੇ ਹਨ, ਜਿਵੇਂ ਭੌਰਿਆਂ ਦਾ ਝੁੰਡ ਫੁੱਲਾਂ ਦੀ ਸੁਗੰਧੀ ਉਤੇ ਲੱਟੂ ਹੋਇਆ ਰਹਿੰਦਾ ਹੈ।

ਗੁਰੂ (ਅਮਰਦਾਸ ਜੀ) ਨੇ ਆਪਣੇ ਹੁੰਦਿਆਂ (ਆਪਣੀ ਮੌਜੂਦਗੀ ਵਿਚ) ਖ਼ੁਦ ਗੁਰੂ ਰਾਮਦਾਸ (ਜੀ) ਨੂੰ (ਗੁਰਤਾ ਦਾ) ਸਚਾ ਤਖ਼ਤ ਸੌਂਪ ਕੇ ਸਦਾ-ਥਿਰ (ਗੁਰੂ) ਥਾਪ ਦਿਤਾ।੬।

**ਤਾਰ੍ਉ ਸੰਸਾਰੁ ਮਾਯਾ ਮਦ ਮੋਹਿਤ,**
**ਅੰਮ੍ਰਿਤ ਨਾਮੁ ਦੀਅਉ ਸਮਰਥੁ ॥**
**ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ,**
**ਰਿਧਿ ਅਰੁ ਸਿਧਿ ਨ ਛੋਡਇ ਸਥੁ ॥**

*ਉਚਾਰਣ :*

ਤਾਰ੍ਯਉ—ਉਚਾਰਣ 'ਤਾਰਿਅਉ'। ਮਾਯਾ—ਉਚਾਰਣ 'ਮਾਇਆ'। ਛੋਡਇ—ਅੰਤਲਾ ਦੋ-ਸੰਧੀ ਸੂਰ ਹੈ। ਸ਼ਬਦ ਦਾ ਧੁਨੀ-ਚਿਤ੍ਰ / ਛ ਓ ਡ ਇ / ਹੈ।

***ਪਦ ਅਰਥ :***

ਤਾਰ੍ਯਉ—(ਭਵ-ਸਾਗਰ ਤੋਂ) ਪਾਰ ਕਰ ਦਿਤਾ। ਸੰਸਾਰੁ ਮਾਯਾ ਮਦ ਮੋਹਿਤ—ਮਾਇਆ-ਮਦ ਦੇ ਮੋਹੇ ਹੋਏ (ਮਤਵਾਲੇ) ਸੰਸਾਰ ਨੂੰ। ਅੰਮ੍ਰਿਤ ਨਾਮੁ ਦੀਅਉ ਸਮਰਥੁ—ਸਰਬ-ਸਮਰੱਥ ਅੰਮ੍ਰਿਤ ਨਾਮ ਬਖ਼ਸ਼ਿਆ। ਫੁਨਿ—ਫਿਰ। ਕੀਰਤਿਵੰਤ ਸਦਾ ਸੁਖ ਸੰਪਤਿ—ਪ੍ਰਭੂ-ਕੀਰਤੀ ਦੀ ਸਦਾ ਸੁਖਦਾਈ ਸੰਪਤੀ ਦੇ ਮਾਲਕ ਹਨ। ਨ ਛੋਡਇ ਸਥੁ—ਆਪ ਦਾ ਸਾਥ ਨਹੀਂ ਛਡਦੀ।

***ਅਰਥ :***

(ਸ੍ਰੀ ਗੁਰੂ ਰਾਮਦਾਸ ਜੀ ਨੇ) ਮਾਇਆ-ਮਦ ਦੇ ਮੋਹੇ ਹੋਏ (ਮਤਵਾਲੇ) ਸੰਸਾਰ ਨੂੰ ਸਰਬ-ਸਮਰੱਥ ਅੰਮ੍ਰਿਤ-ਨਾਮ ਬਖ਼ਸ਼ਿਆ ਅਤੇ ਭਵ-ਸਾਗਰ ਤੋਂ ਪਾਰ ਕਰ ਦਿਤਾ।

ਫਿਰ, (ਗੁਰੂ ਰਾਮਦਾਸ ਜੀ) ਪ੍ਰਭੂ-ਕੀਰਤੀ ਦੀ ਸਦਾ-ਸੁਖਦਾਈ ਸੰਪਤੀ ਦੇ ਮਾਲਕ ਹਨ; ਰਿਧੀ ਅਤੇ ਸਿਧੀ ਕਦੀ ਵੀ ਆਪ ਜੀ ਦਾ ਸਾਥ ਨਹੀਂ ਛਡਦੀ (ਭਾਵ, ਸਦਾ ਸੇਵਾ ਵਿਚ ਹਾਜ਼ਰ ਰਹਿੰਦੀ ਹੈ)।

**ਦਾਨਿ ਬਡੌ ਅਤਿਵੰਤੁ ਮਹਾ ਬਲਿ,**
**ਸੇਵਕਿ ਦਾਸਿ ਕਹਿਓ ਇਹੁ ਤਥੁ ॥**
**ਤਾਹਿ ਕਹਾ ਪਰਵਾਹ ਕਾਹੂ ਕੀ,**
**ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥੭॥੪੯॥**

*ਉਚਾਰਣ :*

ਤਾਹਿ—'ਹਿ' ਉਚਾਰਣ ਨਾਸਿਕਤਾ ਬਿਨਾ। ਕਹਾ—(ਪੜਨਾਂਉਂ) ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਕਾਹੂ—'ਹੂ' ਉਚਾਰਣ ਨਾਸਕੀ।

***ਪਦ ਅਰਥ :***

ਦਾਨਿ ਬਡੌ—ਮਹਾ ਆਤਮ-ਦਾਨੀ ਹੈ। ਅਤਿਵੰਤੁ ਮਹਾ ਬਲਿ—(ਕਾਮਾਦਿਕ ਵਿਕਾਰਾਂ ਨੂੰ ਨਥ ਕੇ ਰਖਣ ਵਾਲਾ) ਅਤੀਅੰਤ ਮਹਾ-ਬਲੀ (ਸੂਰਮਾ) ਹੈ।

ਸੇਵਕਿ ਦਾਸਿ—ਸੇਵਕ ਦਾਸ (ਮਥੁਰਾ ਭੱਟ) ਨੇ। ਕਹਿਓ ਇਹੁ ਤਥੁ—ਇਹ ਤੱਤ-ਸਾਰ ਕਥਨ ਕੀਤਾ ਹੈ। ਤਾਹਿ—ਉਸ ਨੂੰ। ਕਹਾ—ਕੀ ? ਕਾਹੂ ਕੀ—ਕਿਸੇ ਦੀ। ਜਾ ਕੈ ਬਸੀਸਿ—ਜਿਸ ਦੇ ਸਿਰ ਉਤੇ। ਗੁਰਿ—ਗੁਰੂ ਨੇ।

***ਅਰਥ :***

(ਗੁਰੂ ਰਾਮਦਾਸ ਪਾਤਿਸ਼ਾਹ) ਬਹੁਤ ਵੱਡਾ ਆਤਮ-ਦਾਨੀ ਹੈ ਅਤੇ (ਕਾਮਾਦਿਕ ਵਿਕਾਰਾਂ ਨੂੰ ਨੱਥ ਕੇ ਰੱਖਣ ਵਾਲਾ) ਅਤੀਅੰਤ ਮਹਾ-ਬਲੀ (ਸੂਰਮਾ) ਹੈ; ਸੇਵਕ ਦਾਸ (ਮਥੁਰਾ ਭੱਟ) ਨੇ ਇਹ ਤੱਤ-ਸਾਰ ਕਥਨ ਕੀਤਾ ਹੈ।

ਜਿਸ ਜਗਿਆਸੂ ਦੇ ਸਿਰ ਉਤੇ ਗੁਰੂ (ਰਾਮਦਾਸ ਪਾਤਿਸ਼ਾਹ ਜੀ) ਨੇ (ਬਰਕਤ ਭਰਿਆ) ਹੱਥ ਰਖ ਦਿਤਾ, (ਦੱਸੋ !) ਉਸ ਨੂੰ ਕਿਸੇ ਦੀ ਕੀ ਪਰਵਾਹ ?।੭।੪੯।

[***ਨੋਟ :*** ਇਥੇ ਸ੍ਰੀ ਮਥੁਰਾ ਭੱਟ ਜੀ ਦੇ ਉਚਾਰਨ ਕੀਤੇ ਸਤ ਸਵਈਏ ਪੂਰੇ ਹੋ ਕੇ ਜੋੜ ੪੯ ਹੋ ਗਿਆ ਹੈ। ਅਗੋਂ ਸ੍ਰੀ 'ਬਲ੍ਹ' ਭੱਟ ਜੀ ਦੇ ਸਵਈਏ ਸ਼ੁਰੂ ਹੁੰਦੇ ਹਨ।]

**ਤੀਨਿ ਭਵਨ ਭਰਪੂਰਿ ਰਹਿਓ ਸੋਈ,**
**ਅਪਨ ਸਰਸੁ ਕੀਅਉ ਨ ਜਗਤ ਕੋਈ ॥**
**ਆਪੁਨ ਆਪੁ ਆਪ ਹੀ ਉਪਾਯਉ ॥**
**ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥**

***ਉਚਾਰਣ :***

ਉਪਾਯਉ—ਉਚਾਰਣ 'ਉਪਾਇਅਉ'। ਪਾਯਉ—ਉਚਾਰਣ 'ਪਾਇਅਉ'।

***ਪਦ ਅਰਥ :***

ਤੀਨਿ ਭਵਨ—ਤਿੰਨਾਂ ਭਵਨਾਂ ਵਿਚ, (ਮਾਤ-ਲੋਕ, ਪਾਤਾਲ-ਲੋਕ, ਅਕਾਸ਼-ਲੋਕ ਵਿਚ)। ਭਰਪੂਰਿ ਰਹਿਓ ਸੋਈ—ਉਹ (ਵਾਹਿਗੁਰੂ) ਹੀ ਇਕ-ਰਸ ਵਿਆਪਕ ਹੋ ਰਿਹਾ ਹੈ। ਅਪਨ ਸਰਸੁ—ਆਪਣੇ ਵਰਗਾ (ਸਮਰੱਥਾਵਾਨ)। ਕੀਅਉ ਨ ਜਗਤ ਕੋਈ—ਜਗਤ ਦਾ ਕੋਈ ਜੀਵ ਨਹੀਂ ਬਣਾਇਆ। ਆਪ ਹੀ ਉਪਾਯਉ—ਆਪਣੇ ਆਪ ਤੋਂ ਹੀ ਪੈਦਾ ਕੀਤਾ ਹੋਇਆ ਹੈ। ਸੁਰਿ—ਦੇਵਤੇ। ਨਰ—ਮਨੁੱਖ। ਅਸੁਰ—ਦੈਂਤ, ਰਾਖਸ਼।

***ਅਰਥ :***

ਉਹ (ਵਾਹਿਗੁਰੂ) ਹੀ ਤਿੰਨਾਂ ਭਵਨਾਂ (ਮਾਤ-ਲੋਕ, ਪਾਤਾਲ-ਲੋਕ ਅਤੇ

ਅਕਾਸ਼-ਲੋਕ) ਵਿਚ ਇਕ-ਰਸ ਵਿਆਪਕ ਹੋ ਰਿਹਾ ਹੈ; ਸੰਸਾਰ ਦਾ ਕੋਈ ਜੀਵ (ਉਸ ਨੇ) ਆਪਣੇ ਵਰਗਾ (ਸਮਰੱਥਾਵਾਨ) ਨਹੀਂ ਬਣਾਇਆ।

(ਉਸ ਨੇ) ਆਪਣਾ ਆਪ ਆਪਣੇ ਆਪ ਤੋਂ ਹੀ ਪੈਦਾ ਕੀਤਾ ਹੋਇਆ ਹੈ; ਕੀ ਦੇਵਤੇ, ਕੀ ਮਨੁੱਖ, ਕੀ ਦੈਂਤ, (ਇਹਨਾਂ ਵਿਚੋਂ) ਕਿਸੇ ਨੇ ਵੀ ਉਸ ਦਾ ਅੰਤ ਨਹੀਂ ਪਾਇਆ।

**ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ,**
**ਗਣ ਗੰਧ੍ਰਬ ਖੋਜੰਤ ਫਿਰੇ ॥**
**ਅਬਿਨਾਸੀ ਅਚਲੁ ਅਜੋਨੀ ਸੰਭਉ,**
**ਪੁਰਖੋਤਮੁ ਅਪਾਰ ਪਰੇ ॥**

*ਉਚਾਰਣ :*

ਪਾਯਉ—ਉਚਾਰਣ 'ਪਾਇਅਉ'। ਅਸੁਰਹ—'ਹ' ਮੁਕਤਾ ਹੈ, 'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਗੰਧ੍ਰਬ—ਦੁੱਤ ਦਾ ਉਚਾਰਣ ਮਿਲਵਾਂ।

***ਪਦ ਅਰਥ :***

ਸੁਰੇ ਅਸੁਰਹ ਨਰ—ਦੇਵਤੇ, ਦੈਂਤ ਅਤੇ ਮਨੁੱਖ। ਗਣ—ਸ਼ਿਵਜੀ ਦੇ ਸੇਵਕ। ਗੰਧ੍ਰਬ—ਦੇਵਤਿਆਂ ਦੇ ਗਵੱਈਏ। ਖੋਜੰਤ ਫਿਰੇ—ਖੋਜਦੇ ਫਿਰੇ ਹਨ। ਅਬਿਨਾਸੀ—ਨਾਸ-ਰਹਿਤ। ਅਚਲੁ—ਚਲਾਇਮਾਨ ਨਾ ਹੋਣ ਵਾਲਾ, ਇਕ-ਰਸ ਰਹਿਣ ਵਾਲਾ। ਅਜੋਨੀ—ਜੂਨੀਆਂ ਤੋਂ ਰਹਿਤ। ਸੰਭਉ—ਸੁਤੇ ਪ੍ਰਕਾਸ਼, ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੋਇਆ ਹੋਵੇ। ਪੁਰਖੋਤਮੁ—ਸ਼੍ਰੋਮਣੀ ਪੁਰਖ। ਅਪਾਰ—ਕਿਸੇ ਹਦ-ਬੰਨੇ ਤੋਂ ਪਰੇ। ਪਰੇ—ਪਰੇ ਤੋਂ ਪਰੇ, ਬੇਅੰਤ।

***ਅਰਥ :***

(ਉਸ ਵਾਹਿਗੁਰੂ ਦਾ) ਅੰਤ ਕਿਸੇ ਨੇ ਨਹੀਂ ਪਾਇਆ; ਦੇਵਤੇ, ਦੈਂਤ ਅਤੇ ਮਨੁੱਖ, ਗਣ (ਸ਼ਿਵਜੀ ਦੇ ਸੇਵਕ), ਗੰਧਰਬ (ਦੇਵਤਿਆਂ ਦੇ ਗਵੱਈਏ) ਆਦਿ ਸਾਰੇ ਉਸ ਨੂੰ (ਆਦਿ ਕਾਲ ਤੋਂ) ਖੋਜਦੇ ਫਿਰੇ ਹਨ।

ਉਹ ਅਬਿਨਾਸ਼ੀ (ਨਾਸ-ਰਹਿਤ) ਹੈ, ਅਚੱਲ ਹੈ, ਜੋਨ-ਰਹਿਤ ਹੈ, ਸੁਤੇ-ਪ੍ਰਕਾਸ਼ ਹੈ, ਸ਼੍ਰੋਮਣੀ ਪੁਰਖ ਹੈ, ਕਿਸੇ ਹੱਦ-ਬੰਨੇ ਤੋਂ ਪਰੇ ਹੈ ਅਤੇ ਬੇਅੰਤ ਹੈ।

**ਕਰਣ ਕਾਰਣ ਸਮਰਥੁ ਸਦਾ ਸੋਈ,**
**ਸਰਬ ਜੀਅ ਮਨਿ ਧ੍ਯਾਇਯਉ ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ,**
**ਤੈ ਹਰਿ ਪਰਮ ਪਦੁ ਪਾਇਯਉ ॥੧॥**

*ਉਚਾਰਣ :*

ਧ੍ਯਾਇਯਉ—ਉਚਾਰਣ 'ਧਿਆਇਅਉ'। ਜਯੋ—ਉਚਾਰਣ 'ਜਇਓ'। ਜਯ—ਉਚਾਰਣ 'ਜਇ'। ਤੈ—ਉਚਾਰਣ ਨਾਸਕੀ। ਪਾਇਯਉ—ਉਚਾਰਣ 'ਪਾਇਅਉ'।

***ਪਦ ਅਰਥ :***

ਕਰਣ ਕਾਰਣ ਸਮਰਥੁ—ਸਾਰੇ ਕਾਰਨਾਂ ਨੂੰ ਕਰਨ ਜੋਗ। ਸੋਈ—ਉਹ ਵਾਹਿਗੁਰੂ ਹੀ। ਸਰਬ ਜੀਅ—ਸਭਨਾਂ ਜੀਆਂ ਦਾ ਜੀਵਨ। ਮਨਿ ਧ੍ਯਾਇਯਉ—ਆਪਣੇ ਮਨ ਵਿਚ ਧਿਆਇਆ ਹੈ। ਜਯੋ ਜਯ ਜਗ ਮਹਿ—ਜਗਤ ਵਿਚ ਤੇਰੀ ਜੈ ਜੈਕਾਰ ਹੋ ਰਹੀ ਹੈ। ਤੈ—ਤੈਂ, ਆਪ ਜੀ ਨੇ।

***ਅਰਥ :***

ਉਹ ਵਾਹਿਗੁਰੂ ਹੀ ਸਦਾ ਸਾਰੇ ਕਾਰਨਾਂ ਦਾ ਕਰਨ ਜੋਗ ਹੈ; ਸਭਨਾਂ ਜੀਆਂ ਦਾ ਜੀਵਨ ਹੈ। (ਆਪ ਜੀ ਨੇ ਉਸ ਨੂੰ) ਆਪਣੇ ਮਨ ਵਿਚ ਧਿਆਇਆ ਹੈ।

ਹੇ ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ! ਜਗਤ ਵਿਚ ਆਪ ਜੀ ਦੀ ਜੈ ਜੈਕਾਰ ਹੋ ਰਹੀ ਹੈ; ਤੈਂ (ਆਪ ਜੀ ਨੇ) ਹਰੀ ਅਤੇ ਉਸ ਦਾ ਪਰਮ-ਪਦ ਪ੍ਰਾਪਤ ਕਰ ਲਿਆ ਹੈ।੧।

**ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ,**
**ਤਨੁ ਮਨੁ ਧਨੁ ਗੋਬਿੰਦ ਦੀਅਉ ॥**
**ਅੰਗਦਿ ਅਨੰਤ ਮੂਰਤਿ ਨਿਜ ਧਾਰੀ,**
**ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ ॥**

*ਉਚਾਰਣ :*

ਗ੍ਯਾਨਿ—ਉਚਾਰਣ 'ਗਿਆਨਿ'। ਰਸ੍ਯਉ—ਉਚਾਰਣ 'ਰਸਿਅਉ'।

***ਪਦ ਅਰਥ :***

ਸਤਿਗੁਰਿ ਨਾਨਕਿ—ਸਤਿਗੁਰੂ ਨਾਨਕ (ਦੇਵ ਜੀ) ਨੇ। ਇਕ

ਮਨਿ—ਇਕਾਗਰ-ਚਿਤ ਹੋ ਕੇ। ਅੰਗਦਿ—(ਗੁਰੂ) ਅੰਗਦ (ਦੇਵ ਜੀ) ਨੇ। ਅਨੰਤ ਮੂਰਤਿ—ਬੇਅੰਤ ਵਾਹਿਗੁਰੂ ਦੀ ਮੂਰਤਿ (ਜੋਤਿ-ਸਰੂਪ)। ਨਿਜ ਧਾਰੀ—ਆਪਣੇ ਅੰਦਰ ਧਾਰਨ ਕੀਤੀ। ਅਗਮ ਗ੍ਯਾਨਿ—ਵਾਹਿਗੁਰੂ ਦੇ ਅਗੰਮੀ ਗਿਆਨ ਦੁਆਰਾ। ਰਸਿ ਰਸ੍ਯਉ ਹੀਅਉ—ਹਿਰਦਾ ਅੰਮ੍ਰਿਤ-ਰਸ ਨਾਲ ਰਸ-ਪੂਰਤ ਹੋ ਗਿਆ।

***ਅਰਥ :***

ਸਤਿਗੁਰੂ ਨਾਨਕ (ਦੇਵ ਜੀ) ਨੇ ਇਕ-ਮਨ ਇਕ-ਚਿਤ ਹੋ ਕੇ (ਵਾਹਿਗੁਰੂ ਦੀ) ਭਗਤੀ ਕੀਤੀ; ਆਪਣਾ ਤਨ, ਮਨ, ਧਨ (ਸਭ ਕੁਝ) ਗੋਬਿੰਦ-ਪ੍ਰਭੂ ਨੂੰ ਅਰ੍ਪਨ ਕਰ ਦਿੱਤਾ।

(ਗੁਰੂ) ਅੰਗਦ (ਦੇਵ ਜੀ) ਨੇ ਬੇਅੰਤ ਵਾਹਿਗੁਰੂ ਦੀ ਮੂਰਤੀ (ਜੋਤਿ-ਸਰੂਪ) ਆਪਣੇ ਅੰਦਰ ਧਾਰਨ ਕੀਤੀ; ਵਾਹਿਗੁਰੂ ਦੇ ਅਗੰਮੀ ਗਿਆਨ ਦੀ ਬਰਕਤਿ ਨਾਲ (ਆਪ ਜੀ ਦਾ) ਹਿਰਦਾ ਅੰਮ੍ਰਿਤ-ਰਸ ਨਾਲ ਰਸ-ਪੂਰਤ ਹੋ ਗਿਆ।

**ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ,**
**ਵਾਹੁ ਵਾਹੁ ਕਰਿ ਧ੍ਯਾਇਯਉ ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ,**
**ਤੈ ਹਰਿ ਪਰਮ ਪਦੁ ਪਾਇਯਉ ॥੨॥**

*ਉਚਾਰਣ :*

ਧ੍ਯਾਇਯਉ—ਉਚਾਰਣ 'ਧਿਆਇਅਉ'। ਜਯੋ—ਉਚਾਰਣ 'ਜਇਓ'। ਜਯ—ਉਚਾਰਣ 'ਜਇ'। ਤੈ—ਉਚਾਰਣ ਨਾਸਕੀ। ਪਾਇਯਉ—ਉਚਾਰਣ 'ਪਾਇਅਉ'।

***ਪਦ ਅਰਥ :***

ਗੁਰਿ ਅਮਰਦਾਸਿ—ਗੁਰੂ ਅਮਰਦਾਸ (ਜੀ) ਨੇ। ਕਰਤਾਰੁ....ਧ੍ਯਾਇਯਉ—ਕਰਤਾਰ ਨੂੰ ਧਿਆਇਆ। ਵਸਿ—ਵਸ ਵਿਚ। ਵਾਹੁ ਵਾਹੁ ਕਰਿ--ਵਾਹਿਗੁਰੂ ਵਾਹਿਗੁਰੂ ਕਰ ਕੇ, ਗੁਰ-ਮੰਤ੍ਰ ਵਿਚ ਸੁਰਤੀ ਜੋੜ ਕੇ।

***ਅਰਥ :***

ਗੁਰੂ ਅਮਰਦਾਸ (ਜੀ) ਨੇ ਵਾਹਿਗੁਰੂ ਵਾਹਿਗੁਰੂ ਕਰ ਕੇ (ਗੁਰ-ਮੰਤ੍ਰ ਵਿਚ ਸੁਰਤੀ ਜੋੜ ਕੇ) ਕਰਤਾਰ ਨੂੰ ਧਿਆਇਆ ਅਤੇ ਇੰਜ (ਪ੍ਰੇਮ ਨਾਲ) ਉਸ ਨੂੰ ਆਪਣੇ ਵਸ ਵਿਚ ਕਰ ਲਿਆ।

ਹੇ ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ ! (ਗੁਰੂ ਅਮਰਦਾਸ ਪਾਤਿਸ਼ਾਹ ਜੀ ਦੀ ਮਿਹਰ ਸਦਕਾ) ਸੰਸਾਰ ਵਿਚ ਆਪ ਜੀ ਦੀ ਜੈ ਜੈਕਾਰ ਹੋ ਰਹੀ ਹੈ; ਤੈਂ (ਆਪ ਜੀ ਨੇ) ਹਰੀ ਅਤੇ ਉਸ ਦਾ ਪਰਮ-ਪਦ ਪ੍ਰਾਪਤ ਕਰ ਲਿਆ ਹੈ।੨।

**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ,**
**ਪੁਬ ਭਗਤ ਹਰਿ ਕੇ ਜੁ ਗਣੰ ॥**
**ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥**

*ਉਚਾਰਣ :*

ਜਯਦੇਵ—ਉਚਾਰਣ 'ਜਇਦੇਵ'।

***ਪਦ ਅਰਥ :***

ਪੁਬ ਭਗਤ ਹਰਿ ਕੇ ਜੁ ਗਣੰ—ਜਿਹੜੇ ਹਰੀ ਦੇ ਪੂਰਬਲੇ (ਪਹਿਲੇ ਜੁਗਾਂ ਦੇ) ਭਗਤ ਗਿਣੇ ਜਾਂਦੇ ਹਨ। ਨਾਮਾ ਅਵਰੁ ਕਬੀਰੁ ਭਣੰ—ਨਾਮਦੇਵ ਅਤੇ ਕਬੀਰ ਆਦਿ ਵੀ (ਭਗਤ) ਕਹੇ ਜਾਂਦੇ ਹਨ।

***ਅਰਥ :***

ਨਾਰਦ, ਧ੍ਰੂ, ਪ੍ਰਹਿਲਾਦ ਅਤੇ ਸੁਦਾਮਾ, ਜਿਹੜੇ ਹਰੀ ਦੇ ਪੂਰਬਲੇ (ਪਹਿਲੇ ਜੁਗਾਂ ਦੇ) ਭਗਤ ਗਿਣੇ ਜਾਂਦੇ ਹਨ;

ਅੰਬਰੀਕ, ਜਯਦੇਵ, ਤ੍ਰਿਲੋਚਨ, ਨਾਮਦੇਵ ਅਤੇ ਕਬੀਰ ਆਦਿ ਵੀ (ਭਗਤ) ਕਹੇ ਜਾਂਦੇ ਹਨ।

**ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ,**
**ਜਸੁ ਜਗਤ੍ਰ ਪਰਿ ਛਾਇਯਉ ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ,**
**ਤੈ ਹਰਿ ਪਰਮ ਪਦੁ ਪਾਇਯਉ ॥੩॥**

*ਉਚਾਰਣ :*

ਜਯੋ—ਉਚਾਰਣ 'ਜਇਓ'। ਜਯ—ਉਚਾਰਣ 'ਜਇ'। ਤੈ—ਉਚਾਰਣ ਨਾਸਕੀ। ਪਾਇਯਉ—ਉਚਾਰਣ 'ਪਾਇਅਉ'।

**ਪਦ ਅਰਥ :**

ਤਿਨ ਕੌ—ਉਹਨਾਂ (ਭਗਤਾਂ ਦੀ ਕਮਾਈ ਨੂੰ ਫਲੀਭੂਤ ਕਰਨ) ਲਈ। ਅਵਤਾਰੁ ਭਯਉ ਕਲਿ ਭਿੰਤਰਿ—ਗੁਰੂ-ਜੋਤਿ ਦਾ ਅਵਤਾਰ ਕਲਜੁਗ ਵਿਚ ਹੋਇਆ ਹੈ। ਜਸੁ—ਗੁਰੂ-ਜਸ। ਜਗਤ੍ਰ ਪਰਿ ਛਾਇਯਉ—ਸਾਰੇ ਜਗਤ ਉਤੇ ਪਸਰ ਗਿਆ।

**ਅਰਥ :**

ਉਹਨਾਂ ਲਈ, ਭਾਵ, ਪੂਰਬਲੇ ਭਗਤਾਂ ਦੀ ਕਮਾਈ ਨੂੰ ਫਲੀਭੂਤ ਕਰਨ ਵਾਸਤੇ ਗੁਰੂ-ਜੋਤਿ ਦਾ ਅਵਤਾਰ ਕਲਜੁਗ ਵਿਚ ਹੋਇਆ ਹੈ ਅਤੇ (ਉਹਨਾਂ ਦੇ ਤੱਤ-ਉਧਾਰ ਵਜੋਂ) ਗੁਰੂ-ਜਸ ਸਾਰੇ ਜਗਤ ਉਤੇ ਪਸਰਿਆ ਹੋਇਆ ਹੈ।

ਹੇ (ਗੁਰੂ ਨਾਨਕ ਦੇਵ ਜੀ ਦੇ ਜੋਤੀ ਸਰੂਪ) ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ! ਸੰਸਾਰ ਉਤੇ ਆਪ ਜੀ ਦੀ ਜੈ ਜੈਕਾਰ ਹੋ ਰਹੀ ਹੈ; ਤੈਂ (ਆਪ ਜੀ ਨੇ) ਹਰੀ ਅਤੇ ਉਸ ਦਾ ਪਰਮ-ਪਦ ਪਾ ਲਿਆ ਹੈ।

**ਮਨਸਾ ਕਰਿ ਸਿਮਰੰਤ ਤੁਝੈ ਨਰ,**
**ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ॥**
**ਬਾਚਾ ਕਰਿ ਸਿਮਰੰਤ ਤੁਝੈ,**
**ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ॥**

*ਉਚਾਰਣ :*

ਮਿਟਯਉ—ਉਚਾਰਣ 'ਮਿਟਿਅਉ'।

**ਪਦ ਅਰਥ :**

ਮਨਸਾ ਕਰਿ ਸਿਮਰੰਤ ਤੁਝੈ ਨਰ—ਜੋ ਜੀਵ ਤੈਨੂੰ (ਆਪ ਜੀ ਨੂੰ) ਮਨ ਦੀ ਚਾਹਨਾ ਕਰਕੇ ਸਿਮਰਦੇ ਹਨ। ਤਿਣੰ—ਤਿਨ੍ਹਾਂ ਦਾ, ਉਹਨਾਂ ਦਾ। ਬਾਚਾ ਕਰਿ—ਬਚਨ (ਬੋਲ-ਬਾਣੀ) ਕਰਕੇ। ਦੁਖੁ ਦਰਿਦ੍ਰੁ—ਦੁਖ ਤੇ ਕੰਗਲਾ-ਪਣ। ਖਿਣੰ—ਖਿਨ ਮਾਤ੍ਰ ਵਿਚ।

**ਅਰਥ :**

(ਹੇ ਗੁਰੂ ਰਾਮਦਾਸ ਪਾਤਿਸ਼ਾਹ!) ਜੋ ਜੀਵ ਮਨ ਦੀ ਚਾਹਨਾ ਕਰਕੇ ਤੈਨੂੰ (ਆਪ ਜੀ ਨੂੰ) ਸਿਮਰਦੇ ਹਨ, ਉਹਨਾਂ ਦਾ ਕਾਮ ਅਤੇ ਕ੍ਰੋਧ (ਤੁਰਤ) ਮਿਟ ਜਾਂਦਾ ਹੈ।

ਜੋ ਜੀਵ ਬਚਨਾਂ (ਬੋਲ-ਬਾਣੀ) ਕਰਕੇ ਤੈਨੂੰ ਸਿਮਰਦੇ ਹਨ, ਉਹਨਾਂ ਦਾ ਦੁਖ ਅਤੇ ਕੰਗਲਾ-ਪਨ ਖਿਨ ਮਾਤ੍ਰ ਵਿਚ ਦੂਰ ਹੋ ਜਾਂਦਾ ਹੈ।

**ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ,**
**ਬਲ੍ਯ ਭਟ ਜਸੁ ਗਾਇਯਉ ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ,**
**ਤੈ ਹਰਿ ਪਰਮ ਪਦੁ ਪਾਇਯਉ ॥੪॥**

*ਉਚਾਰਣ :*

ਤੁਅ—ਅੰਤਲਾ 'ਅ' ਇਸ ਤੋਂ ਪਹਿਲਾਂ ਆਏ ਸੁਰ ਔਂਕੜ ਦੀ ਧੁਨੀ ਦੇ ਲਮਕਾਅ ਲਈ ਹੈ, ਜੋ ਫਿਰ ਹੋੜੇ ਦੀ ਧੁਨੀ ਵਿਚ ਵਟੀਜ ਜਾਂਦੀ ਹੈ। ਬਲ੍ਯ—ਉਚਾਰਣ 'ਬਲਿਅ'। ਗਾਇਯਉ—ਉਚਾਰਣ 'ਗਾਇਅਉ'। ਜਯੋ—ਉਚਾਰਣ 'ਜਇਓ'। ਜਯ—ਉਚਾਰਣ 'ਜਇ'। ਤੈ—ਉਚਾਰਣ ਨਾਸਕੀ। ਪਾਇਯਉ—ਉਚਾਰਣ 'ਪਾਇਅਉ'।

***ਪਦ ਅਰਥ :***

ਕਰਮ ਕਰਿ—ਕਰਮਾਂ (ਅਮਲਾਂ) ਕਰਕੇ, ਸਰੀਰ ਦੇ ਕਰਮ-ਇੰਦਰਿਆਂ ਦੀ ਵਰਤੋਂ ਕਰ ਕੇ। ਤੁਅ ਦਰਸ ਪਰਸ ਪਾਰਸ ਸਰ—ਤੇਰਾ ਪਾਰਸ-ਸਮਾਨ ਦਰਸ਼ਨ ਪਰਸਨ ਵਾਲੇ ਪਾਰਸ ਹੀ ਹੋ ਗਏ। ਜਸੁ ਗਾਇਯਉ—(ਜਿਸ ਜਿਸ ਨੇ) ਨਿਰਮਲ-ਜਸ ਗਾਇਆ ਹੈ। ਪਾਰਸ ਸਰ—ਪਾਰਸ ਵਰਗੇ।

***ਅਰਥ :***

'ਬੱਲ੍ਯ ਭੱਟ' (ਮੁਹਰ ਛਾਪ)—(ਜਿਸ ਜਿਸ ਜੀਵ ਨੇ) ਕਰਮਾਂ (ਅਮਲਾਂ) ਕਰਕੇ (ਸਰੀਰ ਦੇ ਕਰਮ-ਇੰਦਰਿਆਂ ਦੀ ਵਰਤੋਂ ਕਰ ਕੇ) ਤੇਰਾ ਨਿਰਮਲ ਜਸ ਗਾਇਨ ਕੀਤਾ, ਉਹ ਤੇਰਾ ਪਾਰਸ ਸਮਾਨ ਦਰਸ਼ਨ ਪਰਸਨ ਵਾਲੇ ਪਾਰਸ ਹੀ ਹੋ ਨਿਬੜੇ।

ਹੇ ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ! ਸੰਸਾਰ ਉਤੇ ਆਪ ਜੀ ਦੀ ਜੈ ਜੈਕਾਰ ਹੋ ਰਹੀ ਹੈ, ਤੈਂ; (ਆਪ ਜੀ ਨੇ) ਹਰੀ ਅਤੇ ਉਸ ਦਾ ਪਰਮ-ਪਦ ਪ੍ਰਾਪਤ ਕਰ ਲਿਆ ਹੈ।੪।

**ਜਿਹ ਸਤਿਗੁਰ ਸਿਮਰੰਤ, ਨਯਨ ਕੇ ਤਿਮਰ ਮਿਟਹਿ ਖਿਨੁ ॥**
**ਜਿਹ ਸਤਿਗੁਰ ਸਿਮਰੰਥਿ, ਰਿਦੈ ਹਰਿ ਨਾਮੁ ਦਿਨੋ ਦਿਨੁ ॥**

*ਉਚਾਰਣ :*

ਨਯਨ—ਉਚਾਰਣ 'ਨਇਨ'। ਮਿਟਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਜਿਹ ਸਤਿਗੁਰ ਸਿਮਰੰਤ—ਜਿਸ ਸਤਿਗੁਰੂ ਦਾ ਚਿੰਤਨ ਕਰਦਿਆਂ। ਨਯਨ ਕੇ ਤਿਮਰ—ਨੇਤਰਾਂ ਦੇ ਭਰਮ-ਛੌੜ, ਭਰਮ ਦੇ ਪਰਦੇ। ਮਿਟਹਿ ਖਿਨੁ—ਖਿਨ ਮਾਤ੍ਰ ਵਿਚ ਮਿਟ ਜਾਂਦੇ ਹਨ। ਸਿਮਰੰਥਿ—ਸਿਮਰਦਿਆਂ, ਚਿੰਤਨ ਕਰਦਿਆਂ। ਰਿਦੈ—ਹਿਰਦੇ ਵਿਚ। ਹਰਿ ਨਾਮੁ ਦਿਨੋ ਦਿਨੁ—ਦਿਨ-ਬਦਿਨ ਹਰਿ-ਨਾਮ (ਅਭਿਆਸ) (ਚੜ੍ਹਦੇ ਰੰਗਾਂ ਵਿਚ ਪ੍ਰਚੰਡ) ਹੁੰਦਾ ਹੈ।

***ਅਰਥ :***

ਜਿਸ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦਾ ਚਿੰਤਨ ਕਰਦਿਆਂ ਸੁਰਤਿ-ਨੇਤਰਾਂ ਦੇ ਭਰਮ-ਛੌੜ (ਭਰਮ ਦੇ ਪਰਦੇ) ਖਿਨ ਮਾਤ੍ਰ ਵਿਚ ਮਿਟ ਜਾਂਦੇ ਹਨ।

ਜਿਸ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦਾ ਚਿੰਤਨ ਕਰਦਿਆਂ ਦਿਨ-ਬਦਿਨ ਹਰਿ-ਨਾਮ (ਅਭਿਆਸ) ਹਿਰਦੇ ਅੰਦਰ (ਚੜ੍ਹਦੇ ਰੰਗਾਂ ਵਿਚ) ਪ੍ਰਚੰਡ ਹੁੰਦਾ ਹੈ।

**ਜਿਹ ਸਤਿਗੁਰ ਸਿਮਰੰਥਿ, ਜੀਅ ਕੀ ਤਪਤਿ ਮਿਟਾਵੈ॥**
**ਜਿਹ ਸਤਿਗੁਰ ਸਿਮਰੰਥਿ, ਰਿਧਿ ਸਿਧਿ ਨਵਨਿਧਿ ਪਾਵੈ॥**

***ਪਦ ਅਰਥ :***

ਜੀਅ ਕੀ ਤਪਤਿ—ਹਿਰਦੇ ਦੀ ਤਪਸ਼ (ਜਲਨ)। ਮਿਟਾਵੈ—ਮਿਟਾਅ ਲੈਂਦਾ ਹੈ।

***ਅਰਥ :***

ਜਿਸ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦਾ ਚਿੰਤਨ ਕਰਦਿਆਂ ਜਗਿਆਸੂ ਆਪਣੇ ਹਿਰਦੇ ਦੀ ਤਪਸ਼ (ਜਲਨ) ਮਿਟਾਅ ਲੈਂਦਾ ਹੈ।

ਜਿਸ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦਾ ਚਿੰਤਨ ਕਰਦਿਆਂ (ਇਸ ਚਿੰਤਨ ਦੇ ਤੁਫ਼ੈਲ ਹਰ ਕੋਈ) ਆਤਮ-ਰਿਧਿ, ਸਿਧਿ, ਨਉਨਿਧਿ (ਸੁਤੇ ਹੀ) ਪ੍ਰਾਪਤ ਕਰ ਲੈਂਦਾ ਹੈ।

**ਸੋਈ ਰਾਮਦਾਸੁ ਗੁਰੁ ਬਲ੍ਯ ਭਣਿ,**
**ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥**
**ਜਿਹ ਸਤਿਗੁਰ ਲਗਿ ਪ੍ਰਭੁ ਪਾਈਐ,**
**ਸੋ ਸਤਿਗੁਰੁ ਸਿਮਰਹੁ ਨਰਹੁ ॥੫॥੫੪॥**

*ਉਚਾਰਨ :*

ਬਲ੍ਯ—ਉਚਾਰਣ 'ਬਲਿਅ'।

***ਪਦ ਅਰਥ :***

ਸੋਈ ਰਾਮਦਾਸੁ ਗੁਰੁ—ਸੋ, ਭਾਵ, ਅਜਿਹਾ (ਉਪ੍ਰੋਕਤ ਗੁਣਾਂ ਵਾਲਾ) ਸਤਿਗੁਰੂ ਗੁਰੂ ਰਾਮਦਾਸ ਪਾਤਿਸ਼ਾਹ ਹੀ ਹੈ। ਬਲ੍ਯ ਭਣਿ—ਬਲ੍ਯ (ਭੱਟ) ਕਥਨ ਕਰਦਾ ਹੈ। ਜਿਹ ਸਤਿਗੁਰ ਲਗਿ—ਜਿਸ ਸਤਿਗੁਰੂ (ਦੇ ਚਰਨਾਂ) ਨਾਲ ਲਗ ਕੇ। ਸੋ ਸਤਿਗੁਰੁ ਸਿਮਰਹੁ ਨਰਹੁ—ਹੇ ਜੀਵੋ ! ਉਹ ਸਤਿਗੁਰੂ ਹੀ (ਹਿਰਦੇ ਵਿਚ) ਸਿਮਰਦੇ ਰਵੋ।

***ਅਰਥ :***

ਬਲ੍ਯ (ਭੱਟ) ਕਥਨ ਕਰਦਾ ਹੈ, ਉਹ ਗੁਰੂ (ਉਪ੍ਰੋਕਤ ਗੁਣਾਂ ਵਾਲਾ ਗੁਰੂ) ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਹੀ ਹੈ। ਹੇ ਜੀਵੋ ! ਸਤਸੰਗਤਿ ਵਿਚ ਮਿਲ ਕੇ ਧੰਨ (ਸ੍ਰੀ ਗੁਰੂ ਰਾਮਦਾਸ), ਧੰਨ (ਸ੍ਰੀ ਗੁਰੂ ਰਾਮਦਾਸ) ਕਰੀ ਜਾਓ।

ਹੇ ਜੀਵੋ ! ਜਿਸ ਸਤਿਗੁਰੂ (ਦੇ ਚਰਨਾਂ) ਨਾਲ ਲਗ ਕੇ ਪ੍ਰਭੂ-ਪਰਮੇਸ਼ਰ ਪਾ ਲਈਦਾ ਹੈ, ਉਹ ਸਤਿਗੁਰੂ ਹੀ (ਹਿਰਦੇ ਵਿਚ) ਸਿਮਰਦੇ ਰਵੋ।੫।੫੪।

[**ਨੋਟ :** ਇਥੇ ਸ੍ਰੀ 'ਬਲ੍ਯ' ਭੱਟ ਜੀ ਦੇ ਉਚਾਰਨ ਕੀਤੇ ਪੰਜ ਸਵਈਏ ਪੂਰੇ ਹੋ ਕੇ ਜੋੜ ੫੪ ਹੋ ਗਿਆ ਹੈ। ਅਗੋਂ ਸ੍ਰੀ 'ਕੀਰਤ' ਭੱਟ ਜੀ ਦੇ ਸਵਈਏ ਸ਼ੁਰੂ ਹੁੰਦੇ ਹਨ।]

**ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ,**
**ਸੇਵਾ ਕਰਤ ਨ ਛੋਡਿਓ ਪਾਸੁ ॥**
**ਤਾ ਤੇ ਗਉਹਰੁ ਗ੍ਹਾਨ ਪ੍ਰਗਟੁ ਉਜੀਆਰਉ,**
**ਦੁਖ ਦਰਿਦ੍ਰ ਅੰਧ੍ਹਾਰ ਕੋ ਨਾਸੁ ॥**

*ਉਚਾਰਨ :*

ਗ੍ਹਾਨ, ਅੰਧ੍ਹਾਰ—ਉਚਾਰਣ 'ਗਿਆਨ', 'ਅੰਧਿਆਰ'।

***ਪਦ ਅਰਥ :***

ਜਿਨਿ—ਜਿਸ ਨੇ। ਸਬਦੁ ਕਮਾਇ—ਸਬਦ ਨੂੰ ਕਮਾਅ ਕੇ, ਕਮਾਈ ਕਰ ਕੇ। ਪਰਮ ਪਦੁ ਪਾਇਓ—ਸ਼੍ਰੋਮਣੀ ਆਤਮ-ਪਦ (ਤੁਰੀਆ ਪਦ) ਪ੍ਰਾਪਤ ਕਰ ਲਿਆ। ਸੇਵਾ ਕਰਤ—ਗੁਰੂ ਦੀ ਸੇਵਾ ਕਰਦਿਆਂ। ਨ ਛੋਡਿਓ ਪਾਸੁ—ਸਤਿਗੁਰੂ ਦਾ ਪਾਸਾ (ਸਾਥ) ਨਾ ਛਡਿਆ। ਤਾ ਤੇ—ਤਿਸ ਦੇ ਫਲ-ਸਰੂਪ। ਗਉਹਰੁ—ਰਤਨ। ਗਉਹਰੁ ਗ੍ਯਾਨੰ ਪ੍ਰਗਟੁ ਉਜੀਆਰਉ—ਰਤਨ-ਸਮਾਨ ਗੁਰੂ-ਗਿਆਨ ਦਾ ਪਰਤੱਖ ਤੌਰ 'ਤੇ ਚਾਨਣ ਹੋ ਗਿਆ। ਦਰਿਦ੍ਰ—ਭੁਖ-ਨੰਗ। ਅੰਧ੍ਯਾਰ—ਅਗਿਆਨਤਾ ਦੇ ਅੰਨ੍ਹੇਰੇ ਦਾ।

***ਅਰਥ :***

ਜਿਸ ਜਿਸ ਜੀਵ ਨੇ ਸ਼ਬਦ ਨੂੰ ਕਮਾਅ ਕੇ (ਕਮਾਈ ਕਰ ਕੇ) ਸ਼੍ਰੋਮਣੀ ਆਤਮ-ਪਦ (ਤੁਰੀਆ ਪਦ) ਪ੍ਰਾਪਤ ਕਰ ਲਿਆ, (ਗੁਰੂ ਦੀ) ਸੇਵਾ ਕਰਦਿਆਂ ਸਤਿਗੁਰੂ ਦਾ ਪਾਸਾ (ਗੁਰਮਤਿ ਮਾਰਗ) ਕਦੀ ਨਹੀਂ ਛਡਿਆ;

ਤਿਸ (ਗੁਰ-ਸ਼ਬਦ ਦੀ ਕਮਾਈ) ਦੇ ਫਲ-ਸਰੂਪ (ਉਸ ਦੇ ਹਿਰਦੇ ਵਿਚ) ਰਤਨ-ਸਮਾਨ ਗੁਰੂ-ਗਿਆਨ ਦਾ ਪਰਤੱਖ ਤੌਰ 'ਤੇ ਚਾਨਣ ਹੋ ਗਿਆ, ਦੁਖ, ਦਲਿੱਦਰ (ਭੁਖ-ਨੰਗ) ਅਤੇ ਅਗਿਆਨਤਾ ਦੇ ਅੰਨ੍ਹੇਰੇ ਦਾ ਅਭਾਵ ਹੋ ਗਿਆ।

**ਕਵਿ ਕੀਰਤ, ਜੋ ਸੰਤ ਚਰਨ ਮੁੜਿ ਲਾਗਹਿ,**
**ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥**
**ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ,**
**ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥੧॥**

*ਉਚਾਰਣ :*

ਲਾਗਹਿ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਕਵਿ ਕੀਰਤ—ਕੀਰਤ ਕਵੀ, ਕੀਰਤ ਭੱਟ। ਜੋ ਸੰਤ ਚਰਨ ਮੁੜਿ ਲਾਗਹਿ—ਜੋ ਜੀਵ (ਮਾਇਆ ਵਲੋਂ) ਮੁੜ ਕੇ ਸੰਤ-ਸਤਿਗੁਰੂ ਦੇ ਚਰਨੀਂ ਆ ਲਗਦੇ ਹਨ। ਤਿਨ—ਉਹਨਾਂ ਨੂੰ। ਤ੍ਰਾਸੁ—ਡਰ-ਭਉ। ਅੰਗਿ ਸੰਗਿ ਨਾਨਕ ਗੁਰ—ਗੁਰੂ ਨਾਨਕ ਦੇਵ ਜੀ ਦੇ ਅੰਗ ਨਾਲ ਲਗ ਕੇ ਅਤੇ ਸੰਗਤਿ

ਕਰਨ ਸਦਕਾ। ਤਿਵ ਗੁਰ ਅਮਰਦਾਸ ਕੈ—ਇਉਂ ਹੀ ਗੁਰੂ ਅਮਰਦਾਸ ਜੀ ਦੇ ਲੜ ਲਗ ਕੇ।

***ਅਰਥ :***

ਕਵੀ 'ਕੀਰਤ' (ਮੁਹਰ-ਛਾਪ)—ਜੋ ਜੀਵ ਮਾਇਆ ਵਲੋਂ ਪਰਤ ਕੇ ਸੰਤ-ਸਤਿਗੁਰੂ (ਗੁਰੂ ਰਾਮਦਾਸ ਜੀ) ਦੇ ਚਰਨੀਂ ਆ ਲਗਦੇ ਹਨ, ਉਹਨਾਂ ਨੂੰ ਕਾਮ ਕ੍ਰੋਧ (ਆਦਿ ਵਿਕਾਰਾਂ) ਅਤੇ ਜਮਾਂ ਦਾ ਡਰ-ਭਉ ਨਹੀਂ ਰਹਿੰਦਾ।

ਜਿਵੇਂ (ਭਾਈ ਲਹਣਾ) ਗੁਰੂ ਨਾਨਕ ਦੇਵ ਜੀ ਦੇ ਅੰਗ ਨਾਲ ਲਗ ਕੇ ਅਤੇ ਸੰਗਤਿ ਕਰਨ ਸਦਕਾ ਗੁਰੂ ਅੰਗਦ ਦੇਵ ਹੋ ਨਿਬੜਿਆ, ਏਵੇਂ ਹੀ ਗੁਰੂ ਅਮਰਦਾਸ ਜੀ ਦੇ ਲੜ ਲਗ ਕੇ (ਭਾਈ ਜੇਠਾ) ਗੁਰੂ ਰਾਮਦਾਸ ਹੋ ਗਿਆ।੧।

**ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ,**
**ਨਿਸਿ ਬਾਸੁਰ ਹਰਿ ਚਰਨ ਨਿਵਾਸੁ॥**
**ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ,**
**ਤੁਮ ਮਲੀਆਗਰ ਪ੍ਰਗਟ ਸੁਬਾਸੁ॥**

*ਉਚਾਰਨ :*

ਪਾਯਉ—ਉਚਾਰਣ 'ਪਾਇਅਉ'। ਮਾਨਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਜਿਨਿ—ਜਿਸ (ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ) ਨੇ। ਸਤਿਗੁਰੁ ਸੇਵਿ—ਸਤਿਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਨੂੰ ਸੇਵ ਕੇ। ਸੇਵਿ—ਸੇਵਾ ਕਰ ਕੇ। ਪਦਾਰਥੁ ਪਾਯਉ—ਨਾਮ-ਪਦਾਰਥ ਪਾ ਲਿਆ। ਨਿਸਿ—ਰਾਤ। ਬਾਸੁਰ—ਦਿਨ। ਨਿਸਿ ਬਾਸੁਰ—ਰਾਤ ਦਿਨੇ, ਹਰ ਸਮੇਂ। ਨਿਵਾਸੁ—ਵਾਸਾ ਹੋ ਗਿਆ। ਤਾ ਤੇ—ਤਿਸ ਦੇ ਫਲ-ਸਰੂਪ। ਸੰਗਤਿ ਸਘਨ—ਬੇਸ਼ੁਮਾਰ ਸੰਗਤੀਏ, ਭਾਵ, ਸਤ-ਸੰਗੀ। ਭਾਇ ਭਉ ਮਾਨਹਿ—ਸ਼ਰਧਾ-ਭਾਵਨੀ ਸਹਿਤ ਭਉ (ਅਦਬ) ਮੰਨਦੇ ਹਨ। ਤੁਮ ਮਲੀਆਗਰ ਪ੍ਰਗਟ ਸੁਬਾਸੁ—ਤੁਸੀਂ ਪਰਤੱਖ ਤੌਰ 'ਤੇ ਨਾਮ-ਚੰਦਨ ਦੀ ਰਸ-ਭਿੰਨੀ-ਸੁਗੰਧੀ ਵਾਲੇ ਹੋ।

***ਅਰਥ :***

ਜਿਸ (ਸ੍ਰੀ ਗੁਰੂ ਰਾਮਦਾਸ ਪਾਤਿਸ਼ਾਹ ਜੀ) ਨੇ ਸਤਿਗੁਰੂ (ਸ੍ਰੀ ਗੁਰੂ

ਅਮਰਦਾਸ ਜੀ) ਨੂੰ ਸੇਵ ਕੇ ਨਾਮ-ਪਦਾਰਥ ਪ੍ਰਾਪਤ ਕਰ ਲਿਆ, ਉਸ ਦਾ ਰਾਤ ਦਿਨੇ (ਹਰ ਸਮੇਂ) ਵਾਹਿਗੁਰੂ ਦੇ ਚਰਨਾਂ ਵਿਚ ਵਾਸਾ ਹੋ ਗਿਆ।

ਤਿਸ ਦੇ ਫਲ-ਸਰੂਪ ਬੇਸ਼ੁਮਾਰ ਸਤ-ਸੰਗੀ (ਗੁਰੂ ਰਾਮਦਾਸ ਜੀ ਦਾ) ਸ਼ਰਧਾ-ਭਾਵਨੀ ਸਹਿਤ ਭਉ (ਅਦਬ) ਮੰਨਦੇ ਹਨ (ਅਤੇ ਕੀਰਤੀ ਕਰਦੇ ਆਖਦੇ ਹਨ), 'ਜੀ ! ਤੁਸੀਂ ਪਰਤੱਖ ਤੌਰ 'ਤੇ ਨਾਮ-ਚੰਦਨ ਦੀ ਰਸ-ਭਿੰਨੀ ਸੁਗੰਧੀ ਵਾਲੇ ਹੋ'।

**ਧ੍ਰੂ ਪ੍ਰਹਲਾਦ ਕਬੀਰ ਤਿਲੋਚਨ,**
**ਨਾਮੁ ਲੈਤ ਉਪਜੵੋ ਜੁ ਪ੍ਰਗਾਸੁ ॥**
**ਜਿਹ ਪਿਖਤ ਅਤਿ ਹੋਇ ਰਹਸੁ ਮਨਿ,**
**ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥੨॥**

*ਉਚਾਰਣ :*

ਉਪਜੵੋ—ਉਚਾਰਣ 'ਉਪਜਿਓ'। ਰਹਸੁ—'ਸੁ' ਦਾ ਉਚਾਰਣ, ਇਸ ਦੀ ਧੁਨੀ ਨੂੰ ਦੂੱਤ ਕਰ ਕੇ (ਰਹੱਸੁ ਵਾਂਗ)।

***ਪਦ ਅਰਥ :***

ਨਾਮੁ ਲੈਤ—ਨਾਮ ਸਿਮਰਦਿਆਂ। ਉਪਜੵੋ ਜੁ ਪ੍ਰਗਾਸੁ—(ਹਿਰਦੇ ਵਿਚ) ਗਿਆਨ-ਚਾਨਣ ਹੋ ਗਿਆ। ਜਿਹ ਪਿਖਤ—ਜਿਸ ਦੇ ਦਰਸ਼ਨ ਕੀਤਿਆਂ। ਅਤਿ ਹੋਇ ਰਹਸੁ—ਅਤੀਅੰਤ ਖੇੜਾ ਹੋ ਜਾਂਦਾ ਹੈ। ਮਨਿ—ਮਨ ਵਿਚ। ਸੋਈ ਸੰਤ ਸਹਾਰੁ—ਉਹ ਸੰਤਾਂ ਦਾ ਸਹਾਰਾ।

***ਅਰਥ :***

ਧ੍ਰੂ, ਪ੍ਰਹਿਲਾਦ, ਕਬੀਰ ਅਤੇ ਤ੍ਰਿਲੋਚਨ (ਆਦਿ ਭਗਤਾਂ) ਨੂੰ (ਸਤਿਗੁਰੂ ਹਜ਼ੂਰ ਦਾ ਦ੍ਰਿੜ੍ਹਾਇਆ ਹੋਇਆ) ਨਾਮ ਸਿਮਰਦਿਆਂ (ਹਿਰਦੇ ਵਿਚ) ਗਿਆਨ-ਪ੍ਰਗਾਸ ਹੋ ਗਿਆ।

ਜਿਸ ਦੇ ਦਰਸ਼ਨ-ਦੀਦਾਰ ਕੀਤਿਆਂ ਮਨ ਵਿਚ ਅਤੀਅੰਤ ਖੇੜਾ ਹੋ ਜਾਂਦਾ ਹੈ, ਉਹ ਸੰਤਾਂ ਦਾ ਸਹਾਰਾ ਸ੍ਰੀ ਗੁਰੂ ਰਾਮਦਾਸ (ਜੀ) ਹੀ ਹੈ।੨।

**ਨਾਨਕਿ ਨਾਮੁ ਨਿਰੰਜਨ ਜਾਨ੍ਉ,**
**ਕੀਨੀ ਭਗਤਿ ਪ੍ਰੇਮ ਲਿਵ ਲਾਈ॥**
**ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ,**
**ਤਿਨਿ ਸਬਦ ਸੁਰਤਿ ਕੀਨੀ ਵਰਖਾਈ॥**

*ਉਚਾਰਣ :*

ਜਾਨ੍ਉ—ਉਚਾਰਣ 'ਜਾਨਿਅਉ'। ਭਯੋ—ਉਚਾਰਣ 'ਭਇਓ'। ਕੀਨੀ ਵਰਖਾਈ—ਇਸ ਜੁੜਤ ਪਦ ਦਾ 'ਕੀ ਨੀਵ ਰਖਾਈ' ਪਦ-ਨਿਖੇੜ ਕਰਨਾ ਦਰੁਸਤ ਨਹੀਂ ਜਾਪਦਾ, ਕਿਉਂਕਿ ਸ਼ਬਦ-ਸੁਰਤਿ ਅਭਿਆਸ ਦੀ ਨੀਂਹ ਤਾਂ ਪ੍ਰਥਮ ਗੁਰਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰੱਖੀ ਹੋਈ ਸੀ।

***ਪਦ ਅਰਥ :***

ਨਾਨਕਿ—(ਸ੍ਰੀ ਗੁਰੂ) ਨਾਨਕ (ਦੇਵ ਜੀ) ਨੇ। ਨਾਮੁ ਨਿਰੰਜਨ ਜਾਨ੍ਉ—ਮਾਇਆ ਤੋਂ ਨਿਰਲੇਪ ਵਾਹਿਗੁਰੂ ਦਾ ਨਾਮ (ਅੰਤਰ-ਆਤਮੇ) ਜਾਣਿਆ। ਕੀਨੀ ਭਗਤਿ ਪ੍ਰੇਮ—ਪ੍ਰੇਮਾ-ਭਗਤੀ ਕੀਤੀ। ਲਿਵ ਲਾਈ—ਲਿਵ ਲਾ ਕੇ, ਸੁਰਤੀ ਜੋੜ ਕੇ। ਤਾ ਤੇ—ਉਸ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ। ਅੰਗਦੁ ਅੰਗ ਸੰਗਿ ਭਯੋ ਸਾਇਰੁ—ਅੰਗ ਸੰਗ ਵਸਣ ਕਰਕੇ (ਗੁਰੂ) ਅੰਗਦ (ਦੇਵ ਪਾਤਿਸ਼ਾਹ) (ਨਾਮ ਦਾ) ਸੁਭਰ-ਸਾਗਰ ਹੋ ਗਿਆ। ਸਾਇਰੁ—ਸੁਭਰ-ਸਾਗਰ। ਤਿਨਿ—ਉਸ (ਗੁਰੂ ਅੰਗਦ ਦੇਵ ਜੀ) ਨੇ। ਸਬਦ ਸੁਰਤਿ ਕੀਨੀ ਵਰਖਾਈ—(ਸੰਗਤਾਂ ਦੀ) ਸੁਰਤੀ ਵਿਚ ਸ਼ਬਦ-ਅੰਮ੍ਰਿਤ (ਨਾਮ) ਦੀ ਵਰਖਾ ਕੀਤੀ।

***ਅਰਥ :***

(ਸ੍ਰੀ ਗੁਰੂ) ਨਾਨਕ (ਦੇਵ ਜੀ) ਨੇ ਮਾਇਆ ਤੋਂ ਨਿਰਲੇਪ ਵਾਹਿਗੁਰੂ ਦਾ ਨਾਮ (ਅੰਤਰ-ਆਤਮੇ) ਜਾਣਿਆ ਅਤੇ ਲਿਵ ਲਾ ਕੇ (ਸੁਰਤਿ ਜੋੜ ਕੇ) ਪ੍ਰੇਮਾ-ਭਗਤੀ ਕੀਤੀ।

ਉਸ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ, ਅੰਗ-ਸੰਗ ਵਸਣ ਕਰਕੇ, (ਗੁਰੂ) ਅੰਗਦ (ਦੇਵ ਪਾਤਿਸ਼ਾਹ) (ਨਾਮ ਦਾ) ਸੁਭਰ-ਸਾਗਰ ਹੋ ਗਿਆ; ਉਸ (ਗੁਰੂ ਅੰਗਦ ਦੇਵ ਜੀ) ਨੇ ਅਗੋਂ (ਸਿਖ-ਸੰਗਤਾਂ ਦੀ) ਸੁਰਤੀ ਵਿਚ ਸ਼ਬਦ-ਅੰਮ੍ਰਿਤ (ਨਾਮ) ਦੀ ਵਰਖਾ ਕੀਤੀ।

**ਗੁਰ ਅਮਰਦਾਸ ਕੀ ਅਕਥ ਕਥਾ ਹੈ,**
**ਇਕ ਜੀਹ ਕਛੁ ਕਹੀ ਨ ਜਾਈ॥**
**ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ,**
**ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥੩॥**

*ਉਚਾਰਨ :*

ਅਕਥ—ਉਚਾਰਨ 'ਅ-ਕਥ'। ਕਉ—ਉਚਾਰਨ 'ਕੌ'। ਸ੍ਰਿਸ੍ਟਿ—(੧) ਪਿਛਲਾ 'ਸ' ਉਚਾਰਨ ਵਿਸ਼ੇਸ਼ ਧੁਨੀ। (੨) ਮੂਲ ਅੱਖਰਾਂ ਦੀ ਧੁਨੀ ਦਾ ਪੈਰ-ਚਿੰਨ੍ਹਾਂ ਦੀ ਧੁਨੀ ਨਾਲ ਮਿਲਵਾਂ ਉਚਾਰਨ।

***ਪਦ ਅਰਥ :***

ਅਕਥ ਕਥਾ—(ਸੇਵਾ ਸਿਮਰਨ ਦੀ ਘਾਲਣਾ ਦੀ) ਕਥਾ ਕਥਨ ਤੋਂ ਬਾਹਰੀ ਹੈ। ਜੀਹ—ਜੀਭ ਨਾਲ। ਸੋਢੀ—ਅਜਰ-ਵਸਤੂ ਨੂੰ ਜਰਨ ਵਾਲੇ। ਸ੍ਰਿਸ੍ਟਿ ਸਕਲ—ਸਾਰੀ ਸ੍ਰਿਸ਼ਟੀ ਨੂੰ। ਮਿਲੀ ਬਡਾਈ—(ਨਾਮ ਜਪਣ ਜਪਾਉਣ ਦੀ) ਵਡਿਆਈ ਮਿਲੀ ਹੈ।

***ਅਰਥ :***

ਸ੍ਰੀ ਗੁਰੂ ਅਮਰਦਾਸ (ਪਾਤਿਸ਼ਾਹ ਜੀ) ਦੀ (ਸੇਵਾ-ਸਿਮਰਨ ਦੀ ਘਾਲਣਾ ਦੀ) ਕਥਾ ਕਥਨ ਤੋਂ ਬਾਹਰੀ ਹੈ; ਇਕ ਜੀਭ ਨਾਲ ਮਹਿਮਾ ਕੁਝ (ਤਿਲ ਮਾਤ੍ਰ) ਵੀ ਬਿਆਨ ਨਹੀਂ ਕੀਤੀ ਜਾ ਸਕਦੀ।

ਸਾਰੀ ਸ੍ਰਿਸ਼ਟੀ ਨੂੰ (ਭਵ-ਸਾਗਰ ਤੋਂ) ਤਾਰਨ ਲਈ ਹੁਣ ਸੋਢੀ (ਅਜਰ-ਵਸਤੂ ਨੂੰ ਜਰਨ ਵਾਲੇ) ਸ੍ਰੀ ਗੁਰੂ ਰਾਮਦਾਸ ਜੀ ਨੂੰ (ਨਾਮ ਜਪਣ ਜਪਾਉਣ ਲਈ ਗੁਰਤਾ ਦੀ) ਵਡਿਆਈ ਮਿਲੀ ਹੈ।੩।

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ**
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥**
**ਮਾਯਾ ਮੋਹ ਭਰਮ ਪੈ ਭੂਲੇ,**
**ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**

*ਉਚਾਰਨ :*

ਖਾਈ—ਉਚਾਰਨ ਨਾਸਿਕਤਾ ਬਿਨਾ। ਮਾਯਾ—ਉਚਾਰਨ 'ਮਾਇਆ'। ਸਿਉ—ਅੰਤਲੇ ਸੁਰ ਦਾ ਉਚਾਰਨ ਨਾਸਕੀ।

***ਪਦ ਅਰਥ :***

ਹਮ ਅਵਗੁਣਿ—ਅਸੀਂ ਅਉਗੁਣੀ ਜੀਵ। ਅੰਮ੍ਰਿਤੁ ਛਾਡਿ—ਨਾਮ-ਅੰਮ੍ਰਿਤ ਨੂੰ ਛਡ ਕੇ। ਬਿਖੈ ਬਿਖੁ—ਬਿਖ ਹੀ ਬਿਖ, ਜ਼ਹਿਰ ਹੀ ਜ਼ਹਿਰ। ਖਾਈ—ਖਾਧੀ ਹੈ। ਮਾਯਾ ਮੋਹ—ਮੋਹਣੀ ਮਾਇਆ ਦੇ। ਭਰਮ ਪੈ ਭੂਲੇ—ਭ੍ਰਮ-ਭੁਲੇਖਿਆਂ ਵਿਚ। ਭੂਲੇ—ਭੁਲੇ ਪਏ ਹਾਂ। ਸੁਤ—ਪੁੱਤਰ। ਦਾਰਾ—ਪਤਨੀ। ਸਿਉ—ਨਾਲ।

***ਅਰਥ :***

ਅਸੀਂ ਅਉਗੁਣੀ ਜੀਵ ਅਉਗਣਾਂ ਨਾਲ ਭਰੇ ਪਏ ਹਾਂ, ਸਾਡੇ ਵਿਚ ਇਕ ਵੀ ਗੁਣ ਨਹੀਂ।

ਅੰਮ੍ਰਿਤ-ਨਾਮ ਨੂੰ ਤਿਆਗ ਕੇ ਅਸੀਂ (ਜੀਵਨ ਭਰ) ਮਾਇਆ ਰੂਪੀ ਜ਼ਹਿਰ ਹੀ ਜ਼ਹਿਰ ਖਾਧੀ ਹੈ।

ਮੋਹਣੀ ਮਾਇਆ ਦੇ ਭਰਮ-ਭੁਲੇਖਿਆਂ ਵਿਚ ਫਸ ਕੇ (ਗੁਰਮਤਿ ਮਾਰਗ ਤੋਂ) ਭੁਲੇ ਹੋਏ ਹਾਂ, (ਵਾਹਿਗੁਰੂ ਨੂੰ ਛਡ ਕੇ) ਪੁੱਤਰਾਂ ਅਤੇ ਵਹੁਟੀ ਆਦਿ ਨਾਲ ਪ੍ਰੀਤ ਲਾਈ ਹੋਈ ਹੈ।

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ,**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥**
**ਇਕ ਅਰਦਾਸਿ ਭਾਟ ਕੀਰਤਿ ਕੀ,**
**ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥**

***ਪਦ ਅਰਥ :***

ਇਕੁ ਉਤਮ ਪੰਥੁ—(ਪ੍ਰਭੂ-ਮਿਲਾਪ ਦਾ) ਇਕੋ ਇਕ ਸ੍ਰੇਸ਼ਟ ਮਾਰਗ। ਤਿਹ ਮਿਲੰਤ—ਉਸ (ਸੰਗਤਿ) ਨਾਲ ਮਿਲ ਕੇ। ਜਮ ਤ੍ਰਾਸ—ਜਮ ਦੀ ਤ੍ਰਾਸ (ਕਸ਼ਟ)।

***ਅਰਥ :***

ਅਸੀਂ ਸੁਣਿਆ ਹੈ ਕਿ ਸਤਿਗੁਰੂ ਦੀ ਸੰਗਤਿ ਹੀ (ਪ੍ਰਭੂ-ਮਿਲਾਪ ਦਾ) ਇਕੋ ਇਕ ਉੱਤਮ ਮਾਰਗ ਹੈ; ਉਸ ਸੰਗਤਿ ਨਾਲ ਮਿਲ ਕੇ ਜਮ ਦੀ ਤ੍ਰਾਸ (ਕਸ਼ਟ) ਮਿਟਾਈ ਜਾ ਸਕਦੀ ਹੈ।

ਕੀਰਤ ਭੱਟ ਦੀ ਪ੍ਰਭੂ-ਕੀਰਤੀ (ਸਿਫ਼ਤਿ-ਸਾਲਾਹ ਦੀ ਦਾਤਿ) ਲਈ ਇਕ

ਅਰਦਾਸ-ਬੇਨਤੀ ਹੈ, ਹੇ ਗੁਰੂ ਰਾਮਦਾਸ ਜੀ! ਆਪਣੀ ਚਰਨ-ਸਰਨ ਵਿਚ ਰਖੋ।੪।੫੮।

[**ਨੋਟ :** (ੳ) 'ਕੀਰਤਿ' ਸ਼ਬਦ ਦੇ ਲਗਮਾਤ੍ਰੀ ਸਰੂਪ ਬਾਰੇ ਪੁਰਾਤਨ ਪ੍ਰਮਾਣੀਕ ਲਿਖਤੀ ਸਰੂਪਾਂ ਤੋਂ ਅਗਵਾਈ ਲੈਣ ਦੀ ਲੋੜ ਹੈ। (ਅ) ਇਥੇ ਸ੍ਰੀ 'ਕੀਰਤ' ਭੱਟ ਜੀ ਦੇ ਉਚਾਰਨ ਕੀਤੇ ਚਾਰ ਸਵਈਏ ਪੂਰੇ ਹੋ ਕੇ ਜੋੜ ੫੮ ਹੋ ਗਿਆ ਹੈ। ਅਗੇ ਸ੍ਰੀ 'ਸਲ੍ਯ' ਭੱਟ ਜੀ ਦੇ ਦੋ ਸਵਈਏ ਹਨ।]

**ਮੋਹੁ ਮਲਿ ਬਿਵਸਿ ਕੀਅਉ, ਕਾਮੁ ਗਹਿ ਕੇਸ ਪਛਾੜ੍ਹਉ॥**
**ਕ੍ਰੋਧੁ ਖੰਡਿ ਪਰਚੰਡਿ, ਲੋਭੁ ਅਪਮਾਨ ਸਿਉ ਝਾੜ੍ਹਉ॥**

*ਉਚਾਰਣ :*

ਪਛਾੜ੍ਹਉ—ਉਚਾਰਣ 'ਪਛਾੜਿਅਉ'। ਸਿਉ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਝਾੜ੍ਹਉ—ਉਚਾਰਣ 'ਝਾੜਿਅਉ'। ਮਲਿ—'ਲਿ' ਦੀ ਧੁਨੀ ਦਾ ਦੁੱਤ ਉਚਾਰਨ ਕਰਨਾ ਦਰੁਸਤ ਨਹੀਂ। ਬਿਵਸਿ—'ਸਿ' ਦਾ ਉਚਾਰਣ ਇਸ ਦੀ ਧੁਨੀ ਨੂੰ ਦੁੱਤ ਕਰ ਕੇ।

***ਪਦ ਅਰਥ :***

ਮੋਹੁ ਮਲਿ ਬਿਵਸਿ ਕੀਅਉ—ਮੋਹ ਨੂੰ ਦਲ-ਮਲ ਕੇ ਚੰਗੀ ਤਰ੍ਹਾਂ ਵਸ ਵਿਚ ਕਰ ਲਿਆ ਹੈ। ਕਾਮੁ ਗਹਿ ਕੇਸ—ਕਾਮ ਨੂੰ ਵਾਲਾਂ ਤੋਂ ਫੜ ਕੇ। ਪਛਾੜ੍ਹਉ—ਪਟਕਾਅ ਮਾਰਿਆ ਹੈ। ਕ੍ਰੋਧੁ ਖੰਡਿ ਪਰਚੰਡਿ—ਪ੍ਰਚੰਡ ਤੇਜ-ਪਰਤਾਪ ਸਦਕਾ ਕ੍ਰੋਧ ਨੂੰ ਟੋਟੇ ਟੋਟੇ (ਕਰ ਦਿਤਾ ਹੈ)। ਅਪਮਾਨ ਸਿਉ—ਅਪਮਾਨਤ ਕਰ ਕੇ। ਝਾੜ੍ਹਉ—ਮਗਰੋਂ ਲਾਹ ਦਿਤਾ ਹੈ।

***ਅਰਥ :***

(ਹੇ ਗੁਰੂ ਰਾਮਦਾਸ ਪਾਤਿਸ਼ਾਹ ਜੀ! ਆਪ ਜੀ ਨੇ ਮਹਾ ਬਲੀ) ਮੋਹ ਨੂੰ ਦਲ-ਮਲ ਕੇ ਚੰਗੀ ਤਰ੍ਹਾਂ ਕਾਬੂ ਵਿਚ ਕਰ ਲਿਆ ਹੈ ਅਤੇ ਕਾਮ ਨੂੰ ਵਾਲਾਂ ਤੋਂ ਫੜ ਕੇ ਪਟਕਾਅ ਮਾਰਿਆ ਹੈ।

(ਆਪ ਜੀ ਨੇ) ਆਪਣੇ ਪ੍ਰਚੰਡ ਤੇਜ ਪਰਤਾਪ ਸਦਕਾ ਕ੍ਰੋਧ ਨੂੰ ਟੋਟੇ ਟੋਟੇ ਕਰ ਦਿਤਾ ਹੈ, ਲੋਭ ਨੂੰ ਅਪਮਾਨਤ ਕਰ ਕੇ ਮਗਰੋਂ ਲਾਹ ਦਿਤਾ ਹੈ।

**ਜਨਮੁ ਕਾਲੁ ਕਰ ਜੋੜਿ, ਹੁਕਮੁ ਜੋ ਹੋਇ ਸੁ ਮੰਨੈ॥**
**ਭਵ ਸਾਗਰੁ ਬੰਧਿਅਉ, ਸਿਖ ਤਾਰੇ ਸੁਪ੍ਰਸੰਨੈ॥**

***ਪਦ ਅਰਥ :***

ਜਨਮੁ ਕਾਲੁ ਕਰ ਜੋੜਿ—ਜੰਮਣ ਵੀ ਅਤੇ ਮਰਨ ਵੀ ਹੱਥ ਜੋੜ ਕੇ। ਹੁਕਮੁ

ਜੋ ਹੋਇ—(ਆਪ ਜੀ ਵਲੋਂ) ਜੋ ਹੁਕਮ ਹੁੰਦਾ ਹੈ। ਸੁ ਮੰਨੈ—ਉਸ ਨੂੰ (ਸਿਰ ਮੱਥੇ) ਮੰਨਦਾ ਹੈ। ਭਵ ਸਾਗਰੁ ਬੰਧਿਅਉ—ਤੁਸਾਂ ਭਵ-ਸਾਗਰ (ਸੰਸਾਰ) ਨੂੰ (ਹੁਕਮ ਦੀ ਮਰਯਾਦਾ ਵਿਚ) ਬੰਨ੍ਹ ਰੱਖਿਆ ਹੈ। ਸਿਖ ਤਾਰੇ ਸੁਪ੍ਰਸੰਨੈ—ਹੁਕਮ ਵਿਚ ਪ੍ਰਸੰਨ ਰਹਿਣ ਕਰਕੇ ਤੁਸਾਂ ਆਪਣੇ ਸਿਖ ਤ੍ਰੁਠ ਕੇ (ਸੰਸਾਰ-ਸਾਗਰ ਤੋਂ) ਤਾਰ ਦਿਤੇ ਹਨ।

***ਅਰਥ :***

ਜੰਮਣ ਵੀ ਅਤੇ ਮਰਨ ਵੀ ਹੱਥ ਜੋੜ ਕੇ, ਆਪ ਜੀ ਵਲੋਂ ਜੋ ਜੋ ਹੁਕਮ ਹੁੰਦਾ ਹੈ, ਉਸ ਨੂੰ (ਸਿਰ ਮੱਥੇ 'ਤੇ) ਮੰਨਦਾ ਹੈ।

ਤੁਸਾਂ (ਸੰਸਾਰ) ਭਵ-ਸਾਗਰ ਨੂੰ ਹੁਕਮ ਦੀ ਮਰਯਾਦਾ ਵਿਚ ਬੰਨ੍ਹ ਰਖਿਆ ਹੈ, ਤੁਸਾਂ ਆਪਣੇ ਸਿਖ ਸੇਵਕ ਹੁਕਮ ਵਿਚ ਪ੍ਰਸੰਨ ਰਹਿਣ ਸਦਕਾ (ਸੰਸਾਰ-ਸਾਗਰ ਤੋਂ) ਤਾਰ ਦਿਤੇ ਹਨ।

**ਸਿਰਿ ਆਤਪਤੁ ਸਚੌ ਤਖਤੁ, ਜੋਗ ਭੋਗ ਸੰਜੁਤੁ ਬਲਿ॥**
**ਗੁਰ ਰਾਮਦਾਸ ਸਚੁ ਸਲ੍ਯ ਭਣਿ,**
**ਤੂ ਅਟਲੁ ਰਾਜਿ ਅਭਗੁ ਦਲਿ॥੧॥**

*ਉਚਾਰਣ :*

ਆਤਪਤੁ—ਉਚਾਰਣ ਇਕੱਠਾ ਕਰਨਾ ਹੈ, 'ਆ-ਤਪਤ' ਪਾਠ ਗ਼ਲਤ ਹੈ।
ਸਲ੍ਯ—ਉਚਾਰਣ 'ਸਲਿਅ'।

***ਪਦ ਅਰਥ :***

ਸਿਰਿ—ਸਿਰ ਉਤੇ। ਆਤਪਤੁ ਸਚੌ—(ਗੁਰਤਾ ਦਾ) ਸਚਾ ਛਤਰ। ਸਚੌ ਤਖਤੁ—ਸਦਾ-ਥਿਰ ਸਿੰਘਾਸਣ। ਜੋਗ ਭੋਗ ਸੰਜੁਤੁ ਬਲਿ—(ਆਪ ਜੀ) ਰਾਜ ਜੋਗ ਸੰਜੁਕਤ (ਸਮੇਤ) ਮਹਾ-ਬਲੀ ਹੋ। ਸਚੁ ਸਲ੍ਯ ਭਣਿ—ਸਲ੍ਯ (ਭੱਟ) ਨਿਰੋਲ ਸੱਚ ਕਥਨ ਕਰਦਾ ਹੈ। ਤੂ ਅਟਲੁ ਰਾਜਿ—ਤੂੰ ਰਾਜ ਕਰਕੇ ਅਟੱਲ ਹੈਂ। ਅਭਗੁ ਦਲਿ—(ਅਜਿਤ-ਦੈਵੀ) ਦਲ ਕਰਕੇ ਅਭੱਗ (ਅਖੰਡ) ਹੈਂ।

***ਅਰਥ :***

ਆਪ ਜੀ ਦੇ ਸੀਸ ਉਤੇ (ਗੁਰਤਾ ਦਾ) ਸਚਾ ਛਤਰ (ਝੂਲਦਾ) ਹੈ; ਆਪ ਜੀ ਦਾ ਸਿੰਘਾਸਣ ਸਦਾ-ਥਿਰ ਹੈ; ਆਪ ਜੀ ਰਾਜ-ਜੋਗ ਸੰਜੁਕਤ (ਸਹਿਤ) ਮਹਾ-ਬਲੀ ਹੋ।

ਸਲ੍ਯ (ਭੱਟ) ਨਿਰੋਲ ਸਚ ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ ਜੀ! ਤੂੰ ਰਾਜ ਕਰਕੇ ਅਟੱਲ ਹੈਂ ਅਤੇ ਦਲ ਕਰਕੇ ਅਭੱਗ (ਅਖੰਡ) ਹੈਂ, (ਭਾਵ, ਤੂੰ ਨਿਹਚਲ ਰਾਜ ਵਾਲਾ ਅਤੇ ਅਜਿਤ-ਦੈਵੀ-ਦਲ ਵਾਲਾ ਹੈਂ)।੧।

**ਤੂ ਸਤਿਗੁਰੁ ਚਹੁ ਜੁਗੀ, ਆਪਿ ਆਪੇ ਪਰਮੇਸਰੁ ॥**
**ਸੁਰਿ ਨਰ ਸਾਧਿਕ ਸਿਧ, ਸਿਖ ਸੇਵੰਤ ਧੁਰਹ ਧੁਰੁ ॥**

*ਉਚਾਰਣ :*

ਚਹੁ-ਜੁਗੀ—(ਸਮਾਸੀ ਸ਼ਬਦ) ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਧੁਰਹ—'ਹ' ਮੁਕਤਾ ਹੈ, ਇਸ ਦਾ ਉਚਾਰਣ 'ਹਿ' ਵਾਂਗ ਕਰਨਾ ਗ਼ਲਤ ਹੈ।

***ਪਦ ਅਰਥ :***

ਚਹੁ ਜੁਗੀ—ਚਹੁੰ ਜੁਗਾਂ ਦੇ ਜੀਵਾਂ ਦਾ। ਆਪਿ ਆਪੇ ਪਰਮੇਸਰੁ—(ਤੇਰੇ ਨੂਰੀ) ਆਪੇ ਵਿਚ ਆਪ ਪਰਮੇਸ਼ਰ (ਪਰਤੱਖ) ਵਰਤਦਾ ਹੈ। ਸੁਰਿ—ਦੇਵਤੇ। ਨਰ—ਮਨੁੱਖ। ਸਾਧਿਕ—ਸਾਧਨਾ ਕਰਨ ਵਾਲੇ ਜਗਿਆਸੂ। ਸਿਧ—ਪੁੱਗੇ ਹੋਏ ਜੋਗੀ। ਸਿਖ—ਸਿਖ ਸੇਵਕ ਹੋ ਕੇ। ਸੇਵੰਤ ਧੁਰਹ ਧੁਰੁ—ਧੁਰ (ਆਦਿ ਜੁਗਾਦਿ) ਤੋਂ ਤੈਨੂੰ ਮੁਢ-ਮੂਲ ਜਾਣ ਕੇ ਸੇਂਵਦੇ ਆ ਰਹੇ ਹਨ।

***ਅਰਥ :***

(ਹੇ ਗੁਰੂ ਰਾਮਦਾਸ ਪਾਤਿਸ਼ਾਹ!) ਆਪ ਜੀ ਚਹੁੰਆਂ ਜੁਗਾਂ ਦੇ ਜੀਵਾਂ ਦਾ ਪਾਰ-ਉਤਾਰਾ ਕਰਨ ਵਾਲੇ ਸਤਿਗੁਰੂ ਹੋ, ਤੇਰੇ (ਨੂਰੀ) ਆਪੇ ਵਿਚ ਪਰਮੇਸ਼ਰ ਆਪ (ਪਰਤੱਖ) ਹੋਇਆ ਪਿਆ ਹੈ।

ਦੇਵਤੇ, ਮਨੁੱਖ, ਸਾਧਨਾ ਕਰਨ ਵਾਲੇ ਸਾਧਿਕ ਅਤੇ ਪੁੱਗੇ ਹੋਏ ਜੋਗੀ ਤੇਰੇ ਸਿਖ-ਸੇਵਕ ਹੋ ਕੇ, ਧੁਰ (ਆਦਿ ਜੁਗਾਦਿ) ਤੋਂ ਤੈਨੂੰ ਮੁਢ-ਮੂਲ ਜਾਣ ਕੇ ਸੇਂਵਦੇ ਆ ਰਹੇ ਹਨ।

**ਆਦਿ ਜੁਗਾਦਿ ਅਨਾਦਿ, ਕਲਾ ਧਾਰੀ ਤ੍ਰਿਹੁ ਲੋਅਹ ॥**
**ਅਗਮ ਨਿਗਮ ਉਧਰਣ, ਜਰਾ ਜੰਮਿਹਿ ਆਰੋਅਹ ॥**

*ਉਚਾਰਣ :*

ਤ੍ਰਿਹੁ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਲੋਅਹ, ਆਰੋਅਹ—ਦੋਹਾਂ ਸ਼ਬਦਾਂ ਦਾ

ਅੰਤਲਾ 'ਹ' ਇਸ ਤੋਂ ਪਹਿਲੇ ਸੁਰ 'ਅ' ਦੀ ਧੁਨੀ ਨੂੰ ਭਾਰਾ ਕਰਨ ਲਈ ਹੈ, ਇਸ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਉਧਰਣ—'ਉਧਾਰਣ' ਦਾ ਸੰਖੇਪ ਰੂਪ; ਇਸ ਦੇ ਉਚਾਰਣ ਵਿਚ 'ਧ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਉੱਧਰਣ ਵਾਂਗ)।

***ਪਦ ਅਰਥ :***

ਆਦਿ—ਸ੍ਰਿਸ਼ਟੀ ਦੇ ਮੁਢ-ਮੂਲ। ਜੁਗਾਦਿ—ਜੁਗਾਂ ਦੇ ਅਰੰਭ ਤੋਂ ਵੀ ਪਹਿਲਾਂ ਦੇ। ਅਨਾਦਿ—ਆਦਿ-ਰਹਿਤ। ਕਲਾ ਧਾਰੀ—ਆਪਣੀ ਸੱਤਾ (ਕਲਾ) ਵਰਤਾਈ ਹੋਈ ਹੈ। ਤ੍ਰਿਹੁ ਲੋਅਹ—ਤਿੰਨਾਂ ਲੋਕਾਂ (ਭਵਨਾਂ) ਵਿਚ। ਅਗਮ ਨਿਗਮ—ਅਪਹੁੰਚ ਵਾਹਿਗੁਰੂ ਵਾਲੇ ਪਾਸੇ ਦਾ ਮਾਰਗ-ਦਰਸ਼ਨ ਕਰਨ (ਰਾਹ ਵਿਖਾਉਣ) ਵਾਲੇ। ਉਧਰਣ—ਪਾਰ-ਉਤਾਰੇ। ਜਰਾ—ਬੁਢੇਪਾ। ਜੰਮਿਹਿ ਆਰੋਅਹ—ਜਮ-ਕਾਲ ਉਤੇ ਸਵਾਰ (ਹਾਵੀ)।

***ਅਰਥ :***

ਆਪ ਜੁਗਾਂ ਦੇ ਅਰੰਭ ਤੋਂ ਵੀ ਪਹਿਲਾਂ ਦੇ ਆਦੀ-ਪੁਰਖ ਹੋ, ਖ਼ੁਦ ਆਦਿ-ਰਹਿਤ ਹੋ; ਤਿੰਨਾਂ ਹੀ ਲੋਕਾਂ ਵਿਚ ਆਪ ਜੀ ਨੇ ਆਪਣੀ ਕਲਾ (ਸੱਤਾ) ਵਰਤਾਈ ਹੋਈ ਹੈ।

(ਜੀਵਾਂ ਦੇ ਸੰਸਾਰ-ਸਾਗਰ ਤੋਂ) ਪਾਰ-ਉਤਾਰੇ ਲਈ ਅਪਹੁੰਚ ਵਾਹਿਗੁਰੂ ਵਾਲੇ ਪਾਸੇ ਦਾ ਆਪ ਮਾਰਗ-ਦਰਸ਼ਨ ਕਰਨ (ਰਾਹ ਵਿਖਾਉਣ) ਵਾਲੇ ਹੋ; ਬੁਢੇਪੇ ਅਤੇ ਜਮਕਾਲ ਉਤੇ ਆਪ ਸਵਾਰ (ਹਾਵੀ) ਹੋ।

**ਗੁਰ ਅਮਰਦਾਸਿ ਥਿਰੁ ਥਪਿਅਉ,**
**ਪਰਗਾਮੀ ਤਾਰਣ ਤਰਣ ॥**
**ਅਘ ਅੰਤਕ ਬਦੈ ਨ ਸਲ੍ਯ ਕਵਿ,**
**ਗੁਰ ਰਾਮਦਾਸ ਤੇਰੀ ਸਰਣ ॥੨॥੬੦॥**

*ਉਚਾਰਣ :*

ਸਲ੍ਯ -ਉਚਾਰਣ 'ਸਲਿਅ'।

***ਪਦ ਅਰਥ :***

ਗੁਰ ਅਮਰਦਾਸਿ—ਗੁਰੂ ਅਮਰਦਾਸ (ਜੀ) ਨੇ। ਥਿਰੁ ਥਪਿਅਉ—ਆਤਮਿਕ ਤੌਰ 'ਤੇ ਅਸਥਿਰ ਕਰ ਕੇ ਸਦਾ-ਥਿਰ ਗੁਰਤਾ ਤਖ਼ਤ ਉਤੇ ਗੁਰੂ ਸਥਾਪਿਤ ਕੀਤਾ। ਪਰਗਾਮੀ—ਪਾਰਗ੍ਰਾਮੀ, ਜੀਵਾਂ ਨੂੰ ਭਵ-ਸਾਗਰ ਤੋਂ ਪਾਰ

ਲਿਜਾਣ ਵਾਲੇ। ਤਾਰਣ ਤਰਣ—(ਜੀਵਾਂ ਨੂੰ ਭਵ-ਸਾਗਰ ਤੋਂ) ਤਾਰਨ ਲਈ ਜਹਾਜ਼। ਅਘ—ਪਾਪ। ਅੰਤਕ—ਅੰਤ-ਕਾਲ, ਜਮ-ਰਾਜ। ਬਦੈ ਨ—ਕੁਝ ਨਹੀਂ ਮਿਥਦਾ। ਗੁਰ ਰਾਮਦਾਸ—ਹੇ ਗੁਰੂ ਰਾਮਦਾਸ! ਤੇਰੀ ਸਰਣ—(ਜੋ ਜੀਵ) ਤੇਰੀ ਸਰਨ ਵਿਚ ਆ ਜਾਂਦਾ ਹੈ।

***ਅਰਥ :***

ਗੁਰੂ ਅਮਰਦਾਸ (ਜੀ) ਨੇ ਆਪ ਜੀ ਨੂੰ ਆਤਮਿਕ ਤੌਰ 'ਤੇ ਅਸਥਿਰ ਕਰ ਕੇ ਸਦਾ-ਥਿਰ ਗੁਰਤਾ ਤਖ਼ਤ ਉਤੇ ਗੁਰੂ ਸਥਾਪਤ ਕੀਤਾ ਹੈ, ਆਪ ਜੀ ਜੀਵਾਂ ਨੂੰ ਭਵ-ਸਾਗਰ ਤੋਂ ਤਾਰਨ ਲਈ ਪਾਰਗ੍ਰਾਮੀ (ਪਾਰ ਲਿਜਾਣ ਵਾਲੇ) ਜਹਾਜ਼-ਰੂਪ ਹੋ।

ਸਲ੍ਯ ਕਵੀ (ਮੁਹਰ-ਛਾਪ)—ਹੇ ਗੁਰੂ ਰਾਮਦਾਸ ਪਾਤਿਸ਼ਾਹ ਜੀ, ਜੋ ਜੀਵ ਤੇਰੀ ਸਰਨ ਪੈ ਜਾਂਦਾ ਹੈ, ਪਾਪਾਂ ਨੂੰ ਅਤੇ ਜਮ-ਰਾਜ ਨੂੰ ਉਹ ਕੁਝ ਨਹੀਂ ਮਿਥਦਾ (ਸਮਝਦਾ), ਭਾਵ, ਇਹਨਾਂ ਤੋਂ ਬੇਪਰਵਾਹ ਹੋ ਜਾਂਦਾ ਹੈ।੨।੬੦।

***ਨੋਟ :*** ਇਥੇ ਸ੍ਰੀ 'ਸਲ੍ਯ' ਭੱਟ ਜੀ ਦੇ ਉਚਾਰਨ ਕੀਤੇ ਦੋ ਸਵਈਏ ਪੂਰੇ ਹੋ ਕੇ ਸਾਰਾ ਜੋੜ ੬੦ ਹੋ ਗਿਆ ਹੈ। ਏਥੋਂ ਤਕ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਸਾਰੇ ਸਵਈਆਂ ਦਾ ਵੇਰਵਾ ਇਉਂ ਹੈ:

| | |
|---|---|
| ਭੱਟ ਸ੍ਰੀ ਕਲ੍ਯ ਸਹਾਰ ਜੀ (ਕਲ੍ਯ) | ੧੩ |
| ਭੱਟ ਸ੍ਰੀ ਨਲ੍ਯ ਜੀ | ੧੬ |
| ਭੱਟ ਸ੍ਰੀ ਗਯੰਦ ਜੀ | ੧੩ |
| ਭੱਟ ਸ੍ਰੀ ਮਥੁਰਾ ਜੀ | ੭ |
| ਭੱਟ ਸ੍ਰੀ ਬਲ੍ਯ ਜੀ | ੫ |
| ਭੱਟ ਸ੍ਰੀ ਕੀਰਤ ਜੀ | ੪ |
| ਭੱਟ ਸ੍ਰੀ ਸਲ੍ਯ ਜੀ | ੨ |
| ਕੁਲ ਜੋੜ | ੬੦ |

# ਸਵਈਏ ਮਹਲੇ ਪੰਜਵੇ ਕੇ ੫

*ਉਚਾਰਨ :*

[ਪੰਜਵੇ—ਅੰਤਲੇ ਸੂਰ ਦਾ ਉਚਾਰਨ ਨਾਸਕੀ।]

***ਅਰਥ :***

ਮਹਲੇ ਪੰਜਵੇਂ (ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤਿ) ਦੇ ਸਵਈਏ।

[*ਨੋਟ*: ਸਿਰਲੇਖ ਦੇ ਅੰਤ ਵਿਚ ਅੰਕਿਤ '੫' ਸ਼ਬਦ-ਰੂਪ ਵਿਚ ਆਏ ਪਦ 'ਪੰਜਵੇ' ਦਾ ਹੀ ਸੰਕੇਤਕ ਅੰਕ-ਰੂਪ ਹੈ। ਇਸ ਦਾ ਵਖਰਾ ਉਚਾਰਨ ਕਰਨ ਦਾ ਵਿਧਾਨ ਨਹੀਂ।

**ੴ ਸਤਿਗੁਰਪ੍ਰਸਾਦਿ ॥**

*ਉਚਾਰਨ :*

ੴ—ਉਚਾਰਨ 'ਇਕ ਓਅੰਕਾਰ'।

***ਅਰਥ :***

ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ ਬ੍ਰਹਮ ਇਕ (ਅਦੁੱਤੀ) ਹੈ, (ਜਿਸ ਦਾ ਗਿਆਨ, ਅਥਵਾ, ਮਿਲਾਪ) ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥**
**ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥**
**ਸਤਿਗੁਰ ਚਰਣ ਕਵਲ ਰਿਦਿ ਧਾਰੰ ॥**
**ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥**

***ਪਦ ਅਰਥ :***

ਸਿਮਰੰ—ਮੈਂ ਸਿਮਰਦਾ ਹਾਂ। ਸੋਈ ਪੁਰਖੁ—ਓਹੀ ਵਿਆਪਕ ਪੁਰਖ,

ਵਾਹਿਗੁਰੂ। ਸਿਮਰਤ—ਸਿਮਰਦਿਆਂ। ਦੁਰਮਤਿ ਮਲੁ ਨਾਸੀ—ਖੋਟੀ ਮਤਿ ਦੀ (ਮਨ ਨੂੰ ਲਗੀ) ਮੈਲ ਦੂਰ ਹੋ ਜਾਂਦੀ ਹੈ। ਰਿਦਿ ਧਾਰੰ—ਹਿਰਦੇ ਵਿਚ ਧਾਰਨ ਕਰਦਾ ਹਾਂ। ਗੁਣ ਸਹਜਿ ਬਿਚਾਰੰ—ਸਹਜ-ਪਦ ਵਿਚ ਵਾਸਾ ਦੇਣ ਵਾਲੇ ਗੁਣ ਵਿਚਾਰਦਾ ਹਾਂ।

***ਅਰਥ :***

ਕੇਵਲ ਓਹੀ ਵਿਆਪਕ ਪੁਰਖ (ਵਾਹਿਗੁਰੂ) ਸਿਮਰਨ-ਜੋਗ ਹੈ, ਮੈਂ (ਕਲ੍ਯ ਕਬਿ) ਉਸ ਨੂੰ ਹੀ ਸਿਮਰਦਾ ਹਾਂ ਜੋ ਅਬਿਨਾਸੀ ਅਤੇ ਅਚੱਲ ਹੈ ਅਤੇ ਜਿਸ ਨੂੰ ਸਿਮਰਦਿਆਂ ਖੋਟੀ ਮਤਿ ਦੀ (ਮਨ ਨੂੰ ਲਗੀ) ਮੈਲ ਦੂਰ ਹੋ ਜਾਂਦੀ ਹੈ।

ਮੈਂ ਸਤਿਗੁਰੂ ਜੀ ਦੇ ਚਰਨ-ਕਮਲ (ਗੁਰ-ਸ਼ਬਦ) ਹਿਰਦੇ ਵਿਚ ਧਾਰਨ ਕਰਦਾ ਹਾਂ ਅਤੇ (ਸ੍ਰੀ) ਗੁਰੂ ਅਰਜਨ (ਦੇਵ ਜੀ) ਦੇ ਸਹਜ-ਪਦ ਵਿਚ ਵਾਸਾ ਦੇਣ ਵਾਲੇ ਗੁਣ ਵਿਚਾਰਦਾ ਹਾਂ।

**ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ॥**
**ਸਗਲ ਮਨੋਰਥ ਪੂਰੀ ਆਸਾ॥**
**ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥**
**ਕਲ੍ਯ ਜੋੜਿ ਕਰ ਸੁਜਸੁ ਵਖਾਣਿਓ॥**

*ਉਚਾਰਣ :*

ਤੈ—ਉਚਾਰਣ ਨਾਸਿਕਤਾ ਬਿਨਾ। ਕਲ੍ਯ—ਉਚਾਰਣ 'ਕਲਿਅ'।

***ਪਦ ਅਰਥ :***

ਗੁਰ ਰਾਮਦਾਸ ਘਰਿ—ਗੁਰੂ ਰਾਮਦਾਸ ਜੀ ਦੇ ਘਰ ਵਿਚ। ਕੀਅਉ ਪ੍ਰਗਾਸਾ—ਆਪਣਾ ਪ੍ਰਕਾਸ਼ ਕੀਤਾ, ਅਵਤਾਰ ਧਾਰਿਆ। ਸਗਲ ਮਨੋਰਥ—ਸਾਰੇ ਮਨੋਰਥ। ਮਨੋਰਥ—ਮਨ ਦੇ ਸੰਕਲਪ, ਮਨ ਦੀ ਚਾਹਨਾ। ਤੈ—ਤਿਸ (ਗੁਰੂ ਅਰਜਨ ਦੇਵ ਜੀ) ਨੇ। ਜਨਮਤ—(ਗੁਰੂ-ਘਰ ਵਿਚ) ਜਨਮ ਲੈਂਦਿਆਂ। ਜੋੜਿ ਕਰ—ਹੱਥ ਜੋੜ ਕੇ, ਨਿਮਰੀਭੂਤ ਹੋ ਕੇ। ਸੁਜਸੁ ਵਖਾਣਿਓ—ਸ੍ਰੇਸ਼ਟ ਜਸ ਵਰਣਨ ਕੀਤਾ ਹੈ।

***ਅਰਥ :***

(ਆਪ ਜੀ ਨੇ) ਗੁਰੂ ਰਾਮਦਾਸ (ਜੀ) ਦੇ ਘਰ ਵਿਚ ਆਪਣਾ ਪ੍ਰਕਾਸ਼

ਕੀਤਾ (ਅਵਤਾਰ ਧਾਰਿਆ)। (ਇਸ ਨਾਲ ਸਿਖ ਸੰਗਤਿ ਦੇ) ਸਾਰੇ ਅਧਿਆਤਮਿਕ ਮਨੋਰਥ ਅਤੇ ਆਸਾ ਪੂਰੀ ਹੋ ਗਈ।

ਤਿਸ (ਗੁਰੂ ਅਰਜਨ ਦੇਵ ਜੀ) ਨੇ (ਗੁਰੂ-ਘਰ ਵਿਚ) ਜਨਮ ਲੈਂਦਿਆਂ (ਗੁਰ-ਦੀਖਿਅਤ ਹੁੰਦੇ ਸਾਰ) ਗੁਰੂ ਦੀ ਮਤਿ ਧਾਰਨ ਕਰ ਕੇ (ਅੰਤਰ-ਆਤਮੇ) ਬ੍ਰਹਮ ਨੂੰ ਪਛਾਣ ਲਿਆ।

'ਕਲ੍ਯ' ਭੱਟ ਨੇ ਹੱਥ ਜੋੜ ਕੇ (ਨਮਸਕਾਰ ਕਰ ਕੇ, ਨਿਮਰੀਭੂਤ ਹੋ ਕੇ ਸ਼ਰਧਾ-ਭਾਵਨੀ ਸਹਿਤ) ਆਪ ਜੀ ਦਾ ਸ੍ਰੇਸ਼ਟ ਜਸ ਵਰਣਨ ਕੀਤਾ ਹੈ।

**ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥**
**ਸਬਦੁ ਗੁਰੂ ਪਰਕਾਸਿਓ, ਹਰਿ ਰਸਨ ਬਸਾਯਉ ॥**
**ਗੁਰ ਨਾਨਕ ਅੰਗਦ ਅਮਰ ਲਾਗਿ, ਉਤਮ ਪਦੁ ਪਾਯਉ ॥**
**ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ,**
**ਭਗਤ ਉਤਰਿ ਆਯਉ ॥੧॥**

*ਉਚਾਰਣ :*

ਉਪਾਯਉ—ਉਚਾਰਣ 'ਉਪਾਇਅਉ'। ਬਸਾਯਉ—ਉਚਾਰਣ 'ਬਸਾਇਅਉ'। ਪਾਯਉ—ਉਚਾਰਣ—'ਪਾਇਅਉ'। ਆਯਉ—ਉਚਾਰਣ 'ਆਇਅਉ'।

***ਪਦ ਅਰਥ :***

ਭਗਤਿ ਜੋਗ ਕੌ—ਪ੍ਰੇਮਾ-ਭਗਤੀ ਰੂਪ ਜੋਗ (ਪ੍ਰਭੂ-ਮਿਲਾਪ ਦੇ ਸਾਧਨ) ਨੂੰ ਧਾਰਨ ਕਰਕੇ। ਹਰਿ ਜਨਕੁ ਉਪਾਯਉ—ਹਰਿ-ਪ੍ਰਭੂ ਨੇ ਬ੍ਰਹਮ ਗਿਆਨੀ (ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ) ਪੈਦਾ ਕੀਤਾ ਹੈ। [ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥੧੩॥ (੧੩੯੮)]। ਸਬਦੁ ਗੁਰੂ ਪਰਕਾਸਿਓ—(ਗੁਰੂ ਅਰਜਨ ਦੇਵ ਜੀ ਨੇ) ਗੁਰੂ ਦਾ ਸ਼ਬਦ (ਨਾਮ-ਗੁਰ-ਮੰਤ੍ਰ ਆਪਣੇ ਹਿਰਦੇ ਵਿਚ) ਪ੍ਰਕਾਸ਼ਮਾਨ ਕੀਤਾ ਹੋਇਆ ਹੈ। ਹਰਿ ਰਸਨ ਬਸਾਯਉ—ਵਾਹਿਗੁਰੂ-ਨਾਮ ਨੂੰ ਰਸਨਾ ਉਤੇ ਵਸਾਇਆ ਹੋਇਆ ਹੈ। ਗੁਰ ਨਾਨਕ ਅੰਗਦ.....ਲਾਗਿ—ਗੁਰੂ ਨਾਨਕ (ਦੇਵ ਜੀ) ਦੇ ਚਰਨੀਂ ਲਗ ਕੇ (ਗੁਰੂ) ਅੰਗਦ ਦੇਵ ਜੀ ਨੇ। ਅੰਗਦ ਅਮਰ ਲਾਗਿ—(ਗੁਰੂ) ਅੰਗਦ (ਦੇਵ ਜੀ) ਦੇ ਚਰਨੀਂ ਲਗ ਕੇ (ਗੁਰੂ) ਅਮਰ (ਦਾਸ ਜੀ) ਨੇ। ਘਰਿ ਗੁਰ ਰਾਮਦਾਸ—ਗੁਰੂ ਰਾਮਦਾਸ ਜੀ ਦੇ ਘਰ।

ਭਗਤ ਉਤਰਿ ਆਯਉ—ਭਗਤਨ-ਸਿਰ-ਭਗਤ ਗੁਰੂ ਅਰਜਨ ਦੇਵ ਅਵਤਾਰ ਧਾਰ ਕੇ (ਮਾਤ-ਲੋਕ ਵਿਚ) ਆਇਆ ਹੈ।

***ਅਰਥ :***

ਪ੍ਰੇਮਾ-ਭਗਤੀ ਰੂਪ ਜੋਗ (ਪ੍ਰਭੂ-ਮਿਲਾਪ ਦੇ ਸਾਧਨ) ਨੂੰ ਧਾਰਨ ਕਰਕੇ (ਮਨੁੱਖਾ ਜਨਮ ਦੀ ਬਾਜ਼ੀ) ਜਿੱਤਣ ਵਾਲਾ ਬ੍ਰਹਮ-ਗਿਆਨੀ (ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ) ਕਰਤਾ ਪੁਰਖ ਨੇ (ਸ੍ਰਿਸ਼ਟੀ ਉਤੇ) ਪੈਦਾ ਕੀਤਾ ਹੈ।

(ਗੁਰੂ ਅਰਜਨ ਦੇਵ ਜੀ ਨੇ) ਗੁਰੂ ਦਾ ਸ਼ਬਦ (ਆਪਣੇ ਹਿਰਦੇ ਵਿਚ) ਪ੍ਰਕਾਸ਼ਮਾਨ ਕੀਤਾ ਹੋਇਆ ਹੈ ਅਤੇ ਵਾਹਿਗੁਰੂ-ਨਾਮ ਨੂੰ ਸਦੀਵਕਾਲ ਰਸਨਾ ਉਤੇ ਵਸਾਇਆ ਹੋਇਆ ਹੈ।

ਗੁਰੂ ਨਾਨਕ (ਦੇਵ ਜੀ) ਦੇ ਚਰਨੀਂ ਲਗ ਕੇ ਗੁਰੂ ਅੰਗਦ (ਦੇਵ ਜੀ) ਨੇ, ਗੁਰੂ ਅੰਗਦ ਦੇਵ ਜੀ ਦੇ ਚਰਨੀਂ ਲਗ ਕੇ ਗੁਰੂ ਅਮਰਦਾਸ ਜੀ ਨੇ (ਅਤੇ ਗੁਰੂ ਅਮਰਦਾਸ ਜੀ ਦੇ ਚਰਨੀਂ ਲਗ ਕੇ ਗੁਰੂ ਰਾਮਦਾਸ ਜੀ ਨੇ) ਸਰਬੋਤਮ (ਤੁਰੀਆ) ਪਦ ਪਾ ਲਿਆ।

ਗੁਰੂ ਰਾਮਦਾਸ ਜੀ ਦੇ ਘਰ ਵਿਖੇ ਭਗਤਨ-ਸਿਰ-ਭਗਤ ਗੁਰੂ ਅਰਜਨ ਦੇਵ ਅਵਤਾਰ ਲੈ ਕੇ (ਮਾਤ-ਲੋਕ ਵਿਚ) ਆਇਆ ਹੈ।੧।

**ਬਡਭਾਗੀ ਉਨਮਾਨਿਅਉ, ਰਿਦਿ ਸਬਦੁ ਬਸਾਯਉ ॥**
**ਮਨੁ ਮਾਣਕੁ ਸੰਤੋਖਿਅਉ, ਗੁਰਿ ਨਾਮੁ ਦ੍ਰਿੜਾਯਉ ॥**

*ਉਚਾਰਣ :*

ਬਸਾਯਉ, ਦ੍ਰਿੜਾਯਉ—ਉਚਾਰਣ 'ਬਸਾਇਅਉ', 'ਦ੍ਰਿੜਾਇਅਉ'। ਦ੍ਰਿੜਯਾਉ-'ੜ' ਉਚਾਰਣ ਭਾਰ ਸਹਿਤ।

***ਪਦ ਅਰਥ :***

ਬਡਭਾਗੀ—(ਗੁਰੂ ਅਰਜਨ ਦੇਵ ਪਾਤਿਸ਼ਾਹ) ਵੱਡੇ ਭਾਗਾਂ ਵਾਲਾ ਹੈ। ਉਨਮਾਨਿਅਉ—ਪੂਰਨ ਖਿੜਾਉ ਵਾਲੀ ਗਿਆਨ-ਅਵਸਥਾ ਵਿਚ ਆ ਗਿਆ ਹੈ। ਰਿਦਿ—ਹਿਰਦੇ ਵਿਚ। ਮਨੁ ਮਾਣਕੁ—ਮਨ ਮਾਣਕ ਰੂਪ ਹੋ ਕੇ। ਸੰਤੋਖਿਅਉ—ਸੰਤੋਖਿਆ (ਸੰਤੋਖ ਵਿਚ ਆ) ਗਿਆ ਹੈ। ਗੁਰਿ ਨਾਮੁ ਦ੍ਰਿੜਾਯਉ—ਗੁਰੂ (ਰਾਮਦਾਸ ਜੀ) ਨੇ (ਆਪ ਜੀ ਨੂੰ) ਨਾਮ ਦ੍ਰਿੜ ਕਰਾ ਦਿਤਾ ਹੈ।

*ਅਰਥ :*

(ਗੁਰੂ ਅਰਜਨ ਦੇਵ ਪਾਤਿਸ਼ਾਹ) ਵੱਡੇ ਭਾਗਾਂ ਵਾਲਾ ਹੈ, ਜਿਸ ਨੇ ਹਿਰਦੇ ਵਿਚ ਨਾਮ ਵਸਾਇਆ ਹੈ, (ਜਿਸ ਦੇ ਫਲ-ਸਰੂਪ ਆਪ ਜੀ ਦਾ ਮਨ) ਪੂਰਨ ਖਿੜਾਉ ਵਾਲੀ ਗਿਆਨ-ਅਵਸਥਾ ਵਿਚ ਆ ਗਿਆ ਹੈ।

ਗੁਰੂ (ਰਾਮਦਾਸ ਜੀ) ਨੇ ਆਪ ਜੀ ਨੂੰ ਨਾਮ ਸੁਦ੍ਰਿੜ ਕਰਾ ਦਿਤਾ ਹੈ, ਜਿਸ ਸਦਕਾ ਆਪ ਜੀ ਦਾ ਮਨ ਮਾਣਕ-ਰੂਪ ਹੋ ਕੇ ਸੰਤੋਖਿਆ (ਸੰਤੋਖ ਵਿਚ ਆ) ਗਿਆ ਹੈ।

**ਅਗਮੁ ਅਗੋਚਰੁ ਪਾਰਬ੍ਰਹਮੁ, ਸਤਿਗੁਰਿ ਦਰਸਾਯਉ ॥**
**ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ,**
**ਅਨਭਉ ਠਹਰਾਯਉ ॥੨॥**

*ਉਚਾਰਣ :*

ਦਰਸਾਯਉ, ਠਹਰਾਯਉ—ਉਚਾਰਣ 'ਦਰਸਾਇਅਉ', 'ਠਹਰਾਇਅਉ'।

*ਪਦ ਅਰਥ :*

ਅਗਮੁ ਅਗੋਚਰੁ ਪਾਰਬ੍ਰਹਮੁ—ਮਨ ਬਾਣੀ ਸਰੀਰ ਦੀ ਗੰਮਤਾ ਤੋਂ ਪਰੇ ਵਾਹਿਗੁਰੂ। ਸਤਿਗੁਰਿ ਦਰਸਾਯਉ—ਸਤਿਗੁਰੂ (ਰਾਮਦਾਸ ਜੀ) ਨੇ (ਆਪ ਜੀ ਨੂੰ ਅੰਤਰ-ਆਤਮੇ) ਵਿਖਾ ਦਿਤਾ। ਅਨਭਉ ਠਹਰਾਯਉ—ਗਿਆਨ-ਸਰੂਪ ਪਾਰਬ੍ਰਹਮ ਸੁਦ੍ਰਿੜ ਹੋਇਆ ਹੈ।

*ਅਰਥ :*

ਸਤਿਗੁਰੂ (ਰਾਮਦਾਸ ਜੀ) ਨੇ ਆਪ ਜੀ ਨੂੰ ਮਨ ਬਾਣੀ ਸਰੀਰ ਦੀ ਗੰਮਤਾ ਤੋਂ ਪਰੇ ਵਾਹਿਗੁਰੂ (ਅੰਤਰ-ਆਤਮੇ) ਵਿਖਾ ਦਿਤਾ।

ਗੁਰੂ ਰਾਮਦਾਸ ਜੀ ਦੇ ਘਰ ਵਿਖੇ ਗੁਰੂ ਅਰਜਨ ਦੇਵ ਪਾਤਿਸ਼ਾਹ (ਗੁਰੂ-ਅਵਤਾਰ) ਪ੍ਰਗਟ ਹੋਇਆ ਹੈ, ਜਿਸ ਨੇ ਗਿਆਨ-ਸਰੂਪ ਪਾਰਬ੍ਰਹਮ ਨੂੰ ਆਪਣੇ ਹਿਰਦੇ ਵਿਚ ਇਸਥਿਤ ਕੀਤਾ ਹੋਇਆ ਹੈ।੨।

**ਜਨਕ ਰਾਜੁ ਬਰਤਾਇਆ, ਸਤਜੁਗੁ ਆਲੀਣਾ ॥**
**ਗੁਰ ਸਬਦੇ ਮਨੁ ਮਾਨਿਆ, ਅਪਤੀਜੁ ਪਤੀਣਾ ॥**

***ਪਦ ਅਰਥ :***

ਜਨਕ ਰਾਜੁ—ਰੱਬੀ-ਗਿਆਨ ਵਾਲਾ ਰਾਜ। ਸਤਜੁਗੁ ਆਲੀਣਾ—ਸਤਿਜੁਗ ਆ ਸਮਾਇਆ ਹੈ। ਗੁਰ ਸਬਦੇ ਮਨੁ ਮਾਨਿਆ—ਮਨ ਗੁਰ-ਸ਼ਬਦ ਉਤੇ ਨਿਸਚੇਵਾਨ ਹੋ ਗਿਆ ਹੈ। ਅਪਤੀਜੁ—(ਕਿਸੇ ਤਰ੍ਹਾਂ ਵੀ) ਨਾ ਪਤੀਜਣ ਵਾਲਾ ਮਨ। ਪਤੀਣਾ—ਪਤੀਜ ਗਿਆ।

***ਅਰਥ :***

(ਗੁਰੂ ਅਰਜਨ ਦੇਵ ਜੀ ਨੇ ਸੰਸਾਰ ਵਿਚ) ਰੱਬੀ-ਗਿਆਨ ਵਾਲਾ ਰਾਜ ਵਰਤਾਇਆ ਹੈ, ਮਾਨੋ (ਕਲਜੁਗ ਵਿਚ) ਸਤਿਜੁਗ ਆ ਸਮਾਇਆ ਹੈ।

ਕਲਜੁਗੀ ਜੀਵਾਂ ਦਾ (ਕਠੋਰ) ਮਨ ਗੁਰ-ਸ਼ਬਦ ਉਤੇ ਨਿਸਚੇਵਾਨ ਹੋ ਗਿਆ ਹੈ, ਕਿਸੇ ਜਤਨ ਨਾਲ ਵੀ ਨਾ ਪਤੀਜਣ ਵਾਲਾ ਮਨ (ਗੁਰ-ਸ਼ਬਦ ਦੁਆਰਾ) ਪਤੀਜ ਗਿਆ ਹੈ (ਭਾਵ, ਪ੍ਰਭੂ ਪ੍ਰਤੀ ਸ਼ਰਧਾਵਾਨ ਹੋ ਗਿਆ ਹੈ)।

**ਗੁਰੁ ਨਾਨਕ ਸਚੁ ਨੀਵ ਸਾਜਿ, ਸਤਿਗੁਰ ਸੰਗਿ ਲੀਣਾ ॥**
**ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਪਰੰਪਰੁ ਬੀਣਾ ॥੩॥**

***ਪਦ ਅਰਥ :***

ਸਚੁ ਨੀਵ ਸਾਜਿ—(ਰੱਬੀ ਗਿਆਨ-ਸੰਪੰਨ ਰੂਹਾਨੀ ਰਾਜ ਦੀ) ਸਦਾ-ਥਿਰ ਨੀਂਹ ਰਖ ਕੇ। ਸਤਿਗੁਰ ਸੰਗਿ ਲੀਣਾ—ਗੁਰੂ-ਜੋਤਿ-ਜਾਮਿਆਂ ਵਿਚ ਹਲੂਲ (ਇਕ-ਮਿਕ) ਹੋ ਗਿਆ। ਅਪਰੰਪਰੁ ਬੀਣਾ—ਪਾਰ-ਰਹਿਤ ਪਾਰਬ੍ਰਹਮ ਨੂੰ ਬੀਨਣ (ਪਛਾਨਣ) ਵਾਲਾ।

***ਅਰਥ :***

ਸਚ-ਸਰੂਪਾ ਗੁਰੂ ਨਾਨਕ ਦੇਵ ਪਾਤਿਸ਼ਾਹ (ਰੱਬੀ-ਗਿਆਨ-ਸੰਪੰਨ ਰੂਹਾਨੀ ਰਾਜ ਦੀ) ਸਦਾ-ਥਿਰ ਨੀਂਹ ਰਖ ਕੇ ਗੁਰੂ-ਜੋਤਿ-ਜਾਮਿਆਂ ਵਿਚ ਹਲੂਲ (ਇਕ-ਮਿਕ) ਹੁੰਦਾ ਆ ਰਿਹਾ ਹੈ।

ਪਾਰ-ਰਹਿਤ ਪਾਰਬ੍ਰਹਮ ਨੂੰ ਬੀਨਣ (ਪਛਾਨਣ) ਵਾਲਾ ਗੁਰੂ ਅਰਜਨ ਦੇਵ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਆ ਪ੍ਰਗਟਿਆ ਹੈ।੩।

**ਖੇਲੁ ਗੂੜਉ ਕੀਅਉ ਹਰਿ ਰਾਇ, ਸੰਤੋਖਿ ਸਮਾਚਰਿ੍ਓ,**
**ਬਿਮਲ ਬੁਧਿ ਸਤਿਗੁਰਿ ਸਮਾਣਉ ॥**
**ਆਜੋਨੀ ਸੰਭਵਿਅਉ, ਸੁਜਸੁ ਕਲ੍ ਕਵੀਅਣਿ ਬਖਾਣਿਅਉ ॥**

*ਉਚਾਰਣ :*

ਸਮਾਚਰ੍ਹਿਓ—ਉਚਾਰਣ 'ਸਮਾਚਰਿਅਓ'। ਕਲ੍ਹ—'ਕਲਿਅ'।

***ਪਦ ਅਰਥ :***

ਖੇਲੁ ਗੂੜਉ ਕੀਅਉ ਹਰਿ ਰਾਇ—ਹਰੀ ਰਾਜੇ ਨੇ ਰਹੱਸ-ਮਈ ਚੋਜ ਵਰਤਾਇਆ ਹੈ। ਖੇਲੁ—ਤਮਾਸ਼ਾ, ਚੋਜ। ਗੂੜਉ—ਰਹੱਸ-ਮਈ। ਸੰਤੋਖਿ—ਸੰਤੋਖੀ ਸੁਭਾਅ ਵਿਚ। ਸਮਾਚਰ੍ਹਿਓ—ਇਕ-ਰਸ ਵਿਚਰ ਰਿਹਾ ਹੈ। ਬਿਮਲ ਬੁਧਿ—ਨਿਰਮਲ ਬੁਧੀ ਵਾਲੇ। ਸਤਿਗੁਰਿ ਸਮਾਣਉ—ਸਤਿਗੁਰੂ (ਗੁਰੂ ਅਰਜਨ ਦੇਵ ਜੀ) ਵਿਚ ਸਮਾਇਆ ਹੈ। ਆਜੋਨੀ ਸੰਭਵਿਅਉ—(ਗੁਰੂ ਅਰਜਨ ਦੇਵ ਜੀ ਵਿਚ) ਜੂਨ-ਰਹਿਤ ਸੁਤੇ-ਪ੍ਰਕਾਸ਼ ਹਰੀ-ਰਾਇ ਆ ਰੂਪਮਾਨ ਹੋਇਆ ਹੈ। ਕਲ੍ਹ ਕਵੀਅਣਿ—ਕਲ੍ਹ ਆਦਿਕ ਕਵੀਆਂ ਦੀ ਮੰਡਲੀ ਨੇ। ਬਖਾਣਿਅਉ—ਵਖਾਣਿਆ (ਉਚਾਰਿਆ) ਹੈ।

***ਅਰਥ :***

ਹਰੀ-ਰਾਜੇ ਨੇ ਰਹੱਸ-ਮਈ ਚੋਜ ਵਰਤਾਇਆ ਹੈ, ਉਹ ਆਪ ਨਿਰਮਲ ਬੁੱਧੀ ਵਾਲੇ ਸਤਿਗੁਰੂ (ਗੁਰੂ ਅਰਜਨ ਦੇਵ ਜੀ) ਵਿਚ ਆ ਸਮਾਇਆ ਹੈ, ਜਿਸ ਦੇ ਫਲ-ਸਰੂਪ ਗੁਰੂ ਅਰਜਨ ਦੇਵ ਪਾਤਿਸ਼ਾਹ ਸੰਤੋਖੀ ਸੁਭਾਅ ਵਿਚ ਇਕ-ਰਸ ਵਿਚਰ ਰਿਹਾ ਹੈ।

ਜੂਨ-ਰਹਿਤ, ਸੁਤੇ-ਪ੍ਰਕਾਸ਼ ਹਰੀ-ਰਾਇ (ਗੁਰੂ ਅਰਜਨ ਦੇਵ ਜੀ ਵਿਚ) ਆ ਰੂਪਮਾਨ ਹੋਇਆ ਹੈ; ਆਪ ਜੀ ਦਾ ਉੱਤਮ ਜਸ ਕਲ੍ਹ ਆਦਿ ਕਵੀਆਂ ਦੀ ਮੰਡਲੀ ਨੇ (ਆਪ ਜੀ ਦੀ ਬਖ਼ਸ਼ਸ਼ ਸਦਕਾ) ਵਖਾਣਿਆ ਹੈ।

**ਗੁਰਿ ਨਾਨਕਿ ਅੰਗਦੁ ਵਰ੍ਹਉ,**
**ਗੁਰਿ ਅੰਗਦਿ ਅਮਰ ਨਿਧਾਨੁ ॥**
**ਗੁਰਿ ਰਾਮਦਾਸ ਅਰਜੁਨੁ ਵਰ੍ਹਉ, ਪਾਰਸੁ ਪਰਸੁ ਪ੍ਰਮਾਣੁ ॥੪॥**

*ਉਚਾਰਣ :*

ਵਰ੍ਹਉ—ਉਚਾਰਣ 'ਵਰਿਅਉ'।

***ਪਦ ਅਰਥ :***

ਗੁਰਿ ਨਾਨਕਿ—ਗੁਰੂ ਨਾਨਕ (ਦੇਵ ਜੀ) ਨੇ। ਅੰਗਦੁ ਵਰ੍ਹਉ—ਗੁਰੂ ਅੰਗਦ (ਦੇਵ ਜੀ) ਨੂੰ (ਗੁਰਿਆਈ ਦਾ) ਵਰਦਾਨ ਦਿਤਾ। ਗੁਰਿ

ਅੰਗਦਿ—ਗੁਰੂ ਅੰਗਦ (ਦੇਵ ਜੀ) ਨੇ। ਅਮਰ ਨਿਧਾਨੁ—ਗੁਰੂ ਅਮਰ (ਦਾਸ ਜੀ) ਨੂੰ ਨਾਮ-ਖ਼ਜ਼ਾਨਾ ਬਖ਼ਸ਼ਿਆ। ਨਿਧਾਨੁ—ਖ਼ਜ਼ਾਨਾ। ਗੁਰਿ ਰਾਮਦਾਸ ਅਰਜੁਨੁ ਵਰ੍ਹਉ—ਗੁਰੂ (ਅਮਰਦਾਸ ਜੀ) ਨੇ ਗੁਰੂ ਰਾਮਦਾਸ (ਜੀ) ਨੂੰ ਅਤੇ ਗੁਰੂ ਰਾਮਦਾਸ (ਜੀ) ਨੇ (ਗੁਰੂ) ਅਰਜਨ (ਦੇਵ ਜੀ) ਨੂੰ (ਗੁਰਿਆਈ ਦਾ) ਵਰਦਾਨ ਦਿਤਾ। ਪਾਰਸੁ ਪ੍ਰਗਸੁ ਪ੍ਰਮਾਣੁ—ਗੁਰੂ ਪਾਰਸ ਹੈ, (ਹਰੇਕ ਜੀਵ ਨੂੰ) ਆਪਣੇ ਵਰਗਾ ਪਾਰਸ ਕਰਨ ਦੇ ਸਮਰੱਥ ਹੈ।

***ਅਰਥ :***

ਗੁਰੂ ਨਾਨਕ (ਦੇਵ ਜੀ) ਨੇ ਗੁਰੂ ਅੰਗਦ (ਦੇਵ ਜੀ) ਨੂੰ (ਗੁਰਿਆਈ ਦਾ) ਵਰਦਾਨ ਦਿਤਾ, ਗੁਰੂ ਅੰਗਦ (ਦੇਵ ਜੀ) ਨੇ ਗੁਰੂ ਅਮਰ (ਦਾਸ ਜੀ) ਨੂੰ ਨਾਮ-ਖ਼ਜ਼ਾਨਾ ਬਖ਼ਸ਼ਿਆ। ਗੁਰੂ (ਅਮਰਦਾਸ ਜੀ) ਨੇ ਗੁਰੂ ਰਾਮਦਾਸ (ਜੀ) ਨੂੰ ਅਤੇ ਗੁਰੂ ਰਾਮਦਾਸ (ਜੀ) ਨੇ (ਗੁਰੂ) ਅਰਜਨ (ਦੇਵ ਜੀ) ਨੂੰ (ਗੁਰਿਆਈ ਦਾ) ਵਰਦਾਨ ਦਿਤਾ। ਗੁਰੂ ਪਾਰਸ ਹੈ, (ਹਰੇਕ ਜੀਵ ਨੂੰ) ਆਪਣੇ ਸਮਾਨ ਪਾਰਸ ਕਰਨ ਦੇ ਸਮਰੱਥ ਹੈ।੪।

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥**
**ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥**
**ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ, ਸੀਤਲੁ ਸੁਖ ਦਾਤਉ ॥**
**ਆਸੰਭਉ ਉਦਵਿਅਉ, ਪੁਰਖੁ ਪੂਰਨ ਬਿਧਾਤਉ ॥**
**ਨਾਨਕ ਆਦਿ ਅੰਗਦ ਅਮਰ,**
**ਸਤਿਗੁਰ ਸਬਦਿ ਸਮਾਇਅਉ ॥**
**ਧਨੁ ਧੰਨੁ ਗੁਰੂ ਰਾਮਦਾਸ ਗੁਰੁ,**
**ਜਿਨਿ ਪਾਰਸੁ ਪਰਸਿ ਮਿਲਾਇਅਉ ॥੫॥**

*ਉਚਾਰਣ :*

ਭਯ—ਉਚਾਰਣ 'ਭਇ'। ਅਗਹ, ਗਹਣੁ, ਦਹਣੁ—'ਹ' ਮੁਕਤਾ ਹੈ, ਇਸ ਦਾ 'ਹਿ' ਵਾਂਗ ਉਚਾਰਣ ਠੀਕ ਨਹੀਂ।

***ਪਦ ਅਰਥ :***

ਸਦ ਜੀਵਣੁ ਅਰਜੁਨੁ ਅਮੋਲੁ—ਗੁਰੂ ਅਰਜਨ (ਦੇਵ ਪਾਤਿਸ਼ਾਹ) ਸਦੀਵੀ

(ਅਮਰ) ਅਤੇ ਅਮੋਲ ਜੀਵਨ ਵਾਲਾ। ਆਜੋਨੀ—ਜਨਮ-ਜੂਨ ਤੋਂ ਰਹਿਤ। ਸੰਭਉ—ਸੁਤੇ-ਪ੍ਰਕਾਸ਼। ਭਯ ਭੰਜਨੁ—ਡਰ-ਭਉ ਦੂਰ ਕਰਨ ਵਾਲਾ। ਪਰ ਦੁਖ ਨਿਵਾਰੁ—ਦੂਜਿਆਂ ਦੇ ਦੁਖ ਕਲੇਸ਼ ਕਟਣ ਵਾਲਾ। ਅਪਾਰੁ ਅਨੰਭਉ—ਪਾਰ-ਰਹਿਤ ਅਤੇ ਗਿਆਨ-ਸਰੂਪ। ਅਗਹ ਗਹਣੁ—ਪਹੁੰਚ-ਪਕੜ ਤੋਂ ਪਰੇ ਵਾਹਿਗੁਰੂ ਨੂੰ ਗ੍ਰਹਿਣ ਕਰਨ (ਸੁਰਤਿ-ਮੰਡਲ ਵਿਚ ਵਸਾਉਣ) ਵਾਲਾ। ਭ੍ਰਮੁ ਭ੍ਰਾਂਤਿ ਦਹਣੁ—ਹਰ ਕਿਸਮ ਦਾ ਭਰਮ ਅਤੇ ਭ੍ਰਾਂਤੀ ਨਾਸ ਕਰਨ ਵਾਲਾ। ਸੁਖ ਦਾਤਉ—ਆਤਮ-ਸੁਖ ਪ੍ਰਦਾਨ ਕਰਨ ਵਾਲਾ। ਆਸੰਭਉ—ਜਨਮ-ਮਰਨ ਤੋਂ ਮੁਕਤ। ਉਦਵਿਅਉ—ਪ੍ਰਗਟ ਹੋਇਆ ਹੈ। ਉਦਵਿਅਉ ਪੁਰਖੁ ਪੂਰਨ ਬਿਧਾਤਉ—ਪੂਰਨ ਪੁਰਖ ਬਿਧਾਤਾ (ਕਲਾ ਧਾਰ ਕੇ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ) ਸਾਖਿਆਤਕਾਰ ਹੋ ਗਿਆ ਹੈ। ਨਾਨਕ ਆਦਿ ਅੰਗਦ ਅਮਰ—ਆਦਿ ਗੁਰੂ ਨਾਨਕ (ਦੇਵ ਜੀ) ਤੋਂ ਲੈ ਕੇ ਗੁਰੂ ਅੰਗਦ (ਦੇਵ ਜੀ), ਗੁਰੂ ਅਮਰ (ਦਾਸ ਜੀ) ਨੇ। ਸਤਿਗੁਰ ਸਬਦਿ ਸਮਾਇਅਉ—(ਆਪਣਾ ਆਪਾ) ਸਤਿਗੁਰੂ ਦੇ ਸ਼ਬਦ ਵਿਚ ਲੀਨ ਕਰ ਕੇ (ਪਾਰਬ੍ਰਹਮ ਨਾਲ ਅੰਤਰ-ਆਤਮੇ) ਅਭੇਦ ਕਰ ਲਿਆ। ਜਿਨਿ ਪਾਰਸੁ ਪਰਸਿ ਮਿਲਾਇਅਉ—ਜਿਸ (ਗੁਰੂ ਰਾਮਦਾਸ ਜੀ) ਨੇ (ਗੁਰੂ ਅਰਜਨ ਦੇਵ ਜੀ ਨੂੰ) ਆਪਣੀ ਪਾਰਸ-ਛੁਹ ਦੇ ਕੇ ਪਾਰਸ ਕਰ ਦਿਤਾ ਅਤੇ (ਪਾਰਬ੍ਰਹਮ ਨਾਲ ਅੰਤਰ-ਆਤਮੇ) ਅਭੇਦ ਕਰ ਦਿਤਾ।

***ਅਰਥ :***

ਇਸ ਸਵਈਏ ਦਾ ਅਰਥ ਅੰਤਲੀਆਂ ਦੋ ਤੁਕਾਂ ਤੋਂ ਤੁਰਦਾ ਹੈ :

ਆਦਿ ਗੁਰੂ ਨਾਨਕ (ਦੇਵ ਜੀ) ਤੋਂ ਲੈ ਕੇ ਗੁਰੂ ਅੰਗਦ (ਦੇਵ ਜੀ), ਗੁਰੂ ਅਮਰ (ਦਾਸ ਜੀ) ਨੇ (ਆਪਣਾ ਆਪਾ) ਸਤਿਗੁਰੂ ਦੇ ਸ਼ਬਦ ਵਿਚ ਜੋੜ ਕੇ (ਪਾਰਬ੍ਰਹਮ ਨਾਲ ਅੰਤਰ-ਆਤਮੇ) ਅਭੇਦ ਕਰ ਦਿਤਾ।

ਧੰਨ ਹੈ, ਧੰਨ ਹੈ ਗੁਰੂ ਰਾਮਦਾਸ ਸਤਿਗੁਰੂ, ਜਿਸ ਨੇ (ਆਪਣਾ ਆਪਾ ਸ਼ਬਦ ਦੁਆਰਾ ਪਾਰਬ੍ਰਹਮ ਵਿਚ ਅਭੇਦ ਕਰ ਕੇ, ਫਿਰ ਗੁਰੂ ਅਰਜਨ ਦੇਵ ਜੀ ਨੂੰ) ਪਰਸਿ (ਪਾਰਸ-ਛੁਹ ਦੇ) ਕੇ ਪਾਰਸ ਕਰ ਦਿਤਾ ਅਤੇ (ਪਾਰਬ੍ਰਹਮ ਨਾਲ ਅੰਤਰ-ਆਤਮੇ) ਅਭੇਦ ਕਰ ਦਿਤਾ ਹੈ।

ਗੁਰੂ ਅਰਜਨ (ਦੇਵ ਪਾਤਿਸ਼ਾਹ ਅੰਤਰ-ਆਤਮੇ ਪਾਰਬ੍ਰਹਮ ਨਾਲ ਅਭੇਦ ਹੋਣ ਦੇ ਨਾਤੇ) ਸਦੀਵੀ (ਅਮਰ) ਅਤੇ ਅਮੋਲ ਜੀਵਨ ਵਾਲਾ ਹੈ; ਜੋਨ-ਰਹਿਤ

ਅਤੇ ਸੁਤੇ-ਪ੍ਰਕਾਸ਼ ਵਾਹਿਗੁਰੂ (ਦਾ ਹੀ ਸਰਗੁਣ ਸਰੂਪ ਹੈ)।

(ਗੁਰੂ ਅਰਜਨ ਦੇਵ ਪਾਤਿਸ਼ਾਹ) ਹਰ ਪ੍ਰਕਾਰ ਦਾ ਡਰ-ਭਉ ਦੂਰ ਕਰਨ ਵਾਲਾ ਹੈ, ਦੂਜਿਆਂ ਦੇ ਦੁਖ-ਕਲੇਸ਼ ਕਟਣ ਵਾਲਾ, ਪਾਰ-ਰਹਿਤ ਅਤੇ ਗਿਆਨ-ਸਰੂਪ (ਸਤਿਗੁਰੂ) ਹੈ।

(ਮਨ-ਇੰਦਰਿਆਂ ਦੀ) ਪਹੁੰਚ-ਪਕੜ ਤੋਂ ਪਰੇ ਵਾਹਿਗੁਰੂ ਨੂੰ ਗ੍ਰਹਿਣ ਕਰਨ (ਸੁਰਤਿ-ਮੰਡਲ ਵਿਚ ਵਸਾਉਣ) ਵਾਲਾ ਹੈ; ਹਰ ਕਿਸਮ ਦਾ ਭਰਮ ਅਤੇ ਭ੍ਰਾਂਤੀ ਨਾਸ ਕਰਨ ਵਾਲਾ ਹੈ; ਸੀਤਲ ਸੁਭਾਵ ਅਤੇ ਆਤਮ-ਸੁਖ ਪ੍ਰਦਾਨ ਕਰਨ ਵਾਲਾ ਹੈ।

ਜਨਮ-ਜੂਨ ਤੋਂ ਮੁਕਤ ਪੂਰਨ ਪੁਰਖ ਬਿਧਾਤਾ (ਕਲਾ ਧਾਰ ਕੇ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ) ਸਾਖਿਆਤਕਾਰ ਹੋ ਗਿਆ ਹੈ।੫।

**ਜੈ ਜੈਕਾਰੁ ਜਾਸੁ ਜਗ ਅੰਦਰਿ,**
**ਮੰਦਰਿ ਭਾਗੁ ਜੁਗਤਿ ਸਿਵ ਰਹਤਾ॥**
**ਗੁਰੁ ਪੂਰਾ ਪਾਯਉ ਬਡ ਭਾਗੀ,**
**ਲਿਵ ਲਾਗੀ ਮੇਦਨਿ ਭਰੁ ਸਹਤਾ॥**

*ਉਚਾਰਨ :*

ਰਹਤਾ, ਸਹਤਾ—'ਹ' ਮੁਕਤਾ ਹੈ, ਇਸ ਦਾ 'ਹਿ' ਵਾਂਗ ਉਚਾਰਨ ਠੀਕ ਨਹੀਂ।
ਪਾਯਉ—ਉਚਾਰਨ 'ਪਾਇਅਉ'।

***ਪਦ ਅਰਥ :***

ਜਾਸੁ—ਜਸ, ਕੀਰਤੀ। ਮੰਦਰਿ ਭਾਗੁ—ਹਿਰਦੇ-ਮੰਦਰ ਵਿਚ ਭਾਗ ਲਗਾ ਹੋਇਆ ਹੈ। ਜੁਗਤਿ ਸਿਵ ਰਹਤਾ—ਕਲਿਆਣ ਸਰੂਪ (ਵਾਹਿਗੁਰੂ) ਦੀ ਲਿਵ-ਜੁਗਤੀ ਵਿਚ ਰਹਿੰਦਾ ਹੈਂ। ਗੁਰੁ ਪੂਰਾ ਪਾਯਉ—ਪੂਰਾ ਗੁਰੂ (ਗੁਰੂ ਰਾਮਦਾਸ ਪਾਤਿਸ਼ਾਹ) ਪ੍ਰਾਪਤ ਕੀਤਾ ਹੈ। ਲਿਵ ਲਾਗੀ—(ਗੁਰ-ਸ਼ਬਦ ਵਿਚ) ਲਿਵ ਲਗੀ ਰਹਿੰਦੀ ਹੈ। ਮੇਦਨਿ ਭਰੁ ਸਹਤਾ—ਸਾਰੀ ਸ੍ਰਿਸ਼ਟੀ ਦਾ ਭਾਰ (ਭਵ-ਸਾਗਰ ਤੋਂ ਪਾਰ ਕਰਨ ਦੀ ਜ਼ਿੰਮੇਵਾਰੀ) ਸਹਾਰਨ ਵਾਲਾ ਹੈਂ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ!) ਆਪ ਜੀ ਦਾ ਸੰਸਾਰ ਉਤੇ ਜਸ

ਹੋ ਰਿਹਾ ਹੈ, ਜੈ ਜੈਕਾਰ ਹੋ ਰਿਹਾ ਹੈ, ਹਿਰਦੇ-ਮੰਦਰ ਵਿਚ (ਪ੍ਰਭੂ-ਮਿਲਾਪ ਦਾ) ਭਾਗ ਲਗਾ ਹੋਇਆ ਹੈ, ਤੂੰ ਕਲਿਆਣ ਸਰੂਪ ਵਾਹਿਗੁਰੂ ਦੀ ਲਿਵ-ਜੁਗਤੀ ਵਿਚ ਰਹਿਣ ਵਾਲਾ ਹੈਂ।

(ਹੇ ਪਾਤਿਸ਼ਾਹ!) ਤੂੰ ਵੱਡੇ ਭਾਗ ਕਰਕੇ ਪੂਰਾ ਗੁਰੂ (ਗੁਰੂ ਰਾਮਦਾਸ ਪਾਤਿਸ਼ਾਹ) ਪ੍ਰਾਪਤ ਕਰ ਲਿਆ ਹੈ, ਤੇਰੀ ਲਿਵ ਸਦਾ (ਗੁਰ-ਸ਼ਬਦ ਵਿਚ) ਲਗੀ ਰਹਿੰਦੀ ਹੈ, (ਜਿਸ ਦੀ ਬਰਕਤਿ ਨਾਲ) ਸਾਰੀ ਸ੍ਰਿਸ਼ਟੀ ਦਾ ਭਾਰ (ਭਵ-ਸਾਗਰ ਤੋਂ ਪਾਰ ਕਰਨ ਦੀ ਜ਼ਿੰਮੇਵਾਰੀ) ਸਹਾਰਨ ਵਾਲਾ ਹੋ ਨਿਬੜਿਆ ਹੈਂ।

**ਭਯ ਭੰਜਨੁ ਪਰ ਪੀਰ ਨਿਵਾਰਨੁ,**
**ਕਲ੍ਯ੍ਯਸਹਾਰੁ ਤੋਹਿ ਜਸੁ ਬਕਤਾ॥**
**ਕੁਲਿ ਸੋਢੀ ਗੁਰ ਰਾਮਦਾਸ ਤਨੁ,**
**ਧਰਮ ਧੁਜਾ ਅਰਜੁਨੁ ਹਰਿ ਭਗਤਾ॥੬॥**

*ਉਚਾਰਣ :*

ਭਯ—ਉਚਾਰਣ 'ਭਇ'। ਕਲ੍ਯ੍ਯ (ਸਹਾਰੁ)–ਉਚਾਰਣ 'ਕਲਿਅ' (ਸਹਾਰੁ)।

***ਪਦ ਅਰਥ :***

ਭਯ ਭੰਜਨੁ—ਡਰ-ਭਉ ਦੂਰ ਕਰਨ ਵਾਲਾ। ਪਰ ਪੀਰ ਨਿਵਾਰਨੁ—ਦੂਜਿਆਂ ਦੀ ਪੀੜਾ ਨੂੰ ਦੂਰ ਕਰਨ ਵਾਲਾ। ਤੋਹਿ ਜਸੁ ਬਕਤਾ—ਤੇਰਾ ਜਸ ਕਥਨ ਕਰਦਾ ਹੈ। ਕੁਲਿ ਸੋਢੀ—ਸੋਢੀ (ਅਜਰ-ਵਸਤੂ ਨੂੰ ਜਰਨ ਵਾਲੇ) ਕੁਲ ਵਿਚ। ਗੁਰ ਰਾਮਦਾਸ ਤਨੁ—ਸ੍ਰੀ ਗੁਰੂ ਰਾਮਦਾਸ ਜੀ ਦਾ ਸਪੁੱਤਰ। ਤਨੁ—ਸਪੁੱਤਰ। ਧਰਮ ਧੁਜਾ—ਧਰਮ ਦੇ ਝੰਡੇ ਵਾਲਾ, ਧਰਮ ਦਾ ਰਾਹ ਦਿਖਾਉਣ ਵਾਲਾ। ਹਰਿ ਭਗਤਾ—ਹਰੀ ਪ੍ਰਭੂ ਦਾ ਅਨਿੰਨ ਭਗਤ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ!) ਤੂੰ ਹਰ ਕਿਸੇ ਦਾ ਡਰ-ਭਉ ਦੂਰ ਕਰਨ ਵਾਲਾ ਅਤੇ ਦੂਜਿਆਂ ਦੀ ਪੀੜਾ ਨੂੰ ਹਰਨ ਵਾਲਾ ਹੈਂ। ਭਟ 'ਕਲ੍ਯ੍ਯਸਹਾਰ' ਤੇਰਾ ਹੀ ਜਸ ਕਥਨ ਕਰਦਾ ਹੈ।

ਤੂੰ ਹੀ ਸੋਢੀ (ਅਜਰ-ਵਸਤੂ ਨੂੰ ਜਰਨ ਵਾਲੇ) ਕੁਲ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ (ਸੁਜੋਗ) ਸਪੁੱਤਰ ਗੁਰੂ ਅਰਜਨ ਦੇਵ ਪਾਤਿਸ਼ਾਹ, ਧਰਮ ਦੇ ਝੰਡੇ ਵਾਲਾ (ਧਰਮ ਦਾ ਰਾਹ ਦਿਖਾਉਣ ਵਾਲਾ) ਹਰੀ ਦਾ ਅਨਿੰਨ ਭਗਤ ਹੈਂ।੬।

## ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥
## ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥

*ਉਚਾਰਣ :*

ਧ੍ਰੰਮ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦਾ ਮਿਲਵਾਂ ਉਚਾਰਣ।

***ਪਦ ਅਰਥ :***

ਧ੍ਰੰਮ ਧੀਰੁ—ਧਰਮ ਦੇ (ਭਾਵ, ਧਰਮ ਤੋਂ ਉਪਜੇ) ਧੀਰਜ ਵਾਲਾ। ਗੁਰਮਤਿ ਗਭੀਰੁ—ਗੁਰੂ ਦੀ ਮਤਿ ਤੋਂ ਉਪਜੇ ਗੰਭੀਰ ਸੁਭਾਅ ਵਾਲਾ। ਪਰ ਦੁਖ ਬਿਸਾਰਣੁ—ਦੂਜਿਆਂ ਦੇ ਦੁਖ-ਕਲੇਸ਼ ਵਿਸਰਜਨ (ਦੂਰ) ਕਰਨ ਵਾਲਾ। ਸਬਦ ਸਾਰੁ—ਸਬਦ ਦਾ ਸਾਰ-ਗ੍ਰਾਹੀ, ਸਾਰ-ਤੱਤ ਗ੍ਰਹਿਣ ਕਰਨ ਵਾਲਾ। ਹਰਿ ਸਮ ਉਦਾਰੁ—ਹਰੀ ਸਮਾਨ ਉਦਾਰ-ਚਿਤ, ਸਖ਼ੀ-ਸੁਭਾਵ। ਸਮ—ਸਮਾਨ, ਵਾਂਗ। ਅਹੰਮੇਵ ਨਿਵਾਰਣੁ—ਹਉਮੈ-ਹੰਕਾਰ ਦੂਰ ਕਰਨ ਵਾਲਾ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ!) ਤੂੰ ਧਰਮ ਦੇ (ਭਾਵ, ਧਰਮ ਤੋਂ ਉਪਜੇ) ਧੀਰਜ ਵਾਲਾ, ਗੁਰੂ ਦੀ ਮਤਿ ਤੋਂ ਉਪਜੇ ਗੰਭੀਰ ਸੁਭਾਅ ਵਾਲਾ ਅਤੇ ਦੂਜਿਆਂ ਦੇ ਦੁਖ ਦੂਰ ਕਰਨ ਵਾਲਾ ਹੈਂ।

ਸ਼ਬਦ ਦਾ ਸਾਰ-ਗ੍ਰਾਹੀ (ਸਾਰ-ਤੱਤ ਗ੍ਰਹਿਣ ਕਰਨ ਵਾਲਾ) (ਅੰਤਰ-ਆਤਮੇ ਹਰੀ ਨਾਲ ਅਭੇਦ ਹੋਣ ਸਦਕਾ) ਹਰੀ ਵਾਂਗ ਹੀ ਉਦਾਰ-ਚਿਤ (ਸਖ਼ੀ ਸੁਭਾਅ) ਅਤੇ (ਜਗਿਆਸੂਆਂ ਦਾ) ਹਉਮੈ-ਹੰਕਾਰ ਦੂਰ ਕਰਨ ਵਾਲਾ ਹੈਂ।

## ਮਹਾ ਦਾਨਿ ਸਤਿਗੁਰ ਗਿਆਨਿ, ਮਨਿ ਚਾਉ ਨ ਹੁਟੈ ॥
## ਸਤਿਵੰਤੁ ਹਰਿ ਨਾਮੁ ਮੰਤ੍ਰ ਨਵਨਿਧਿ ਨ ਨਿਖੁਟੈ ॥

***ਪਦ ਅਰਥ :***

ਮਹਾ ਦਾਨਿ—(ਜੀਅ-ਦਾਨ ਦੇਣ ਵਾਲਾ) ਮਹਾ ਦਾਨੀ। ਸਤਿਗੁਰ ਗਿਆਨਿ—ਸਤਿਗੁਰੂ (ਗੁਰੂ ਰਾਮਦਾਸ ਜੀ) ਦੇ (ਬਖ਼ਸ਼ੇ ਹੋਏ) ਆਤਮ-ਗਿਆਨ ਸਦਕਾ। ਮਨਿ ਚਾਉ—ਮਨ ਵਿਚਲਾ ਚਾਅ। ਨ ਹੁਟੈ—ਹੁਟਦਾ ਨਹੀਂ, ਘਟਦਾ ਨਹੀਂ। ਸਤਿਵੰਤੁ—ਸਤਿ ਦਾ ਧਾਰਨੀ। ਹਰਿ ਨਾਮੁ ਮੰਤ੍ਰ ਨਵਨਿਧਿ—ਨਾਮ-ਮੰਤ੍ਰ ਹੀ ਨਉ-ਨਿਧਿ (ਧਨ-ਸੰਪਦਾ ਦੇ ਨੌਂ ਖ਼ਜ਼ਾਨੇ) ਹੈ। ਨ ਨਿਖੁਟੈ—ਜੋ (ਖਾਂਦਿਆਂ-ਖਰਚਦਿਆਂ) ਨਿਖੁਟਦਾ ਨਹੀਂ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ!) ਸਤਿਗੁਰੂ (ਗੁਰੂ ਰਾਮਦਾਸ ਜੀ) ਦੇ (ਬਖ਼ਸ਼ੇ ਹੋਏ) ਆਤਮ-ਗਿਆਨ ਸਦਕਾ (ਤੂੰ ਜੀਅ-ਦਾਨ ਦੇਣ ਵਾਲਾ) ਮਹਾਂ-ਦਾਨੀ ਹੈਂ; ਆਪ ਜੀ ਦਾ ਮਨ-ਵਿਚਲਾ (ਜੀਅ-ਦਾਨ ਦੇਣ ਦਾ) ਚਾਅ, ਮੁਕਦਾ ਨਹੀਂ।

ਤੂੰ 'ਸਤਿ' ਦਾ ਧਾਰਨੀ ਹੈਂ, ਆਪ ਜੀ ਪਾਸ (ਗੁਰੂ ਰਾਮਦਾਸ ਜੀ ਦਾ ਬਖ਼ਸ਼ਿਆ ਹੋਇਆ) ਨਉ-ਨਿਧੀ ਹਰਿ-ਨਾਮ ਮੰਤ੍ਰ ਹੈ, ਜੋ (ਖਾਂਦਿਆਂ-ਖਰਚਦਿਆਂ) ਕਦੀ ਨਿਖੁਟਦਾ (ਮੁਕਦਾ) ਨਹੀਂ।

**ਗੁਰ ਰਾਮਦਾਸ ਤਨੁ, ਸਰਬਮੈ, ਸਹਜਿ ਚੰਦੋਆ ਤਾਣਿਅਉ ॥**
**ਗੁਰ ਅਰਜੁਨ ਕਲ੍ਯ੍ਯੁਚਰੈ, ਤੈ ਰਾਜ ਜੋਗ ਰਸੁ ਜਾਣਿਅਉ ॥੭॥**

*ਉਚਾਰਣ :*

ਸਰਬਮੈ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਕਲ੍ਯ੍ਯੁਚਰੈ—ਉਚਾਰਣ 'ਕਲਿਉਚਰੈ', (ਕਲਿਅ-ਉਚਰੈ ਦੋ ਸ਼ਬਦਾਂ ਦੀ ਸੰਧੀ)। ਤੈ—ਉਚਾਰਣ ਨਾਸਕੀ।

***ਪਦ ਅਰਥ :***

ਗੁਰ ਰਾਮਦਾਸ ਤਨੁ—ਗੁਰੂ ਰਾਮਦਾਸ ਜੀ ਦਾ (ਸੁਜੋਗ) ਸਪੁੱਤਰ। ਤਨੁ—ਸਪੁੱਤਰ। ਸਰਬਮੈ—ਸਰਬ-ਵਿਆਪੀ ਦ੍ਰਿਸ਼ਟੀ ਵਾਲਾ। ਸਹਜਿ ਚੰਦੋਆ ਤਾਣਿਅਉ—ਸਹਜ-ਪਦ ਵਿਚ ਚੰਦੋਆ ਤਾਣਿਆ ਹੋਇਆ ਹੈ, ਸਦੀਵਕਾਲ ਸਹਜ-ਪਦ ਦਾ ਨਿਵਾਸੀ ਹੈ। ਗੁਰ ਅਰਜੁਨ—ਹੇ ਗੁਰੂ ਅਰਜਨ ਦੇਵ ਪਾਤਿਸ਼ਾਹ! ਕਲ੍ਯ੍ਯੁਚਰੈ—ਕਲ੍ਯ ਭੱਟ ਕਥਨ ਕਰਦਾ ਹੈ। ਤੈ—ਤੈਂ, ਆਪ ਜੀ ਨੇ। ਰਾਜ ਜੋਗ ਰਸੁ ਜਾਣਿਅਉ—ਰਾਜ-ਜੋਗ ਦਾ ਅਨੰਦ ਜਾਣਿਆ-ਮਾਣਿਆ ਹੈ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ!) ਤੂੰ ਗੁਰੂ ਰਾਮਦਾਸ ਜੀ ਦਾ ਸਰਬ-ਵਿਆਪੀ ਦ੍ਰਿਸ਼ਟੀ ਵਾਲਾ (ਸੁਜੋਗ) ਸਪੁੱਤਰ ਹੈਂ। ਆਪ ਜੀ ਨੇ ਸਹਜ-ਪਦ ਵਿਚ ਚੰਦੋਆ ਤਾਣਿਆ ਹੋਇਆ ਹੈ, (ਭਾਵ, ਆਪ ਸਦੀਵਕਾਲ ਸਹਜ-ਨਿਵਾਸੀ ਹੋ)।

'ਕਲ੍ਯ' ਭੱਟ ਕਥਨ ਕਰਦਾ ਹੈ, ਹੇ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ! ਤੈਂ (ਆਪ ਜੀ ਨੇ) ਰਾਜ-ਜੋਗ ਦਾ ਅਨੰਦ ਜਾਣਿਆ ਤੇ ਮਾਣਿਆ ਹੈ।੭।

**ਭੈ ਨਿਰਭਉ ਮਾਨਿਅਉ, ਲਾਖ ਮਹਿ ਅਲਖੁ ਲਖਾਯਉ ॥**
**ਅਗਮੁ ਅਗੋਚਰ ਗਤਿ ਗਭੀਰੁ, ਸਤਿਗੁਰਿ ਪਰਚਾਯਉ ॥**

*ਉਚਾਰਣ :*

ਅਲਖ—ਉਚਾਰਣ 'ਅ-ਲਖ'। ਲਖਾਯਉ, ਪਰਚਾਯਉ—ਉਚਾਰਣ 'ਲਖਾਇਅਉ', 'ਪਰਚਾਇਅਉ'।

***ਪਦ ਅਰਥ :***

ਭੈ ਨਿਰਭਉ ਮਾਨਿਅਉ—ਰੱਬੀ ਡਰ-ਭਉ ਵਿਚ ਵਿਚਰ ਕੇ ਭੈ-ਰਹਿਤ ਵਾਹਿਗੁਰੂ (ਦੇ ਸੰਜੋਗ-ਰਸ) ਨੂੰ ਮਾਨਿਆ ਹੈ। ਲਾਖ ਮਹਿ ਅਲਖੁ ਲਖਾਯਉ—ਲਾਖ (ਨਾਨਾ ਪ੍ਰਕਾਰੀ ਦ੍ਰਿਸ਼ਟਮਾਨ ਪਸਾਰੇ) ਵਿਚ ਅਦ੍ਰਿਸ਼ਟ ਵਾਹਿਗੁਰੂ (ਸਿੱਖਾਂ ਸੇਵਕਾਂ ਪ੍ਰਤੀ) ਜਣਾਅ ਦਿਤਾ ਹੈ। ਅਗਮੁ—ਜਿਸ ਤਕ ਪਹੁੰਚ ਨਾ ਹੋ ਸਕੇ, ਵਾਹਿਗੁਰੂ। ਅਗੋਚਰ-ਗਤਿ—ਮਨ-ਇੰਦਰਿਆਂ ਦੀ ਪਹੁੰਚ ਤੋਂ ਪਰੇ ਅਗੋਚਰ ਗਤੀ ਵਾਲਾ ਵਾਹਿਗੁਰੂ। ਗਭੀਰੁ—ਗਹਿਰ-ਗੰਭੀਰ ਵਾਹਿਗੁਰੂ। ਸਤਿਗੁਰਿ ਪਰਚਾਯਉ—ਸਤਿਗੁਰੂ (ਰਾਮਦਾਸ ਜੀ) ਨੇ ਪਰੀਚੈ ਕਰਾ ਦਿਤਾ ਹੈ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ !) ਆਪ ਜੀ ਨੇ ਰੱਬੀ ਡਰ-ਭਉ ਵਿਚ ਵਿਚਰ ਕੇ, ਭੈ-ਰਹਿਤ ਵਾਹਿਗੁਰੂ (ਦੇ ਸੰਜੋਗ-ਰਸ) ਨੂੰ ਮਾਨਿਆ ਹੈ; ਲਾਖ (ਨਾਨਾ ਪ੍ਰਕਾਰੀ ਦ੍ਰਿਸ਼ਟਮਾਨ ਕੁਦਰਤਿ-ਪਸਾਰੇ) ਵਿਚ ਅਦ੍ਰਿਸ਼ਟ ਵਾਹਿਗੁਰੂ (ਸਿੱਖਾਂ ਸੇਵਕਾਂ ਪ੍ਰਤੀ) ਜਣਾਅ ਦਿਤਾ ਹੈ।

ਸਤਿਗੁਰੂ (ਰਾਮਦਾਸ ਜੀ) ਨੇ ਆਪ ਜੀ ਦਾ ਉਸ ਵਾਹਿਗੁਰੂ ਨਾਲ ਪਰੀਚੈ (ਹੇਲ-ਮੇਲ) ਕਰਾ ਦਿਤਾ ਹੈ, ਜੋ ਮਨ ਇੰਦਰਿਆਂ ਦੀ ਪਹੁੰਚ ਤੋਂ ਪਰੇ ਅਗੋਚਰ ਗਤੀ (ਅਪਾਰ ਲੀਲ੍ਹਾ) ਵਾਲਾ ਅਤੇ ਗਹਿਰ ਗੰਭੀਰ ਹੈ।

**ਗੁਰ ਪਰਚੈ ਪਰਵਾਣੁ, ਰਾਜ ਮਹਿ ਜੋਗੁ ਕਮਾਯਉ ॥**
**ਧੰਨਿ ਧੰਨਿ ਗੁਰੁ ਧੰਨਿ, ਅਭਰ ਸਰ ਸੁਭਰ ਭਰਾਯਉ ॥**

*ਉਚਾਰਣ :*

ਕਮਾਯਉ, ਭਰਾਯਉ—ਉਚਾਰਣ 'ਕਮਾਇਅਉ', 'ਭਰਾਇਅਉ'। ਅਭਰ—ਉਚਾਰਣ 'ਅ-ਭਰ'। ਸੁਭਰ—ਉਚਾਰਣ 'ਸੁ-ਭਰ'।

***ਪਦ ਅਰਥ :***

ਗੁਰ ਪਰਚੈ ਪਰਵਾਣੁ—ਗੁਰੂ (ਦੇ ਬਖ਼ਸ਼ੇ) ਗਿਆਨ (ਦੀ ਕਮਾਈ) ਸਦਕਾ ਰੱਬੀ-ਦਰ 'ਤੇ ਕਬੂਲ। ਅਭਰ ਸਰ—ਖ਼ਾਲੀ ਹਿਰਦੇ-ਸਰੋਵਰ। ਸੁਭਰ ਭਰਾਯਉ—(ਨਾਮ-ਜਲ ਨਾਲ) ਨੱਕਾ-ਨੱਕ ਭਰ ਦਿੱਤੇ ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ !) ਆਪ ਜੀ ਗੁਰੂ (ਦੇ ਬਖ਼ਸ਼ੇ) ਗਿਆਨ (ਦੀ ਕਮਾਈ) ਸਦਕਾ, ਰੱਬੀ-ਦਰ 'ਤੇ ਕਬੂਲ (ਹੋ ਨਿਬੜੇ) ਹੋ, (ਆਪ ਜੀ ਨੇ) ਰਾਜ ਵਿਚ ਜੋਗ ਕਮਾਇਆ ਹੈ।

ਤੂੰ ਗਿਆਨ ਪ੍ਰਕਾਸ਼ਕ ਸਤਿਗੁਰੂ ਹੈਂ; ਧੰਨ ਹੈਂ, ਧੰਨ ਹੈਂ, ਧੰਨ ਹੈਂ, ਜਿਸ ਨੇ ਕਦੀ ਨਾ ਭਰੇ ਜਾ ਸਕਣ ਵਾਲੇ ਖ਼ਾਲੀ ਹਿਰਦੇ-ਸਰੋਵਰਾਂ ਨੂੰ (ਨਾਮ ਜਲ ਨਾਲ) ਨੱਕਾ-ਨੱਕ ਭਰ ਦਿਤਾ ਹੈ।

**ਗੁਰ ਗਮ ਪ੍ਰਮਾਣਿ ਅਜਰੁ ਜਰਿਓ, ਸਰਿ ਸੰਤੋਖ ਸਮਾਇਯਉ ॥**
**ਗੁਰ ਅਰਜੁਨ ਕਲੵੁਚਰੈ, ਤੈ ਸਹਜਿ ਜੋਗੁ ਨਿਜੁ ਪਾਇਯਉ ॥੮॥**

*ਉਚਾਰਣ :*

ਸਮਾਇਯਉ, ਪਾਇਯਉ—ਉਚਾਰਣ 'ਸਮਾਇਅਉ', 'ਪਾਇਅਉ'। ਅਜਰੁ—ਉਚਾਰਣ 'ਅ-ਜਰੁ'। ਕਲੵੁਚਰੈ—ਉਚਾਰਣ 'ਕਲਿਉਚਰੈ' (ਦੋ ਸ਼ਬਦਾਂ ਕਲਿਅ+ਉਚਰੈ ਦੀ ਸੰਧੀ)। ਤੈ—ਉਚਾਰਣ ਨਾਸਕੀ।

***ਪਦ ਅਰਥ :***

ਗੁਰ ਗਮ ਪ੍ਰਮਾਣਿ ਅਜਰੁ ਜਰਿਓ—ਗੁਰੂ-ਪਦ ਦੀ ਗੰਮਤਾ ਕਾਰਨ (ਆਪ ਨੇ) ਅਜਰ-ਪਦ ਨੂੰ ਜਰਿਆ। ਗਮ—ਪਹੁੰਚ। ਪ੍ਰਮਾਣਿ—ਪਦ-ਪ੍ਰਾਪਤੀ ਦੇ ਕਾਰਨ। ਸਰਿ ਸੰਤੋਖ—ਸੰਤੋਖ ਦੇ ਸਰੋਵਰ ਵਿਚ। ਗੁਰ ਅਰਜੁਨ—ਹੇ ਗੁਰੂ ਅਰਜਨ ਪਾਤਿਸ਼ਾਹ! ਕਲੵੁਚਰੈ—ਕਲੵ ਭੱਟ ਕਥਨ ਕਰਦਾ ਹੈ। ਤੈ—ਤੈਂ, ਆਪ ਜੀ ਨੇ। ਸਹਜਿ ਜੋਗੁ ਨਿਜੁ ਪਾਇਯਉ—ਸਹਜਿ (ਸਹਜ-ਪਦ ਵਿਚ ਟਿਕ ਕੇ) ਸ੍ਵੈ-ਸਰੂਪ ਦੀ ਲਖਤਾ ਵਾਲਾ ਜੋਗ ਪ੍ਰਾਪਤ ਕੀਤਾ ਹੈ।

***ਅਰਥ :***

ਗੁਰੂ ਪਦ ਦੀ ਗੰਮਤਾ ਕਾਰਨ (ਆਪ ਜੀ ਨੇ) ਅਜਰ-ਪਦ ਨੂੰ ਜਰਿਆ ਹੋਇਆ ਹੈ, (ਹੇ ਪਾਤਿਸ਼ਾਹ !) ਤੂੰ (ਆਪ ਜੀ) ਸੰਤੋਖ ਦੇ ਸਰੋਵਰ ਵਿਚ ਸਦਾ ਸਮਾਇਆ ਹੋਇਆ ਹੈਂ।

'ਕਲ੍ਯ' ਭੱਟ ਕਥਨ ਕਰਦਾ ਹੈ, ਹੇ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ! ਤੈਂ (ਆਪ ਜੀ ਨੇ) ਸਹਜਿ (ਸਹਜ-ਪਦ ਵਿਚ ਟਿਕ ਕੇ) ਸ੍ਵੈ-ਸਰੂਪ ਦੀ ਲਖਤਾ ਵਾਲਾ ਜੋਗ ਪ੍ਰਾਪਤ ਕਰ ਲਿਆ ਹੈ।੮।

**ਅਮਿਉ ਰਸਨਾ, ਬਦਨਿ ਬਰ ਦਾਤਿ,**
**ਅਲਖ ਅਪਾਰ ਗੁਰ ਸੂਰ, ਸਬਦਿ ਹਉਮੈ ਨਿਵਾਰ੍ਯਉ ॥**
**ਪੰਚਾਹਰੁ ਨਿਦਲਿਅਉ, ਸੁੰਨ ਸਹਜਿ ਨਿਜ ਘਰਿ ਸਹਾਰ੍ਯਉ ॥**

*ਉਚਾਰਣ :*

ਨਿਵਾਰ੍ਯਉ—ਉਚਾਰਣ 'ਨਿਵਾਰਿਅਉ'। ਸਹਾਰ੍ਯਉ—ਉਚਾਰਣ 'ਸਹਾਰਿਅਉ'।

***ਪਦ ਅਰਥ :***

ਅਮਿਉ ਰਸਨਾ—ਰਸਨਾ ਤੋਂ ਅੰਮ੍ਰਿਤ (ਵਰਸਦਾ ਹੈ)। ਬਦਨਿ ਬਰ ਦਾਤਿ—ਮੁਖਾਰਬਿੰਦ ਤੋਂ (ਨਾਮ-ਬਾਣੀ ਦੀ) ਅਮੋਲਕ ਦਾਤਿ (ਸਿੱਖਾਂ ਸੇਵਕਾਂ ਨੂੰ) ਬਖ਼ਸ਼ਸ਼ ਹੁੰਦੀ ਹੈ। ਬਦਨਿ—ਮੁਖੜੇ ਤੋਂ। ਅਲਖ ਅਪਾਰ ਗੁਰ ਸੂਰ—ਹੇ ਅਲਖ (ਸਮਝ ਸੂਝ ਤੋਂ ਪਰੇ) ਅਪਾਰ (ਹਦ-ਬੰਨੇ ਤੋਂ ਪਰੇ) ਸੂਰਮੇ ਸ਼ਤਿਗੁਰੂ (ਗੁਰੂ ਅਰਜਨ ਦੇਵ) ਜੀ! ਸਬਦਿ ਹਉਮੈ ਨਿਵਾਰ੍ਯਉ—(ਸਿੱਖਾਂ ਸੇਵਕਾਂ ਦੀ) ਗੁਰ-ਸ਼ਬਦ ਦੁਆਰਾ ਹਉਮੈ ਨਵਿਰਤ ਕਰ ਦਿਤੀ ਹੈ। ਪੰਚਾਹਰੁ—ਪੰਜ ਗਿਆਨ-ਇੰਦਰੀਆਂ ਨੂੰ (ਗੁੰਮਰਾਹ ਕਰ ਕੇ ਵਿਕਾਰਾਂ ਵਲ) ਲਿਜਾਣ ਵਾਲਾ, ਮਨ। ਨਿਦਲਿਅਉ—ਚੰਗੀ ਤਰ੍ਹਾਂ ਦਲ-ਮਲ ਦਿਤਾ ਹੈ। ਸੁੰਨ—ਅਫੁਰ ਅਵਸਥਾ। ਸਹਜਿ—ਗੁਰ-ਗਿਆਨ ਦੁਆਰਾ। ਨਿਜ ਘਰਿ—ਸ੍ਵੈ ਸਰੂਪ ਵਿਚ। ਸਹਾਰ੍ਯਉ—ਜਰਿਆ ਹੈ।

***ਅਰਥ :***

ਹੇ ਅਲੱਖ (ਸਮਝ-ਸੂਝ ਤੋਂ ਪਰੇ), ਅਪਾਰ (ਹਦ-ਬੰਨੇ ਤੋਂ ਪਰੇ) ਸ਼ਬਦ ਦੇ ਸੂਰਮੇ ਸਤਿਗੁਰੂ (ਗੁਰੂ ਅਰਜਨ ਦੇਵ) ਜੀ! ਆਪ ਜੀ ਨੇ ਗੁਰ-ਸ਼ਬਦ ਦੁਆਰਾ (ਸਿੱਖਾਂ ਸੇਵਕਾਂ ਦੀ) ਹਉਮੈ ਨੂੰ ਨਵਿਰਤ ਕਰ ਦਿਤਾ ਹੈ। ਆਪ ਜੀ ਦੀ ਰਸਨਾ ਤੋਂ ਨਿਰੰਤਰ ਅੰਮ੍ਰਿਤ-ਨਾਮ ਵਰਸਦਾ ਹੈ, ਮੁਖਾਰਬਿੰਦ ਤੋਂ ਸਦਾ (ਨਾਮ-ਬਾਣੀ ਦੀ) ਅਮੋਲਕ ਦਾਤਿ (ਸਿਖ ਸੇਵਕਾਂ ਨੂੰ) ਬਖ਼ਸ਼ਸ਼ ਹੁੰਦੀ ਹੈ।

ਆਪ ਜੀ ਨੇ ਪੰਜ ਗਿਆਨ-ਇੰਦਰੀਆਂ ਨੂੰ (ਗੁੰਮਰਾਹ ਕਰ ਕੇ ਵਿਕਾਰਾਂ ਵਲ) ਲਿਜਾਣ ਵਾਲੇ ਮਨ ਨੂੰ ਦਲ-ਮਲ ਦਿਤਾ ਹੈ; ਆਤਮ-ਗਿਆਨ ਦੁਆਰਾ

ਨਿਜ-ਘਰ (ਸ੍ਵੈ-ਸਰੂਪ) ਵਿਚ ਟਿਕ ਕੇ ਅਫੁਰ ਅਵਸਥਾ-ਮਈ ਅਜਰ-ਵਸਤੂ ਨੂੰ ਜਰਿਆ ਹੈ। ["ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧ ਸੰਗਤਿ ਕੈ ਝਲੀ ਰੇ॥" (ਪੰਨਾ ੪੦੪)। (ਨਿਰਦਲਿਆ—ਚੰਗੀ ਤਰ੍ਹਾਂ ਦਲ-ਮਲ ਦਿੱਤਾ)।]

**ਹਰਿ ਨਾਮਿ ਲਾਗਿ ਜਗ ਉਧਰ੍ਯਉ,**
**ਸਤਿਗੁਰੁ ਰਿਦੈ ਬਸਾਇਅਉ॥**
**ਗੁਰ ਅਰਜੁਨ ਕਲ੍ਯੁਚਰੈ,**
**ਤੈ ਜਨਕਹ ਕਲਸੁ ਦੀਪਾਇਅਉ॥੯॥**

*ਉਚਾਰਨ :*

ਕਲ੍ਯੁਚਰੈ—ਉਚਾਰਣ 'ਕਲਿਉਚਰੈ' (ਦੋ ਸ਼ਬਦਾਂ ਕਲਿਅ+ਉਚਰੈ ਦੀ ਸੰਧੀ)। ਤੈ—ਉਚਾਰਣ ਨਾਸਕੀ। ਜਨਕਹ—'ਹ' ਮੁਕਤਾ ਹੈ, ਇਸ ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ।

***ਪਦ ਅਰਥ :***

ਹਰਿ ਨਾਮਿ ਲਾਗਿ—ਹਰਿ ਨਾਮ ਵਿਚ ਲਗ (ਜੁੜ) ਕੇ। ਜਗ ਉਧਰ੍ਯਉ—ਵਿਸ਼ਵ ਸੰਸਾਰ (ਭਵ-ਸਾਗਰ ਤੋਂ) ਪਾਰ ਪੈ ਗਿਆ ਹੈ। ਸਤਿਗੁਰੁ ਰਿਦੈ ਬਸਾਇਅਉ—(ਸੰਸਾਰੀ ਜੀਵਾਂ ਦੇ) ਹਿਰਦੇ ਵਿਚ ਸਤਿਗੁਰੂ (ਗੁਰ-ਪਰਮੇਸ਼ਰ) ਵਸਾਅ ਦਿਤਾ ਹੈ। ਜਨਕਹ ਕਲਸੁ ਦੀਪਾਇਅਉ—ਬ੍ਰਹਮ-ਗਿਆਨ ਦਾ ਕਲਸ (ਸੂਰਜ) ਪ੍ਰਕਾਸ਼ਮਾਨ ਕੀਤਾ ਹੈ।

***ਅਰਥ :***

(ਹੇ ਗੁਰੂ ਅਰਜਨ ਦੇਵ ਪਾਤਿਸ਼ਾਹ!) ਆਪ ਜੀ ਨੇ ਸੰਸਾਰੀ ਜੀਵਾਂ ਦੇ ਹਿਰਦੇ ਵਿਚ ਸਤਿਗੁਰੂ (ਗੁਰ-ਪਰਮੇਸ਼ਰ) ਵਸਾਅ ਦਿਤਾ ਹੈ ਅਤੇ ਇਸ ਤਰ੍ਹਾਂ ਵਿਸ਼ਵ ਸੰਸਾਰ (ਆਪ ਜੀ ਦੇ ਬਖ਼ਸ਼ੇ) ਨਾਮ ਵਿਚ ਜੁੜ ਕੇ (ਭਵ-ਸਾਗਰ ਤੋਂ) ਪਾਰ ਪੈ ਗਿਆ ਹੈ।

'ਕਲ੍ਯ' ਭੱਟ ਕਥਨ ਕਰਦਾ ਹੈ, ਹੇ ਗੁਰੂ ਅਰਜਨ ਦੇਵ ਪਾਤਿਸ਼ਾਹ ਜੀ! ਤੈਂ (ਆਪ ਜੀ ਨੇ) (ਸੰਸਾਰੀ ਜੀਵਾਂ ਲਈ) ਬ੍ਰਹਮ-ਗਿਆਨ ਦਾ ਕਲਸ (ਸੂਰਜ) ਪ੍ਰਕਾਸ਼ਮਾਨ ਕੀਤਾ ਹੈ।੯।

# ਸੋਰਠੇ

ਸੋਰਠਾ—ਕਾਵਿਕ ਛੰਦ ਦੀ ਇਕ ਕਿਸਮ।

**ਗੁਰੁ ਅਰਜੁਨੁ ਪੁਰਖੁ ਪ੍ਰਮਾਣੁ, ਪਾਰਥਉ ਚਾਲੈ ਨਹੀ ॥**
**ਨੇਜਾ ਨਾਮ ਨੀਸਾਣੁ, ਸਤਿਗੁਰ ਸਬਦਿ ਸਵਾਰਿਅਉ ॥੧॥**

***ਪਦ ਅਰਥ :***

ਪੁਰਖੁ ਪ੍ਰਮਾਣੁ—ਪ੍ਰਮਾਣੀਕ ਪੁਰਖ ਹੈ, ਰੱਬੀ ਨਦਰਿ ਵਿਚ ਕਬੂਲ ਹੋਇਆ ਪੁਰਖ ਹੈ। ਪਾਰਥਉ ਚਾਲੈ ਨਹੀ—(ਅੰਨਵੈ—ਪਾਰਥਉ ਨਹੀ, ਚਾਲੈ) ਪਾਰਥ (ਕੁੰਤੀ ਦਾ ਪੁੱਤਰ, ਅਰਜਨ) ਨਹੀਂ (ਜੋ ਰਣ-ਖੇਤਰ ਵਿਚ) ਚਲਾਇਮਾਨ ਹੋ ਗਿਆ। ਨੇਜਾ ਨਾਮ ਨੀਸਾਣੁ—ਨਾਮ ਦਾ ਨੇਜਾ-ਨੀਸਾਣੁ (ਭਾਲਾ)। ਸਤਿਗੁਰ ਸਬਦਿ ਸਵਾਰਿਅਉ—ਸਤਿਗੁਰੂ ਦੇ ਸ਼ਬਦ-ਉਪਦੇਸ਼ ਦੁਆਰਾ ਸਵਾਰਿਆ ਹੋਇਆ।

***ਅਰਥ :***

ਗੁਰੂ ਅਰਜਨ ਦੇਵ ਪਾਤਿਸ਼ਾਹ ਪ੍ਰਮਾਣੀਕ (ਰੱਬੀ ਨਦਰਿ ਵਿਚ ਪ੍ਰਵਾਣ ਹੋਇਆ) ਪੁਰਖ ਹੈ, ਇਹ ਪਾਰਥ (ਕੁੰਤੀ ਦਾ ਪੁੱਤਰ ਅਰਜਨ) ਨਹੀਂ (ਜੋ ਰਣ ਖੇਤਰ ਵਿਚ) ਚਲਾਇਮਾਨ ਹੋ ਗਿਆ।

(ਕਿਉਂਜੁ) ਸਤਿਗੁਰੂ ਦੇ ਉਪਦੇਸ਼ ਦੁਆਰਾ ਸਵਾਰਿਆ ਹੋਇਆ ਨਾਮ ਦਾ ਨੇਜਾ-ਨੀਸਾਣੁ (ਬਰਛਾ) ਆਪ ਜੀ ਪਾਸ ਹੈ।੧।

**ਭਵਜਲੁ ਸਾਇਰੁ ਸੇਤੁ, ਨਾਮੁ ਹਰੀ ਕਾ ਬੋਹਿਥਾ ॥**
**ਤੁਅ ਸਤਿਗੁਰ ਸੰਹੇਤੁ, ਨਾਮਿ ਲਾਗਿ ਜਗੁ ਉਧਰ੍ਹਉ ॥੨॥**

*ਉਚਾਰਣ :*

ਤੁਅ—'ਅ' ਔਂਕੜ ਦੀ ਧੁਨੀ ਦੇ ਲਮਕਾਅ ਵਜੋਂ ਹੈ, ਜੋ ਫਿਰ ਲਮਕ ਕੇ ਹੋੜੇ ਦੀ ਧੁਨੀ ਵਿਚ ਬਦਲ ਜਾਂਦੀ ਹੈ। ਉਧਰ੍ਹਉ—ਉਚਾਰਣ 'ਉਧਰਿਅਉ'।
[**ਨੋਟ :** ਇਹ ਸੋਰਠਾ ਹੈ। ਸੋਰਠੇ ਵਿਚ ਦੋਹਾਂ ਤੁਕਾਂ ਦਾ ਕਾਫ਼ੀਆ ਵਿਚਕਾਰ ਮਿਲਦਾ ਹੈ, ਇਸ ਲਈ ਅਰਧ-ਬਿਸ੍ਰਾਮ 'ਸੇਤੁ' ਉੱਤੇ ਦਰੁਸਤ ਹੈ।]

***ਪਦ ਅਰਥ :***

ਭਵਜਲੁ—ਜਨਮ (ਮਰਨ) ਦਾ ਮੂਲ ਸੰਸਾਰ। ਭਵਜਲੁ ਸਾਇਰੁ—ਸੰਸਾਰ

ਮਾਨੋ ਇਕ ਸਮੁੰਦਰ ਹੈ। ਸੇਤੁ—ਪੁਲ। ਬੋਹਿਥਾ—ਜਹਾਜ਼। ਤੁਅ ਸਤਿਗੁਰ ਸੰਹੇਤੁ—ਹੇ ਸਤਿਗੁਰੂ! ਤੇਰੇ ਨਾਲ ਸਚਾ ਪ੍ਰੇਮ ਪਾ ਕੇ। ਸੰਹੇਤੁ—ਸਚਾ ਪਿਆਰ ਪਾ ਕੇ। ਨਾਮਿ ਲਾਗਿ—(ਆਪ ਦੇ ਬਖ਼ਸ਼ੇ) ਨਾਮ ਨਾਲ ਲਗ ਕੇ। ਉਧਰ੍ਉ—ਤਰਿਆ ਹੈ।

***ਅਰਥ :***

ਜਨਮ (ਮਰਨ) ਦਾ ਮੂਲ ਸੰਸਾਰ (ਭਿਆਨਕ) ਸਾਗਰ ਹੈ, (ਜਿਸ ਤੋਂ ਪਾਰ ਕਰਨ ਲਈ) ਹਰੀ ਦਾ ਨਾਮ ਪੁਲ ਹੈ, ਜਹਾਜ਼ ਹੈ।

ਹੇ ਸਤਿਗੁਰੂ! ਤੇਰੇ (ਆਪ ਜੀ) ਨਾਲ ਸੱਚਾ ਪ੍ਰੇਮ ਪਾ ਕੇ, (ਆਪ ਦੇ ਬਖ਼ਸ਼ੇ) ਨਾਮ ਵਿਚ ਜੁੜ ਕੇ ਸੰਸਾਰ (ਭਵ-ਸਾਗਰ ਤੋਂ) ਤਰਿਆ ਹੈ ਅਤੇ ਨਿਰੰਤਰ ਤਰ ਰਿਹਾ ਹੈ।੨।

**ਜਗਤ ਉਧਾਰਣੁ ਨਾਮੁ, ਸਤਿਗੁਰ ਤੁਠੈ ਪਾਇਅਉ ॥**
**ਅਬ ਨਾਹਿ ਅਵਰ ਸਰਿ ਕਾਮੁ, ਬਾਰੰਤਰਿ ਪੂਰੀ ਪੜੀ ॥੩॥੧੨॥**

***ਪਦ ਅਰਥ :***

ਜਗਤ ਉਧਾਰਣੁ ਨਾਮੁ—ਜਗਤ ਦਾ ਪਾਰ-ਉਤਾਰਾ ਕਰਨ ਵਾਲਾ ਨਾਮ। ਸਤਿਗੁਰ ਤੁਠੈ ਪਾਇਅਉ—ਹੇ ਸਤਿਗੁਰੂ! ਆਪ ਦੇ ਪ੍ਰਸੰਨ ਹੋਣ ਸਦਕਾ (ਜਿਨ੍ਹਾਂ ਨੇ) ਪਾਇਆ ਹੈ। ਅਬ ਨਾਹਿ ਅਵਰ ਸਰਿ ਕਾਮੁ—ਹੁਣ (ਉਹਨਾਂ ਦਾ) ਕਿਸੇ ਹੋਰ ਨਾਲ ਕੋਈ ਵਾਹ-ਵਾਸਤਾ ਨਹੀਂ ਰਿਹਾ। ਬਾਰੰਤਰਿ ਪੂਰੀ ਪੜੀ—(ਉਹਨਾਂ ਦੀ) ਗੁਰੂ-ਦਰ ਉਤੇ (ਢਹਿ ਪੈਣ ਸਦਕਾ) ਪੂਰੀ ਪੈ ਗਈ, (ਭਾਵ, ਘਾਲ ਸਫਲੀ ਹੋ ਗਈ)। ਬਾਰੰਤਰਿ—ਦਰ ਉਤੇ।

***ਅਰਥ :***

ਹੇ ਸਤਿਗੁਰੂ ਜੀ! (ਜਿਨ੍ਹਾਂ ਸੁਭਾਗੇ ਜੀਵਾਂ ਨੇ) ਜਗਤ ਦਾ ਉੱਧਾਰ ਕਰਨ ਵਾਲਾ ਨਾਮ, (ਆਪ ਜੀ ਦੇ) ਪ੍ਰਸੰਨ ਹੋਣ ਸਦਕਾ ਪ੍ਰਾਪਤ ਕਰ ਲਿਆ, ਉਹਨਾਂ ਦਾ ਹੁਣ ਕਿਸੇ ਹੋਰ ਨਾਲ ਕੋਈ ਸਰੋਕਾਰ (ਵਾਹ-ਵਾਸਤਾ) ਨਹੀਂ ਰਿਹਾ, ਉਹਨਾਂ ਦੀ ਗੁਰੂ-ਦਰ ਉਤੇ ਢਹਿ ਪੈਣ ਸਦਕਾ ਪੂਰੀ ਪੈ ਗਈ (ਘਾਲ ਸਫਲੀ ਹੋ ਗਈ)।੩।੧੨।

[***ਨੋਟ :*** ਇਥੇ ਸ੍ਰੀ ਕਲ੍ (ਕਲ੍ ਸਹਾਰ) ਭੱਟ ਜੀ ਦੇ ਉਚਾਰਨ ਕੀਤੇ ੯ ਸਵਈਏ ਤੇ ੩ ਸੋਰਠੇ, ਜੋੜ ੧੨ ਪੂਰੇ ਹੁੰਦੇ ਹਨ, ਅਗੋਂ ਸ੍ਰੀ ਮਥੁਰਾ ਭੱਟ ਜੀ ਦੇ ਸਵਈਏ ਅਰੰਭ ਹੁੰਦੇ ਹਨ।]

**ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥**

*ਉਚਾਰਣ :*

ਕਹਾਯਉ, ਭਯਉ, ਮਿਲਾਯਉ—ਉਚਾਰਣ 'ਕਹਾਇਅਉ', 'ਭਇਅਉ', 'ਮਿਲਾਇਅਉ'।
ਤਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਜੋਤਿ ਰੂਪਿ ਹਰਿ ਆਪਿ—ਜੋਤੀ ਸਰੂਪ ਹਰੀ ਨੇ ਖ਼ੁਦ (ਆਪ)। ਤਾ ਤੇ—ਉਸ (ਜੋਤੀ ਸਰੂਪ ਵਾਹਿਗੁਰੂ ਨਾਲ ਅੰਤਰ-ਆਤਮੇ ਇਕ-ਮਿੱਕ ਹੋਏ ਗੁਰੂ ਨਾਨਕ ਦੇਵ ਜੀ) ਤੋਂ। ਤਤ ਸਿਉ ਤਤੁ ਮਿਲਾਯਉ—(ਗੁਰੂ ਨਾਨਕ ਦੇਵ ਜੀ ਨੇ ਆਪਣੇ) ਗੁਰੂ-ਜੋਤਿ-ਤੱਤ ਨੂੰ (ਉਸ ਦੇ) ਆਤਮ-ਤੱਤ ਵਿਚ ਮਿਲਾ ਦਿਤਾ।

***ਅਰਥ :***

ਜੋਤੀ ਸਰੂਪ ਹਰੀ ਨੇ ਖ਼ੁਦ (ਆਪਣੀ ਕਲਾ ਵਰਤਾਅ ਕੇ ਆਪਣੇ ਆਪ ਨੂੰ) ਗੁਰੂ ਨਾਨਕ ਅਖਵਾਇਆ।

ਉਸ (ਜੋਤੀ-ਸਰੂਪ ਵਾਹਿਗੁਰੂ ਨਾਲ ਅੰਤਰ-ਆਤਮੇ ਇਕ-ਮਿੱਕ ਹੋਏ ਗੁਰੂ ਨਾਨਕ ਦੇਵ ਜੀ) ਤੋਂ ਅੰਗਦ ਜੋਤੀ-ਸਰੂਪ ਗੁਰੂ ਹੋ ਨਿਬੜਿਆ।

(ਗੁਰੂ ਨਾਨਕ ਦੇਵ ਜੀ ਨੇ ਆਪਣੇ) ਗੁਰੂ-ਜੋਤਿ ਰੂਪੀ ਤੱਤ ਨੂੰ (ਉਸ ਦੇ) ਆਤਮ-ਤੱਤ ਵਿਚ ਮਿਲਾ ਦਿੱਤਾ।

**ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥**
**ਅਮਰਦਾਸਿ ਅਮਰਤ ਛਤ੍ਰੁ ਗੁਰ ਰਾਮਹਿ ਦੀਅਉ ॥**

*ਉਚਾਰਣ :*

ਅਮਰਤ—ਉਚਾਰਣ 'ਅ-ਮਰਤ'।

***ਪਦ ਅਰਥ :***

ਅੰਗਦਿ—ਗੁਰੂ ਅੰਗਦ ਦੇਵ ਜੀ ਨੇ। ਥਿਰੁ ਕੀਅਉ—ਇਸਥਿਤ ਕੀਤਾ। ਅਮਰਤ ਛਤ੍ਰੁ—ਅਟੱਲ ਰਹਿਣ ਵਾਲਾ (ਗੁਰਤਾ ਦਾ) ਛਤ੍ਰ। ਗੁਰ ਰਾਮਹਿ—ਗੁਰੂ ਰਾਮਦਾਸ ਜੀ ਨੂੰ।

***ਅਰਥ :***

ਅਗੋਂ (ਗੁਰੂ) ਅੰਗਦ (ਦੇਵ ਜੀ) ਨੇ ਕਿਰਪਾ ਕਰ ਕੇ (ਗੁਰੂ-ਜੋਤਿ ਦੁਆਰਾ) ਅਮਰਦਾਸ (ਜੀ) ਨੂੰ ਸਤਿਗੁਰੂ ਇਸਥਿਤ ਕੀਤਾ।

(ਗੁਰੂ) ਅਮਰਦਾਸ (ਜੀ) ਨੇ (ਜੁਗੋ ਜੁਗ) ਅਟੱਲ ਰਹਿਣ ਵਾਲਾ (ਗੁਰਤਾ ਦਾ) ਛਤ੍ਰ (ਗੁਰੂ-ਜੋਤਿ) ਗੁਰੂ ਰਾਮਦਾਸ (ਜੀ) ਨੂੰ ਬਖ਼ਸ਼ਿਆ।

**ਗੁਰ ਰਾਮਦਾਸ ਦਰਸਨੁ ਪਰਸਿ,**
**ਕਹਿ ਮਥੁਰਾ ਅੰਮ੍ਰਿਤ ਬਯਣ॥**
**ਮੂਰਤਿ ਪੰਚ ਪ੍ਰਮਾਣ ਪੁਰਖੁ,**
**ਗੁਰੁ ਅਰਜੁਨੁ ਪਿਖਹੁ ਨਯਣ॥੧॥**

*ਉਚਾਰਣ :*

ਬਯਣ, ਨਯਣ—ਉਚਾਰਣ 'ਬਇਣ', 'ਨਇਣ'।

***ਪਦ ਅਰਥ :***

ਦਰਸਨੁ ਪਰਸਿ—ਦਰਸ਼ਨ ਪਰਸ ਕੇ, ਦਰਸ਼ਨ ਕਰ ਕੇ। ਕਹਿ ਮਥੁਰਾ ਅੰਮ੍ਰਿਤ ਬਯਣ—ਮਥੁਰਾ (ਮੁਹਰ ਛਾਪ)—(ਗੁਰੂ ਪੰਚਮ ਸਰੂਪ) ਅੰਮ੍ਰਿਤ ਬਚਨ (ਧੁਰ ਕੀ ਬਾਣੀ) ਉਚਾਰਨ ਕਰ ਰਿਹਾ ਹੈ। ਮੂਰਤਿ ਪੰਚ ਪ੍ਰਮਾਣ ਪੁਰਖੁ—ਪ੍ਰਭੂ-ਦਰ 'ਤੇ ਕਬੂਲ ਪਿਆ (ਪ੍ਰਮਾਣ) ਪੁਰਖ ਪੰਚਮ ਸਰੂਪ। ਪਿਖਹੁ ਨਯਣ—ਨੈਨਾਂ ਨਾਲ ਹਜ਼ੂਰ ਦਾ ਦਰਸ਼ਨ ਕਰੋ।

***ਅਰਥ :***

ਮਥੁਰਾ (ਮੁਹਰ-ਛਾਪ)—ਗੁਰੂ ਰਾਮਦਾਸ ਜੀ ਦਾ (ਜੋਤਿ-ਸਰੂਪੀ) ਦਰਸ਼ਨ ਪਰਸ ਕੇ ਪੰਚਮ ਦਿਬ-ਮੂਰਤੀ ਗੁਰੂ ਅਰਜਨ ਦੇਵ ਪ੍ਰਮਾਣ ਪੁਰਖ (ਜੋਤਿ-ਸਰੂਪ ਗੁਰੂ ਹੋ ਕੇ) ਅੰਮ੍ਰਿਤ ਬਚਨ (ਧੁਰ ਕੀ ਬਾਣੀ) ਉਚਾਰਨ ਕਰ ਰਿਹਾ ਹੈ। (ਹੇ ਸੰਸਾਰੀ ਜੀਵੋ !) ਨੈਨਾਂ ਨਾਲ ਹਜ਼ੂਰ ਦਾ ਦਰਸ਼ਨ ਕਰੋ (ਅਤੇ ਅੰਮ੍ਰਿਤ ਬਚਨ ਸ੍ਰਵਣ ਕਰ ਕੇ ਜੀਵਨ ਸਫਲ ਕਰ ਲਓ)।

**ਸਤਿ ਰੂਪੁ ਸਤਿ ਨਾਮੁ, ਸਤੁ ਸੰਤੋਖੁ ਧਰਿਓ ਉਰਿ॥**
**ਆਦਿ ਪੁਰਖਿ ਪਰਤਖਿ ਲਿਖ੍ਯਉ ਅਛਰੁ ਮਸਤਕਿ ਧੁਰਿ॥**

*ਉਚਾਰਣ :*

ਲਿਖ੍ਯਉ—ਉਚਾਰਣ 'ਲਿਖਿਅਉ'।

***ਪਦ ਅਰਥ :***

ਸਤਿ ਰੂਪੁ—ਸਤਿ ਸਰੂਪ ਵਾਹਿਗੁਰੂ ਨੂੰ। ਸਤਿ ਨਾਮੁ—(ਵਾਹਿਗੁਰੂ ਦੇ) ਸਦਾ-ਥਿਰ ਨਾਮ ਨੂੰ। ਧਰਿਓ ਉਰਿ—ਹਿਰਦੇ ਵਿਚ ਟਿਕਾਅ ਰਖਿਆ ਹੈ। ਆਦਿ ਪੁਰਖਿ—ਆਦਿ ਪੁਰਖ ਵਾਹਿਗੁਰੂ ਵਲੋਂ। ਲਿਖ੍ਹਿਉ ਅਛਰੁ—(ਗੁਰਤਾ ਦਾ) ਲਿਖਿਆ ਹੋਇਆ ਲੇਖ। ਮਸਤਕਿ ਧੁਰਿ—ਧੁਰ ਤੋਂ ਮੱਥੇ ਉਤੇ (ਲਿਖਿਆ ਲੇਖ)।

***ਅਰਥ :***

(ਗੁਰੂ ਅਰਜਨ ਦੇਵ ਜੀ ਨੇ) ਸਤਿ ਸਰੂਪ (ਵਾਹਿਗੁਰੂ) ਨੂੰ ਅਤੇ ਉਸ ਦੇ ਸਤਿ-ਨਾਮ ਨੂੰ ਹਿਰਦੇ ਵਿਚ ਟਿਕਾਅ ਰਖਿਆ ਹੈ, ਜਿਸ ਸਦਕਾ (ਆਪ ਜੀ ਦੇ ਅੰਦਰ) ਸਤ (ਸੁੱਚਾ ਆਚਰਣ) ਅਤੇ ਸੰਤੋਖ (ਸੰਤੁਸ਼ਟਤਾ ਵਾਲਾ ਸੁਭਾਅ ਸੁਤੇ ਹੀ) ਉਪਜਿਆ ਹੈ।

ਆਦਿ ਪੁਰਖ (ਵਾਹਿਗੁਰੂ) ਵਲੋਂ ਆਪ ਜੀ ਦੇ ਮਸਤਕ ਉਤੇ ਧੁਰ ਤੋਂ (ਗੁਰਤਾ ਦਾ) ਲਿਖਿਆ ਹੋਇਆ ਲੇਖ ਹੁਣ ਪਰਤੱਖ ਰੂਪ ਵਿਚ ਪਰਗਟ ਹੋ ਗਿਆ ਹੈ।

**ਪ੍ਰਗਟ ਜੋਤਿ ਜਗਮਗੈ, ਤੇਜੁ ਭੂਅ ਮੰਡਲਿ ਛਾਯਉ ॥**
**ਪਾਰਸੁ ਪਰਸਿ ਪਰਸੁ ਪਰਸਿ, ਗੁਰਿ ਗੁਰੂ ਕਹਾਯਉ ॥**

*ਉਚਾਰਣ :*

ਭੂਅ—'ਅ' ਦੁਲੈਂਕੜੇ ਦੀ ਧੁਨੀ ਦੇ ਲਮਕਾਅ ਵਜੋਂ ਹੈ। ਛਾਯਉ, ਕਹਾਯਉ—ਉਚਾਰਣ 'ਛਾਇਅਉ', 'ਕਹਾਇਅਉ'।

***ਪਦ ਅਰਥ :***

ਪ੍ਰਗਟ ਜੋਤਿ ਜਗਮਗੈ—(ਆਪ ਜੀ ਦੇ ਅੰਦਰ ਰਖੀ) ਗੁਰੂ ਜੋਤਿ ਪਰਤੱਖ ਰੂਪ ਵਿਚ (ਸੰਸਾਰ ਵਿਚ) ਜਗਮਗ ਜਗਮਗ ਕਰ ਰਹੀ ਹੈ। ਭੂਅ ਮੰਡਲਿ—ਸਾਰੇ ਪ੍ਰਿਥਵੀ-ਮੰਡਲ ਵਿਚ। ਛਾਯਉ—ਪਸਰਿਆ ਪਿਆ ਹੈ। ਪਾਰਸੁ ਪਰਸਿ—ਪਰਸਣ-ਜੋਗ (ਗੁਰ-ਸ਼ਬਦ) ਪਾਰਸ ਨੂੰ। ਪਰਸੁ ਪਰਸਿ—ਪਰਸ ਕੇ ਪਾਰਸ ਹੋ ਗਿਆ ਹੈ। ਗੁਰਿ ਗੁਰੂ ਕਹਾਯਉ—ਗੁਰੂ-ਜੋਤਿ ਤੋਂ ਗੁਰੂ ਪ੍ਰਸਿੱਧ ਹੋਇਆ।

***ਅਰਥ :***

(ਆਪ ਜੀ ਦੇ ਅੰਦਰ ਗੁਰੂ ਰਾਮਦਾਸ ਜੀ ਵਲੋਂ ਰੱਖੀ) ਗੁਰੂ-ਜੋਤਿ ਪਰਤੱਖ

ਰੂਪ ਵਿਚ (ਸੰਸਾਰ ਵਿਖੇ) ਜਗਮਗ ਜਗਮਗ ਕਰ ਰਹੀ ਹੈ, ਜਿਸ ਦਾ ਤੇਜ (ਪ੍ਰਕਾਸ਼) ਸਾਰੇ ਪ੍ਰਿਥਵੀ-ਮੰਡਲ ਵਿਖੇ ਪਸਰਿਆ ਪਿਆ ਹੈ।

(ਗੁਰੂ ਰਾਮਦਾਸ ਪਾਤਿਸ਼ਾਹ) ਪਰਸਣ-ਜੋਗ ਪਾਰਸ ਹੈ, ਜਿਸ ਨੂੰ ਪਰਸ ਕੇ ਗੁਰੂ ਅਰਜਨ ਦੇਵ ਪਾਤਿਸ਼ਾਹ ਵੀ ਪਾਰਸ ਹੋ ਨਿਬੜਿਆ ਹੈ। ਗੁਰੂ (ਰਾਮਦਾਸ ਜੀ) ਨੇ (ਕਾਇਆਂ ਪਲਟ ਕੇ, ਭਾਵ, ਆਪਣਾ ਆਪਾ ਗੁਰੂ ਅਰਜਨ ਦੇਵ ਜੀ ਵਿਚ ਹਲੂਲ ਕਰ ਕੇ ਹੁਣ) ਗੁਰੂ (ਅਰਜਨ ਦੇਵ) ਅਖਵਾਇਆ ਹੈ।

**ਭਨਿ ਮਥੁਰਾ ਮੂਰਤਿ ਸਦਾ ਥਿਰੁ,**
**ਲਾਇ ਚਿਤੁ ਸਨਮੁਖ ਰਹਹੁ॥**
**ਕਲਜੁਗਿ ਜਹਾਜੁ ਅਰਜੁਨੁ ਗੁਰੂ,**
**ਸਗਲ ਸ੍ਰਿਸ੍ਟਿ ਲਗਿ ਬਿਤਰਹੁ॥੨॥**

*ਉਚਾਰਣ :*

ਰਹਹੁ—ਉਚਾਰਣ ਵੇਲੇ ਅੰਤਲੇ ਅਰਧ-ਸ੍ਵਰ ਅੱਖਰ 'ਹ' ਦੀ ਔਂਕੜ ਸੰਜੁਕਤ ਧੁਨੀ ਵਿਚਕਾਰਲੇ ਵਿਅੰਜਨ 'ਹ' ਦੀ ਕੰਠ-ਦੁਆਰੀ ਧੁਨੀ ਵਿਚ ਹੀ ਲੀਨ ਹੋ ਜਾਂਦੀ ਹੈ। ਸ੍ਰਿਸ੍ਟਿ—ਮੂਲ ਸ਼ਬਦ ਅਤੇ ਪੈਰ-ਚਿੰਨ੍ਹ ਦਾ ਉਚਾਰਣ ਮਿਲਵਾਂ; ਪਿਛਲੇ 'ਸ' ਦਾ ਉਚਾਰਣ ਵਿਸ਼ੇਸ਼ ਧੁਨੀ। ਬਿਤਰਹੁ—ਅਗੇਤਰ ਪਦ 'ਬਿ' ਵਿਸ਼ੇਸ਼-ਅਰਥਕ ਹੈ; ਉਚਾਰਣ 'ਬਿ-ਤਰਹੁ'।

***ਪਦ ਅਰਥ :***

ਭਨਿ ਮਥੁਰਾ—ਮਥੁਰਾ ਭੱਟ ਕਥਨ ਕਰਦਾ ਹੈ। ਮੂਰਤਿ ਸਦਾ ਥਿਰੁ—(ਗੁਰੂ ਅਰਜਨ ਦੇਵ ਜੀ ਦੀ) ਗੁਰੂ-ਜੋਤੀ (ਗੁਰ-ਸ਼ਬਦ) ਸਦਾ-ਥਿਰ ਹੈ। ਲਾਇ ਚਿਤੁ—(ਇਸ ਵਿਚ) ਚਿਤ ਜੋੜ ਕੇ। ਕਲਜੁਗਿ ਜਹਾਜੁ—ਕਲਜੁਗ ਵਿਚ (ਬਾਣੀ ਦਾ) ਬੋਹਿਥ (ਜਹਾਜ਼) ਹੈ। ਸਗਲ ਸ੍ਰਿਸ੍ਟਿ—ਹੇ ਸਾਰੀ ਸ੍ਰਿਸ਼ਟੀ ਦੇ ਲੋਕੋ ! ਲਗਿ ਬਿਤਰਹੁ—(ਆਪ ਦੀ ਚਰਨੀਂ) ਲਗ ਕੇ (ਭਵ-ਸਾਗਰ ਤੋਂ) ਸੁਖਾਲੇ ਹੀ ਤਰ ਜਾਓਗੇ।

***ਅਰਥ :***

ਮਥੁਰਾ ਭੱਟ ਕਥਨ ਕਰਦਾ ਹੈ ਕਿ ਗੁਰੂ-ਜੋਤਿ (ਗੁਰ-ਸ਼ਬਦ) ਸਦਾ-ਥਿਰ ਹੈ, (ਇਸ ਵਿਚ) ਚਿਤ ਜੋੜ ਕੇ ਸਦਾ ਗੁਰੂ ਦੇ ਸਨਮੁਖ ਹੋਏ ਰਵ੍ਹੋ।

ਕਲਜੁਗ ਵਿਚ (ਜੀਵਾਂ ਨੂੰ ਭਵ-ਸਾਗਰ ਤੋਂ ਪਾਰ ਕਰਨ ਲਈ) ਗੁਰੂ

ਅਰਜਨ ਦੇਵ ਪਾਤਿਸ਼ਾਹ (ਬਾਣੀ ਦਾ) ਬੋਹਿਥਾ (ਜਹਾਜ਼) ਹੈ। ਹੇ ਸਾਰੀ ਸ੍ਰਿਸ਼ਟੀ ਦੇ ਲੋਕੋ! (ਆਪ ਜੀ ਦੇ ਚਰਨੀਂ) ਲਗ ਕੇ (ਭਵ-ਸਾਗਰ ਤੋਂ) ਸੁਖਾਲੇ ਹੀ ਤਰ ਜਾਉਗੇ।੨।

**ਤਿਹ ਜਨ ਜਾਚਹੁ ਜਗਤ੍ਰ ਪਰਜਾਨੀਅਤੁ,**
**ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ॥**
**ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗੵੌ,**
**ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ॥**

*ਉਚਾਰਣ :*

ਰਯਨਿ--ਉਚਾਰਣ 'ਰਇਨਿ'। ਸਿਉ (ਦੋ ਵਾਰ)—ਅੰਤਲੇ ਸੁਰ ਦਾ ਉਚਾਰਣ ਨਾਸਕੀ। ਰੰਗੵੌ—ਉਚਾਰਣ 'ਰੰਗਿਅਉ', ਇਸ ਦਾ ਅਜੋਕਾ ਰੂਪ 'ਰੰਗਿਐਂ' ਹੈ।

***ਪਦ ਅਰਥ :***

ਤਿਹ ਜਨ ਜਾਚਹੁ—ਹੇ ਜਨੋ (ਜੀਵੋ)! ਉਸ (ਗੁਰੂ ਅਰਜਨ ਦੇਵ ਜੀ) ਪਾਸੋਂ ਮੰਗੋ। ਜਗਤ੍ਰ—ਸਾਰੇ ਸੰਸਾਰ ਵਿਖੇ। ਪਰਜਾਨੀਅਤੁ—(ਨਾਮ ਦਾ ਦਾਤਾ) ਵਿਸ਼ੇਸ਼ ਕਰਕੇ ਜਾਣੀਦਾ ਹੈ। ਬਾਸੁਰ—ਦਿਨ। ਰਯਨਿ--ਰਾਤ। ਬਾਸੁ ਜਾ ਕੋ—ਜਿਸ ਦਾ ਵਾਸਾ। ਹਿਤੁ ਨਾਮ ਸਿਉ—ਨਾਮ ਨਾਲ ਪ੍ਰੇਮ। ਪਰਮ ਅਤੀਤੁ—ਪਰਮ ਤਿਆਗੀ (ਨਿਰਲੇਪ)। ਰੰਗਿ ਰੰਗੵੌ—ਪ੍ਰੇਮ-ਰੰਗ ਵਿਚ ਰੰਗਿਆ ਹੋਇਆ। ਬਾਸਨਾ ਤੇ ਬਾਹਰਿ—ਮਾਇਕੀ ਵਾਸ਼ਨਾ ਤੋਂ ਮੁਕਤ। ਪੈ ਦੇਖੀਅਤੁ ਧਾਮ ਸਿਉ—ਪਰ, ਘਰ-ਬਾਰ (ਗ੍ਰਿਹਸਤ) ਵਿਚ ਵਸਦਾ ਵੇਖੀਦਾ ਹੈ।

***ਅਰਥ :***

ਹੇ ਜੀਵੋ! ਉਸ (ਗੁਰੂ ਅਰਜਨ ਦੇਵ ਜੀ) ਪਾਸੋਂ ਮੰਗੋ, ਜੋ ਸਾਰੇ ਸੰਸਾਰ ਵਿਖੇ ਵਿਸ਼ੇਸ਼ ਕਰਕੇ (ਨਾਮ-ਦਾਤਾ) ਜਾਣੀਦਾ ਹੈ; ਜਿਸ ਦਾ ਦਿਨ ਰਾਤ ਪਿਆਰ ਅਤੇ ਵਾਸਾ ਨਾਮ ਵਿਚ ਹੈ।

ਜੋ ਪਰਮੇਸ਼ਰ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਮੋਹ-ਮਾਇਆ ਤੋਂ ਪਰਮ ਅਤੀਤ (ਵਿਰੱਕਤ) ਹੈ, ਮਾਇਕੀ ਵਾਸ਼ਨਾ ਤੋਂ ਮੁਕਤ ਹੈ, ਪਰ, ਘਰ-ਬਾਰ (ਗ੍ਰਿਹਸਤ) ਵਿਚ ਵਸਦਾ ਵੇਖੀਦਾ ਹੈ।

**ਅਪਰਪਰੰਪਰ ਪੁਰਖ ਸਿਉ ਪ੍ਰੇਮੁ ਲਾਗੌ,**
**ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥**
**ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ,**
**ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥੩॥**

*ਉਚਾਰਣ :*

ਸਿਉ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ। ਲਾਗੌ—ਉਚਾਰਣ 'ਲਾਗਿਅਉ', ਇਸ ਦਾ ਅਜੋਕਾ ਰੂਪ 'ਲਾਗਿਔ' ਹੈ। ਸ੍ਰਬ—ਮੂਲ ਅੱਖਰ ਅਤੇ ਪੈਰ-ਚਿੰਨ੍ਹ ਦਾ ਮਿਲਵਾਂ ਉਚਾਰਣ। ਮਯ—ਉਚਾਰਣ 'ਮਇ'। ਪਾਇ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਅਪਰਪਰੰਪਰ—(ਸੰਧੀ ਅਪਰ-ਅਪਰੰਪਰ) ਅਪਰ-ਅਪਾਰ (ਪਰੇ ਤੋਂ ਪਰੇ)। ਸਿਉ—ਨਾਲ। ਲਾਗੌ—ਲਗਾ ਹੋਇਆ ਹੈ। ਬਿਨੁ ਭਗਵੰਤ—ਭਗਵੰਤ ਦੇ ਭਜਨ ਬਿਨਾ। ਰਸੁ ਨਾਹੀ—ਪ੍ਰੇਮ ਨਹੀਂ, ਲਗਾਉ ਨਹੀਂ। ਮਥੁਰਾ ਕੋ ਪ੍ਰਭੁ ਸ੍ਰਬ ਮਯ—ਮਥੁਰਾ ਦਾ ਸਰਬ-ਵਿਆਪੀ ਦ੍ਰਿਸ਼ਟੀ ਵਾਲਾ ਸੁਆਮੀ। ਭਗਤਿ ਕੈ ਹੇਤਿ—ਭਗਤੀ ਦੇ ਪ੍ਰੇਮ ਸਦਕਾ। ਪਾਇ—ਪਾਈਂ, ਚਰਨੀਂ, ਚਰਨਾਂ ਨਾਲ। ਪਾਇ ਰਹਿਓ ਮਿਲਿ ਰਾਮ ਸਿਉ—ਸਦਾ ਸਰਬ-ਵਿਆਪੀ ਰਾਮ ਦੇ ਚਰਨਾਂ ਨਾਲ ਲਿਵ-ਲੀਨ ਹੋ ਰਿਹਾ ਹੈ।

***ਅਰਥ :***

ਅਪਰ-ਅਪਾਰ (ਪਰੇ ਤੋਂ ਪਰੇ) ਪੁਰਖ (ਅਗੰਮ ਪੁਰਖ, ਵਾਹਿਗੁਰੂ) ਨਾਲ (ਆਪ ਜੀ ਦਾ) ਪ੍ਰੇਮ ਲਗਾ ਹੋਇਆ ਹੈ, ਭਗਵਾਨ-ਭਜਨ ਤੋਂ ਬਿਨਾ ਹੋਰ ਕਿਸੇ ਕੰਮ ਨਾਲ ਆਪ ਜੀ ਦਾ ਪ੍ਰੇਮ (ਲਗਾਉ) ਨਹੀਂ।

ਦਾਸ ਮਥੁਰਾ ਦਾ ਸਰਬ-ਵਿਆਪੀ ਦ੍ਰਿਸ਼ਟੀ ਵਾਲਾ ਸੁਆਮੀ ਗੁਰੂ ਅਰਜਨ (ਦੇਵ ਪਾਤਿਸ਼ਾਹ) ਭਗਤੀ ਦੇ ਪ੍ਰੇਮ ਸਦਕਾ ਸਦਾ ਸਰਬ-ਵਿਆਪੀ ਰਾਮ ਦੇ ਚਰਨ-ਕਮਲਾਂ ਨਾਲ ਲਿਵ-ਲੀਨ ਹੋ ਰਿਹਾ ਹੈ।੩।

**ਅੰਤੁ ਨ ਪਾਵਤ ਦੇਵ ਸਬੈ ਮੁਨਿ,**
**ਇੰਦ੍ਰ ਮਹਾ ਸਿਵ ਜੋਗ ਕਰੀ ॥**
**ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ,**
**ਹਰਿ ਜਾਪੁ ਨ ਛਾਡ੍ਯ੍ਉ ਏਕ ਘਰੀ ॥**

*ਉਚਾਰਨ :*

ਛਾਡ੍ਉ—ਉਚਾਰਨ 'ਛਾਡਿਅਉ'।

***ਪਦ ਅਰਥ :***

ਦੇਵ ਸਬੈ ਮੁਨਿ—ਸਾਰੇ ਦੇਵਤੇ ਅਤੇ ਮੁਨੀਸ਼ਰ। ਮਹਾ ਸਿਵ—ਸ਼ਿਵ ਆਦਿਕ ਮਹਾ-ਜੋਗੀ। ਜੋਗ ਕਰੀ—ਜੋਗ-ਸਾਧਨਾ ਕਰ ਕਰ ਕੇ। ਫੁਨਿ—ਫਿਰ। ਬੇਦ ਬਿਰੰਚਿ ਬਿਚਾਰਿ ਰਹਿਓ—ਬ੍ਰਹਮਾ ਵੀ ਬੇਦ ਵਿਚਾਰ ਵਿਚਾਰ ਕੇ ਰਹਿ ਖਲੋਤਾ। ਬਿਰੰਚਿ—ਬ੍ਰਹਮਾ।

***ਅਰਥ :***

ਜਿਸ ਵਾਹਿਗੁਰੂ ਦਾ ਅੰਤ ਸਾਰੇ ਦੇਵਤੇ, ਮੁਨੀਸ਼ਰ, ਇੰਦਰ ਅਤੇ ਸ਼ਿਵ ਆਦਿ ਮਹਾ-ਜੋਗੀ, ਜੋਗ-ਸਾਧਨਾ ਕਰ ਕਰ ਕੇ ਵੀ ਨਹੀਂ ਪਾ ਸਕੇ, ਫਿਰ ਬ੍ਰਹਮਾ ਵੀ ਬੇਦ ਵਿਚਾਰ ਵਿਚਾਰ ਕੇ ਰਹਿ ਖਲੋਤਾ (ਪਰ ਹਰੀ ਦਾ ਅੰਤ ਨਾ ਪਾ ਸਕਿਆ); (ਅਜਿਹੇ ਬੇਅੰਤ ਹਰੀ ਦਾ) ਜਾਪ (ਗੁਰੂ ਅਰਜਨ ਦੇਵ ਜੀ ਨੇ ਜੀਵਨ ਪ੍ਰਯੰਤ) ਇਕ ਘੜੀ ਮਾਤ੍ਰ ਵੀ ਨਹੀਂ ਛਡਿਆ। (ਭਾਵ, ਗੁਰੂ ਅਰਜਨ ਦੇਵ ਜੀ ਨੇ ਪਰਮੇਸ਼ਰ ਦਾ ਅੰਤ ਪਾਉਣ ਵਾਲੇ ਘਾਟੇ-ਵੰਦੇ ਰਾਹ ਨੂੰ ਛਡ ਕੇ ਪ੍ਰੇਮਾ-ਭਗਤੀ ਦਾ ਰਾਹ ਅਪਣਾਇਆ)।

**ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ,**
**ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥**
**ਰਾਮਦਾਸਿ ਗੁਰੂ ਜਗ ਤਾਰਨ ਕਉ,**
**ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥**

*ਉਚਾਰਨ :*

ਦਯਾਲੁ—ਉਚਾਰਨ 'ਦਇਆਲ'। ਸ੍ਰਿਸ੍ਟਿ—ਮੂਲ ਸ਼ਬਦ ਅਤੇ ਪੈਰ-ਚਿੰਨ੍ਹ ਦਾ ਉਚਾਰਨ ਮਿਲਵਾਂ; ਪਿਛਲੇ 'ਸ' ਦਾ ਉਚਾਰਨ ਵਿਸ਼ੇਸ਼ ਧੁਨੀ।

***ਪਦ ਅਰਥ :***

ਪ੍ਰਭੁ—ਸੁਆਮੀ, ਮਾਲਕ। ਦੀਨ ਦਯਾਲੁ ਹੈ—ਦੀਨਾਂ ਦੁਖੀਆਂ 'ਤੇ ਦਇਆ ਕਰਨ ਵਾਲਾ ਹੈ। ਸੰਗਤਿ—(ਆਪਣੀ ਨਿਰਮਲ) ਸੰਗਤਿ ਦੁਆਰਾ। ਸ੍ਰਿਸ੍ਟਿ—ਸਾਰੀ ਸ੍ਰਿਸ਼ਟੀ। ਨਿਹਾਲੁ ਕਰੀ—ਕਿਰਤਾਰਥ ਕਰ

ਦਿਤੀ ਹੈ। ਰਾਮਦਾਸਿ ਗੁਰੂ—ਗੁਰੂ ਰਾਮਦਾਸ ਪਾਤਿਸ਼ਾਹ (ਜੀ) ਨੇ। ਜਗ—ਸੰਸਾਰ ਦੇ ਲੋਕਾਂ ਨੂੰ। ਗੁਰ ਜੋਤਿ—ਗੁਰੂ-ਜੋਤੀ।

***ਅਰਥ :***

ਦਾਸ ਮਥੁਰਾ ਦਾ ਸੁਆਮੀ (ਗੁਰੂ ਅਰਜਨ ਦੇਵ ਪਾਤਿਸ਼ਾਹ) ਦੀਨਾਂ-ਦੁਖੀਆਂ ਉੱਤੇ ਦਇਆ ਕਰਨ ਵਾਲਾ ਹੈ, ਜਿਸ ਨੇ (ਆਪਣੀ ਨਿਰਮਲ) ਸੰਗਤਿ ਦੁਆਰਾ ਸਾਰੀ ਸ੍ਰਿਸ਼ਟੀ ਕਿਰਤਾਰਥ ਕਰ ਦਿਤੀ ਹੈ।

ਗੁਰੂ ਰਾਮਦਾਸ ਪਾਤਿਸ਼ਾਹ (ਜੀ) ਨੇ ਸੰਸਾਰ ਦੇ ਲੋਕਾਂ ਨੂੰ (ਭਵ-ਸਾਗਰ ਤੋਂ) ਤਾਰਨ ਲਈ ਗੁਰੂ-ਜੋਤਿ (ਸ਼ਬਦ-ਕਲਾ) ਗੁਰੂ ਅਰਜਨ ਦੇਵ ਜੀ ਵਿਚ ਇਸਥਿਤ ਕੀਤੀ ਹੋਈ ਹੈ।੪।

**ਜਗ ਅਉਰੁ ਨ ਯਾਹਿ ਮਹਾ ਤਮ ਮੈ,**
**ਅਵਤਾਰੁ ਉਜਾਗਰੁ ਆਨਿ ਕੀਅਉ ॥**
**ਤਿਨ ਕੇ ਦੁਖ ਕੋਟਿਕ ਦੂਰਿ ਗਏ,**
**ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥**

***ਪਦ ਅਰਥ :***

ਅਉਰੁ ਨ—ਕੋਈ ਹੋਰ (ਗਿਆਨ-ਚਾਨਣ ਦੇਣ ਵਾਲਾ) ਨਹੀਂ। ਯਾਹਿ ਮਹਾ ਤਮ ਮੈ—ਇਸ ਘੋਰ ਅੰਧਕਾਰ ਵਿਚ। ਤਮ—ਅੰਧਕਾਰ, ਅੰਧੇਰਾ। ਅਵਤਾਰੁ ਉਜਾਗਰੁ ਆਨਿ ਕੀਅਉ—(ਗੁਰੂ-ਜੋਤੀ ਨੇ ਗੁਰੂ ਅਰਜਨ ਦੇਵ ਜੀ ਵਿਚ) ਪ੍ਰਵੇਸ਼ ਕਰ ਕੇ ਗੁਰੂ-ਅਵਤਾਰ ਆ ਪ੍ਰਗਟ ਕੀਤਾ। ਕੋਟਿਕ—ਕ੍ਰੋੜਾਂ।

***ਅਰਥ :***

ਜਗਤ ਦੇ ਇਸ ਘੋਰ ਅੰਧਕਾਰ ਵਿਚ (ਗੁਰੂ-ਜੋਤੀ ਤੋਂ ਬਿਨਾ) ਕੋਈ ਹੋਰ (ਗਿਆਨ-ਚਾਨਣੇ ਦਾ ਸ੍ਰੋਤ) ਨਹੀਂ, (ਇਸ ਲਈ ਗੁਰੂ-ਜੋਤੀ ਨੇ ਗੁਰੂ ਅਰਜਨ ਦੇਵ ਜੀ ਵਿਚ) ਪ੍ਰਵੇਸ਼ ਕਰ ਕੇ ਗੁਰੂ-ਅਵਤਾਰ ਆ ਪ੍ਰਗਟ ਕੀਤਾ।

'ਮਥੁਰਾ' (ਮੁਹਰ-ਛਾਪ)—ਉਹਨਾਂ ਜੀਵਾਂ ਦੇ ਕੋਟਾਨ ਕੋਟਿ (ਕ੍ਰੋੜਾਂ ਹੀ) ਦੁਖ ਨਵਿਰਤ ਹੋ ਗਏ, ਜਿਨ੍ਹਾਂ ਨੇ (ਗੁਰੂ ਅਰਜਨ ਦੇਵ ਜੀ ਤੋਂ) ਅੰਮ੍ਰਿਤ-ਨਾਮ ਪਾਨ ਕੀਤਾ।

**ਇਹ ਪਧਤਿ ਤੇ ਮਤ ਚੂਕਹਿ ਰੇ ਮਨ,**
**ਭੇਦੁ ਬਿਭੇਦੁ ਨ ਜਾਨਿ ਬੀਅਉ ॥**
**ਪਰਤਛਿ ਰਿਦੈ ਗੁਰ ਅਰਜੁਨ ਕੈ,**
**ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥**

*ਉਚਾਰਣ :*

ਚੂਕਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਪਰਤਛਿ—'ਛ' ਦੀ ਧੁਨੀ ਦਾ ਉਚਾਰਣ ਬਲ-ਸਹਿਤ (ਪਰਤੱਛਿ ਵਾਂਗ)।

***ਪਦ ਅਰਥ :***

ਇਹ ਪਧਤਿ ਤੇ—ਇਸ ਪਧਤੀ (ਗੁਰਮਤਿ ਵਿਚਾਰ-ਧਾਰਾ) ਤੋਂ। ਮਤ ਚੂਕਹਿ—ਮਤਾਂ ਕਦੇ ਖੁੰਝ ਜਾਏਂ। ਭੇਦੁ ਬਿਭੇਦੁ—ਭਿੰਨ-ਭੇਦ। ਨ ਜਾਨਿ ਬੀਅਉ—ਹੋਰ ਕਿਸੇ ਕਿਸਮ ਦਾ ਨਾ ਜਾਣ। ਪਰਤਛਿ—ਪਰਤੱਖ ਤੌਰ 'ਤੇ। ਰਿਦੈ—ਹਿਰਦੇ ਵਿਚ।

***ਅਰਥ :***

ਹੇ ਮਨ! ਵੇਖੀਂ, ['ਗੁਰੁ ਪਰਮੇਸਰੁ ਏਕੋ ਜਾਣੁ'—ਪੰਨਾ ੮੬੪ ਦੀ] ਇਸ ਪਧਤੀ (ਗੁਰਮਤਿ ਵਿਚਾਰਧਾਰਾ) ਤੋਂ ਮਤਾਂ ਕਦੇ ਖੁੰਝ ਜਾਏਂ! (ਪਾਰਬ੍ਰਹਮ ਅਤੇ ਗੁਰੂ ਵਿਚ) ਹੋਰ ਕਿਸੇ ਕਿਸਮ ਦਾ ਭਿੰਨ-ਭੇਦ ਨਾ ਜਾਣ।

ਪੂਰਨ ਬ੍ਰਹਮ ਹਰੀ ਨੇ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਪਰਤੱਖ ਤੌਰ 'ਤੇ ਆ ਨਿਵਾਸ ਕੀਤਾ ਹੈ।੫।

**ਜਬ ਲਉ ਨਹੀ ਭਾਗ ਲਿਲਾਰ ਉਦੈ,**
**ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**
**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ,**
**ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥**

*ਉਚਾਰਣ :*

ਧਾਯਉ—ਉਚਾਰਣ 'ਧਾਇਅਉ'। ਪਛੁਤਾਯਉ—ਉਚਾਰਣ 'ਪਛੁਤਾਇਅਉ'। ਕਬਹੂ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਜਬ ਲਉ—ਜਦੋਂ ਤਕ। ਭਾਗ ਲਿਲਾਰ—ਮੱਥੇ ਦੇ ਭਾਗ। ਨਹੀ ਉਦੈ—ਜਾਗੇ ਨਹੀਂ ਸਨ। ਭ੍ਰਮਤੇ ਫਿਰਤੇ—ਭਟਕਦਿਆਂ ਫਿਰਦਿਆਂ। ਬਹੁ ਧਾਯਉ—(ਮਨ) ਬਹੁਤ ਦੌੜ-ਭਜ ਕਰਦਾ ਰਿਹਾ ਕਲਿ—ਕਲਜੁਗ ਦੇ। ਬੂਡਤ ਥੇ—ਡੁਬਦੇ ਜਾ ਰਹੇ ਸਾਂ। ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ—(ਨਿਗੁਰੇ ਹੋਣ ਕਾਰਨ) ਰੇ ਰੇ (ਨਿਰਾਦਰੀ) ਦਾ ਪਛਤਾਵਾ ਕਦੀ ਦੂਰ ਨਹੀਂ ਸੀ ਹੁੰਦਾ।

***ਅਰਥ :***

ਜਦੋਂ ਤਕ ਮੱਥੇ ਦੇ ਭਲੇ-ਭਾਗ ਜਾਗੇ ਨਹੀਂ ਸਨ ਤਦੋਂ ਤਕ (ਗੁਰੂ ਦੀ ਭਾਲ ਵਿਚ) ਭਟਕਦਿਆਂ ਫਿਰਦਿਆਂ (ਸਾਡਾ ਮਨ) ਬਹੁਤਾ ਦੌੜ-ਭਜ ਕਰਦਾ ਰਿਹਾ।

ਕਲਜੁਗ ਦੇ ਦੁਸ਼ਤ ਪ੍ਰਭਾਵ ਕਾਰਨ ਭਿਆਨਕ ਭਵ-ਸਾਗਰ ਵਿਚ ਡੁਬਦੇ ਜਾ ਰਹੇ ਸਾਂ, (ਭਵ-ਸਾਗਰ ਵਿਚ ਡੁਬਣਾ ਗੁਰੂ ਤੋਂ ਬਗ਼ੈਰ) ਕਦੀ ਮਿਟ ਨਹੀਂ ਸਕਦਾ। ਹੇ ਭਾਈ ! (ਨਿਗੁਰੇ ਹੋਣ ਦਾ) ਪਛਤਾਵਾ ਸਦਾ ਬਣਿਆ ਰਹਿੰਦਾ ਸੀ।

**ਤਤੁ ਬਿਚਾਰੁ ਯਹੈ ਮਥੁਰਾ,**
**ਜਗ ਤਾਰਨ ਕਉ ਅਵਤਾਰੁ ਬਨਾਯਉ ॥**
**ਜਪੵਉ ਜਿਨੑ ਅਰਜੁਨ ਦੇਵ ਗੁਰੂ,**
**ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥**

***ਉਚਾਰਣ :***

ਕਉ—ਉਚਾਰਣ 'ਕੌ'। ਬਨਾਯਉ—ਉਚਾਰਣ 'ਬਨਾਇਅਉ'। ਜਪੵਉ—ਉਚਾਰਣ 'ਜਪਿਅਉ'। ਆਯਉ—ਉਚਾਰਣ 'ਆਇਅਉ'।

***ਪਦ ਅਰਥ :***

ਤਤੁ ਬਿਚਾਰੁ—ਸਾਰ (ਸਿੱਟਾ)। ਯਹੈ—ਇਹ ਹੈ। ਸੰਕਟ ਜੋਨਿ ਗਰਭ—ਗਰਭ-ਜੂਨ ਦੇ ਸੰਕਟ।

***ਅਰਥ :***

'ਮਥੁਰਾ' (ਮੁਹਰ-ਛਾਪ)—ਤਤ-ਰੂਪ ਵਿਚਾਰ (ਸਾਰ ਸਿੱਟਾ) ਇਹ ਹੈ, ਜੀਵਾਂ ਨੂੰ (ਸੰਸਾਰ-ਸਾਗਰ ਤੋਂ) ਤਾਰਨ ਲਈ (ਕਰਤਾ ਪੁਰਖ ਨੇ ਗੁਰੂ ਅਰਜਨ ਦੇਵ

ਜੀ ਨੂੰ) ਗੁਰੂ-ਅਵਤਾਰ ਬਣਾਇਆ (ਥਾਪਿਆ) ਹੈ।

ਜਿਨ੍ਹਾਂ ਜਿਨ੍ਹਾਂ ਜੀਵਾਂ ਨੇ ਗੁਰੂ ਅਰਜਨ ਦੇਵ ਜੀ ਨੂੰ (ਗੋਬਿੰਦ ਰੂਪ ਜਾਣ ਕੇ) ਜਪਿਆ, ਫਿਰ ਉਹਨਾਂ ਨੂੰ ਗਰਭ-ਜੋਨ ਦੇ ਸੰਕਟ ਨਹੀਂ ਆਏ।੬।

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥**
**ਬਸਹਿ ਸੰਤ ਜਿਸੁ ਰਿਦੈ, ਦੁਖ ਦਾਰਿਦ੍ਰ ਨਿਵਾਰਨੁ ॥**

*ਉਚਾਰਣ :*

ਬਸਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ—ਹਰੀ ਜੀ ਕਲਜੁਗ ਵਿਚ ਹਰਿ-ਨਾਮ ਦੇ ਸਮੁੰਦਰ ਰੂਪ ਹੋ ਕੇ ਪ੍ਰਗਟ ਭਏ ਹੈਂ, ਪ੍ਰਗਟੇ ਹਨ। ਉਧਾਰਨੁ—(ਹਰਿ ਨਾਮ ਜੀਵਾਂ ਨੂੰ ਭਵ-ਸਾਗਰ ਤੋਂ) ਪਾਰ ਉਤਾਰਨਹਾਰ ਹੈ। ਬਸਹਿ ਸੰਤ ਜਿਸੁ ਰਿਦੈ—ਜਿਸ ਜਿਸ ਹਿਰਦੇ ਵਿਚ ਸਤ-ਸਰੂਪ ਹਰੀ ਜੀ (ਨਾਮ-ਰੂਪ ਹੋ ਕੇ) ਵਸ ਜਾਂਦੇ ਹਨ। ਸੰਤ—ਸਤਿ ਰੂਪ ਹਰੀ ਜੀ। ਨਿਵਾਰਨੁ—ਖ਼ਾਤਮਾ।

***ਅਰਥ :***

ਹਰੀ-ਪ੍ਰਭੂ ਜੀ ਕਲਜੁਗ ਵਿਚ (ਗੁਰੂ ਅਰਜਨ ਦੇਵ ਜੀ ਦੇ ਰੂਪ ਵਿਚ) ਹਰਿ-ਨਾਮ ਦੇ ਸਮੁੰਦਰ ਰੂਪ ਹੋ ਕੇ ਪ੍ਰਗਟੇ ਹਨ, ਜਿਹੜਾ ਹਰਿ ਨਾਮ ਜੀਵਾਂ ਨੂੰ (ਭਵ-ਸਾਗਰ ਤੋਂ) ਪਾਰ ਉਤਾਰਨਹਾਰ ਹੈ।

ਜਿਸ ਜਿਸ ਦੇ ਹਿਰਦੇ ਵਿਚ (ਸਤਿਗੁਰੂ ਜੀ ਦੀ ਕਿਰਪਾ ਦੁਆਰਾ) ਸਤਿ-ਸਰੂਪ ਹਰੀ-ਪ੍ਰਭੂ ਜੀ (ਨਾਮ-ਰੂਪ ਹੋ ਕੇ) ਵਸ ਜਾਂਦੇ ਹਨ, ਉਸ ਦੇ ਦੁਖਾਂ-ਦਲਿਦ੍ਰਾਂ ਦਾ ਨਿਵਾਰਣ ਹੋ ਜਾਂਦਾ ਹੈ, ਅਤੇ—

**ਨਿਰਮਲ ਭੇਖ ਅਪਾਰ, ਤਾਸੁ ਬਿਨੁ ਅਵਰੁ ਨ ਕੋਈ ॥**
**ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ ॥**

*ਉਚਾਰਣ :*

ਭਯਉ—ਉਚਾਰਣ 'ਭਇਅਉ'। ਤਿਹ—(ਪੜਨਾਂਉਂ) ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

ਤਾਸੁ.....ਨਿਰਮਲ ਭੇਖੰ ਅਪਾਰ.....ਬਿਨੁ (ਅਨਵੈਂ)—ਉਸ ਨਿਰਮਲ ਭੇਖ ਵਾਲੇ ਅਪਾਰ ਪ੍ਰਭੂ ਤੋਂ ਬਗ਼ੈਰ। ਤਾਸੁ ਬਿਨੁ—ਉਸ ਤੋਂ ਬਿਨਾ। ਮਨ ਬਚ ਜਿਨਿ ਜਾਣਿਅਉ—ਮਨ ਬਚਨ (ਕਰਮ) ਕਰਕੇ (ਇਕਾਗਰ-ਚਿਤ ਹੋ ਕੇ) ਜਿਸ ਨੇ ਹਰੀ ਨੂੰ ਜਾਣਿਆ ਹੈ। ਭਯਉ ਤਿਹ ਸਮਸਰਿ ਸੋਈ—ਉਹ (ਹਰੀ ਨਾਲ ਅਭੇਦ ਹੋ ਕੇ) ਉਸ ਵਰਗਾ ਹੀ ਹੋ ਗਿਆ।

***ਅਰਥ :***

ਤਿਸ ਨਿਰਮਲ ਭੇਖ ਵਾਲੇ ਪਾਰ-ਰਹਿਤ ਹਰੀ ਤੋਂ ਬਿਨਾ ਹੋਰ ਕੋਈ ਹੈ ਹੀ ਨਹੀਂ।

ਜਿਸ ਜਿਸ ਜੀਵ ਨੇ ਮਨ ਬਚਨ (ਕਰਮ) ਕਰਕੇ ਹਰੀ ਨੂੰ (ਗੁਰੂ-ਮਿਹਰ ਸਦਕਾ ਹਰਿ-ਨਾਮ ਦੁਆਰਾ) ਜਾਣ ਲਿਆ, ਉਹ (ਅੰਤਰ-ਆਤਮੇ ਉਸ ਨਾਲ ਅਭੇਦ ਹੋ ਕੇ) ਉਸ ਵਰਗਾ ਹੀ ਹੋ ਨਿਬੜਿਆ।

**ਧਰਨਿ ਗਗਨ ਨਵਖੰਡ ਮਹਿ,**
**ਜੋਤਿ ਸ੍ਵਰੂਪੀ ਰਹਿਓ ਭਰਿ॥**
**ਭਨਿ ਮਥੁਰਾ ਕਛੁ ਭੇਦੁ ਨਹੀ,**
**ਗੁਰੁ ਅਰਜੁਨੁ ਪਰਤਖ੍ਹ ਹਰਿ ॥੭॥**

*ਉਚਾਰਣ :*

ਸ੍ਵਰੂਪੀ—ਉਚਾਰਣ 'ਸੁਅਰੂਪੀ'। ਪਰਤਖ੍ਹ—ਉਚਾਰਣ 'ਪਰਤੱਖਿਅ'।

***ਪਦ ਅਰਥ :***

ਧਰਨਿ—ਧਰਤੀ। ਨਵਖੰਡ ਮਹਿ—ਨੌਂ ਖੰਡਾਂ ਵਿਚ। ਜੋਤਿ ਸ੍ਵਰੂਪੀ—ਜੋਤਿ ਸਰੂਪੀ ਵਾਹਿਗੁਰੂ। ਰਹਿਓ ਭਰਿ—ਭਰਪੂਰ ਹੋ ਰਿਹਾ ਹੈ। ਭਨਿ ਮਥੁਰਾ—ਮਥੁਰਾ ਭੱਟ ਕਥਨ ਕਰਦਾ ਹੈ।

***ਅਰਥ :***

ਭੱਟ ਮਥੁਰਾ ਕਥਨ ਕਰਦਾ ਹੈ (ਹਰਿ-ਨਾਮ ਦੀ ਬਰਕਤਿ ਨਾਲ ਜੋਤਿ-ਸਰੂਪੀ ਵਾਹਿਗੁਰੂ ਨੂੰ ਮਨ ਬਚ ਕਰਮ ਕਰਕੇ ਜਾਣ ਲੈਣ ਅਤੇ ਅੰਤਰ-ਆਤਮੇ ਉਸ ਨਾਲ ਅਭੇਦ ਹੋ ਜਾਣ ਸਦਕਾ) ਗੁਰੂ ਅਰਜਨ ਦੇਵ ਪਾਤਿਸ਼ਾਹ

ਪਰਤੱਖ ਤੌਰ 'ਤੇ ਉਸ ਹਰੀ ਦਾ ਪਰਤੱਖ-ਸਰੂਪ ਹੋ ਨਿਬੜਿਆ ਹੈ; ਜੋ (ਹਰੀ) ਧਰਤੀ, ਅਕਾਸ਼ ਅਤੇ ਨੌਂ ਖੰਡਾਂ ਵਿਖੇ ਭਰਪੂਰ (ਵਿਆਪਕ) ਹੋ ਰਿਹਾ ਹੈ। ਸੋ, ਬ੍ਰਹਮ-ਜੋਤਿ ਅਤੇ ਗੁਰੂ-ਜੋਤਿ ਵਿਚ ਕੋਈ ਭਿੰਨ-ਭੇਦ ਨਹੀਂ।੭।

[*ਨੋਟ :* ਇਥੇ ਸ੍ਰੀ ਮਥੁਰਾ ਭੱਟ ਜੀ ਦੇ ਉਚਾਰਨ ਕੀਤੇ ੭ ਸਵਈਏ ਪੂਰੇ ਹੋ ਕੇ ਜੋੜ ੧੯ ਹੋ ਗਿਆ ਹੈ। ਅੱਗੇ ਸ੍ਰੀ 'ਹਰਿਬੰਸ' ਜੀ ਭੱਟ ਦੇ ਦੋ ਸਵਈਏ ਹਨ।]

**ਅਜੈ ਗੰਗ ਜਲੁ ਅਟਲੁ, ਸਿਖ ਸੰਗਤਿ ਸਭ ਨਾਵੈ ॥**
**ਨਿਤ ਪੁਰਾਣ ਬਾਚੀਅਹਿ, ਬੇਦ ਬ੍ਰਹਮਾ ਮੁਖਿ ਗਾਵੈ ॥**

*ਉਚਾਰਣ :*

ਅਜੈ—ਅ-ਜੈ। ਅਟਲੁ—ਉਚਾਰਣ 'ਅ+ਟਲੁ'। ਨਾਵੈ—'ਨਾ' ਉਚਾਰਣ ਭਾਰ-ਸਹਿਤ। ਬਾਚੀਅਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

ਅਜੈ—ਅਜਿਤ। ਅਟਲੁ—ਸਦਾ-ਥਿਰ। ਅਜੈ ਗੰਗ-ਜਲੁ ਅਟਲੁ—ਅਜਿਤ ਵਾਹਿਗੁਰੂ ਦਾ, ਜੀਵ ਨੂੰ ਸਦਾ-ਥਿਰ ਕਰਨ ਵਾਲਾ ਨਾਮ ਰੂਪੀ ਗੰਗਾ-ਜਲ ਹੈ। ਸਿਖ ਸੰਗਤਿ ਸਭ—ਸਾਰੀ ਸਿਖ-ਸੰਗਤਿ। ਨਾਵੈ—ਆਤਮ-ਇਸ਼ਨਾਨ ਕਰਦੀ ਹੈ। ਨਿਤ ਪੁਰਾਣ ਬਾਚੀਅਹਿ—ਨਿਤਾਪ੍ਰਿਤਿ ਪੁਰਾਣ ਵੀਚਾਰੇ ਜਾਂਦੇ ਹਨ। ਮੁਖਿ—ਮੂੰਹ ਤੋਂ, ਮੂੰਹੋਂ।

***ਅਰਥ :***

(ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ) ਅਜਿਤ ਕਰਤਾ ਪੁਰਖ ਦਾ ਜੀਵਾਂ ਨੂੰ ਅਟੱਲ ਕਰਨ ਵਾਲਾ ਨਾਮ-ਰੂਪੀ ਗੰਗਾ-ਜਲ ਪ੍ਰਵਾਹ ਰੂਪ ਵਿਚ ਵਹਿ ਰਿਹਾ ਹੈ, [ਨਾਮ-ਜਲ ਦੀ ਗੰਗਾ ਗੁਰ-ਦਰਬਾਰ ਵਿਚ ਸਦਾ ਵਹਿੰਦੀ ਰਹਿੰਦੀ ਹੈ] ਜਿਸ ਵਿਚ ਸਮੂਹ ਸਿਖ-ਸੰਗਤਿ ਆਤਮ-ਇਸ਼ਨਾਨ ਕਰਦੀ ਰਹਿੰਦੀ ਹੈ। ('ਗੰਗਾ ਜਲੁ ਗੁਰ ਗੋਬਿੰਦ ਨਾਮ'—ਪੰਨਾ ੧੧੩੭)।

(ਜਿਥੇ ਮਾਤ-ਲੋਕ ਵਿਚ ਸਿਖ-ਸੰਗਤਿ ਵਲੋਂ ਗੁਰ-ਪਰਮੇਸ਼ਰ ਦੀ ਗੁਰਬਾਣੀ ਰਾਹੀਂ ਸਿਫ਼ਤਿ-ਸਾਲਾਹ ਕੀਤੀ ਜਾਂਦੀ ਹੈ, ਓਥੇ ਦੇਵ-ਲੋਕ ਵਿਚ ਦੇਵਤਿਆਂ ਵਲੋਂ ਵੀ ਆਪੋ ਆਪਣੇ ਢੰਗ ਨਾਲ ਗੁਰ-ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕੀਤੀ ਜਾਂਦੀ ਹੈ, ਓਹਨਾਂ ਵਲੋਂ) ਨਿਤਾਪ੍ਰਿਤਿ ਪੁਰਾਣ ਵੀਚਾਰੇ ਜਾਂਦੇ ਹਨ, ਬ੍ਰਹਮਾ ਮੂੰਹੋਂ ਵੇਦ-ਪਾਠ ਕਰਦਾ ਹੈ।

**ਅਜੈ ਚਵਰੁ ਸਿਰਿ ਢੁਲੈ, ਨਾਮੁ ਅੰਮ੍ਰਿਤੁ ਮੁਖਿ ਲੀਅਉ ॥**
**ਗੁਰ ਅਰਜੁਨ ਸਿਰਿ ਛਤ੍ਰੁ, ਆਪਿ ਪਰਮੇਸਰਿ ਦੀਅਉ ॥**

*ਉਚਾਰਣ :*

ਅਜੈ—ਉਚਾਰਣ 'ਅ-ਜੈ'।

***ਪਦ ਅਰਥ :***

ਅਜੈ—ਅਜਿਤ ਵਾਹਿਗੁਰੂ ਦਾ। ਅਜੈ ਚਵਰੁ—ਰੱਬੀ ਚਵਰ। ਸਿਰਿ ਢੁਲੈ—ਸਿਰ ਉਤੇ ਝੁਲਦਾ ਹੈ। ਮੁਖਿ ਲੀਅਉ—ਮੁਖ ਵਿਚ ਵਸਾਇਆ ਹੋਇਆ ਹੈ, ਧਾਰਨ ਕੀਤਾ ਹੋਇਆ ਹੈ।

***ਅਰਥ :***

(ਗੁਰੂ ਅਰਜਨ ਦੇਵ ਜੀ ਦੇ) ਸਿਰ ਉਤੇ ਰੱਬੀ-ਚਵਰ ਝੁਲਦਾ ਹੈ; ਆਪ ਨੇ ਮੁਖਾਰਬਿੰਦ ਵਿਚ ਸਦਾ ਅੰਮ੍ਰਿਤ-ਨਾਮ ਹੀ ਧਾਰਨ ਕੀਤਾ ਹੋਇਆ ਹੈ।

(ਜਗਤ ਦੇ ਸਮੂਹ ਜੀਵਾਂ ਦੇ ਉੱਧਾਰ ਲਈ) ਗੁਰੂ ਅਰਜਨ (ਦੇਵ ਜੀ) ਦੇ ਸਿਰ ਉਤੇ ਗੁਰਤਾ ਦਾ ਛਤ੍ਰ ਪਾਰਬ੍ਰਹਮ ਪਰਮੇਸ਼ਰ ਨੇ ਆਪ (ਖ਼ੁਦ) ਦਿਤਾ ਹੋਇਆ ਹੈ।

**ਮਿਲਿ ਨਾਨਕ ਅੰਗਦ ਅਮਰ ਗੁਰੁ,**
**ਗੁਰੁ ਰਾਮਦਾਸੁ ਹਰਿ ਪਹਿ ਗਯਉ ॥**
**ਹਰਿਬੰਸ ਜਗਤਿ ਜਸੁ ਸੰਚਰ੍ਉ,**
**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥**

*ਉਚਾਰਣ :*

ਗਯਉ—ਉਚਾਰਣ 'ਗਇਅਉ'। ਸੰਚਰ੍ਉ—ਉਚਾਰਣ 'ਸੰਚਰਿਅਉ'। ਮੁਯਉ—ਉਚਾਰਣ 'ਮੁਇਅਉ'।

***ਪਦ ਅਰਥ :***

ਮਿਲਿ ਨਾਨਕ ਅੰਗਦ ਅਮਰ ਗੁਰੁ—ਗੁਰੂ ਨਾਨਕ (ਦੇਵ ਜੀ), ਗੁਰੂ ਅੰਗਦ (ਦੇਵ ਜੀ) ਅਤੇ ਗੁਰੂ ਅਮਰ (ਦਾਸ ਜੀ) ਵਾਂਗ (ਬ੍ਰਹਮ-ਜੋਤਿ ਵਿਚ) ਮਿਲ ਕੇ। ਜਗਤਿ ਜਸੁ ਸੰਚਰ੍ਉ—ਗੁਰੂ-ਜਸ ਜਗਤ ਵਿਚ ਪਸਰਿਆ ਪਿਆ ਹੈ।

***ਅਰਥ :***

ਗੁਰੂ ਨਾਨਕ (ਦੇਵ ਜੀ), ਗੁਰੂ ਅੰਗਦ (ਦੇਵ ਜੀ) ਅਤੇ ਗੁਰੂ ਅਮਰ (ਦਾਸ ਜੀ) ਵਾਂਗ (ਬ੍ਰਹਮ-ਜੋਤਿ ਵਿਚ) ਮਿਲ ਕੇ ਗੁਰੂ ਰਾਮਦਾਸ ਪਾਤਿਸ਼ਾਹ ਹਰੀ-ਪ੍ਰਭੂ ਪਾਸ ਗਿਆ।

'ਹਰਿਬੰਸ' (ਮੁਹਰ-ਛਾਪ)—ਗੁਰੂ-ਜਸ (ਨਿਰੰਤਰ) ਸੰਸਾਰ ਉਤੇ ਪਸਰਿਆ ਪਿਆ ਹੈ; ਕੌਣ ਆਖ ਸਕਦਾ ਹੈ ਕਿ ਸ੍ਰੀ ਗੁਰੂ (ਰਾਮਦਾਸ ਪਾਤਿਸ਼ਾਹ ਜੀ) ਚਲਾਣਾ ਕਰ ਗਿਆ ਹੈ ? ।੧।

**ਦੇਵਪੁਰੀ ਮਹਿ ਗਯਉ, ਆਪਿ ਪਰਮੇਸ੍ਵਰ ਭਾਯਉ ॥**
**ਹਰਿ ਸਿੰਘਾਸਣੁ ਦੀਅਉ, ਸਿਰੀ ਗੁਰੁ ਤਹ ਬੈਠਾਯਉ ॥**

*ਉਚਾਰਣ :*

ਗਯਉ, ਭਾਯਉ—ਉਚਾਰਣ 'ਗਇਅਉ', 'ਭਾਇਅਉ'। ਤਹ—'ਹ' ਮੁਕਤਾ ਹੈ, ਇਸ ਦਾ ਉਚਾਰਣ 'ਹਿ' ਠੀਕ ਨਹੀਂ। ਬੈਠਾਯਉ—ਉਚਾਰਣ 'ਬੈਠਾਇਅਉ'।

***ਪਦ ਅਰਥ :***

ਦੇਵਪੁਰੀ ਮਹਿ—ਗੁਰਦੇਵ-ਪੁਰੀ, ਸਚਖੰਡ ਵਿਚ। ਗਯਉ—ਪਿਆਨਾ ਕਰ ਗਿਆ।

***ਅਰਥ :***

(ਗੁਰੂ ਰਾਮਦਾਸ ਪਾਤਿਸ਼ਾਹ) ਗੁਰਦੇਵ-ਪੁਰੀ (ਸਚਖੰਡ) ਵਿਚ ਪਿਆਨਾ ਕਰ ਗਿਆ, ਆਪ ਜੀ ਅੰਦਰ ਪਰਮੇਸ਼ਰ ਦਾ ਭਾਣਾ ਮਿੱਠਾ ਲਗਾ। [ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥੨॥ ਪੰਨਾ ੯੨੩]

ਹਰੀ (ਪਰਮੇਸ਼ਰ) ਨੇ ਆਪਣਾ ਦਿਬ-ਜੋਤੀ ਸਿੰਘਾਸਣ ਦਿਤਾ ਅਤੇ ਸ੍ਰੀ ਗੁਰੂ (ਰਾਮਦਾਸ ਜੀ) ਨੂੰ ਓਥੇ ਬਿਰਾਜਮਾਨ ਕੀਤਾ।

**ਰਹਸੁ ਕੀਅਉ ਸੁਰ ਦੇਵ, ਤੋਹਿ ਜਸੁ ਜਯ ਜਯ ਜੰਪਹਿ ॥**
**ਅਸੁਰ ਗਏ ਤੇ ਭਾਗਿ, ਪਾਪ ਤਿਨ੍ ਭੀਤਰਿ ਕੰਪਹਿ ॥**

*ਉਚਾਰਣ :*

ਜਯ ਜਯ—ਉਚਾਰਣ 'ਜਇ ਜਇ'। ਜੰਪਹਿ, ਕੰਪਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਰਹਸੁ-'ਸ' ਦੀ ਧੁਨੀ ਦਾ ਉਚਾਰਣ ਦੁੱਤ ਕਰਕੇ (ਰਹੱਸੁ)।

***ਪਦ ਅਰਥ :***

ਰਹਸੁ ਕੀਅਉ—ਅਨੰਦ-ਮੰਗਲਾਚਾਰ ਕੀਤਾ। ਸੁਰ ਦੇਵ—ਦੇਵ-ਮੰਡਲ ਦੇ ਦੇਵਤਿਆਂ ਨੇ। ਜੰਪਹਿ-ਉਚਾਰਦੇ ਹਨ। ਅਸੁਰ--ਦੈਂਤ-ਬਿਰਤੀ ਵਾਲੇ ਪਾਪੀ। ਗਏ ਤੇ ਭਾਗਿ—ਉਹ ਭਜ ਗਏ। ਪਾਪ ਤਿਨ੍ ਭੀਤਰਿ ਕੰਪਹਿ—ਤਿਨ੍ਹਾਂ ਦੇ ਅੰਦਰਲੇ ਪਾਪ ਕੰਬਦੇ ਹਨ।

***ਅਰਥ :***

(ਪਰਮੇਸ਼ਰ ਦੇ ਦਿਬ-ਦੁਆਰੇ ਉਤੇ, ਸਤਿਗੁਰੂ ਦਾ ਪਰਮੇਸ਼ਰ ਵਲੋਂ ਸਨਮਾਨ ਹੁੰਦਾ ਵੇਖ ਕੇ) ਦੇਵ-ਮੰਡਲ ਦੇ ਦੇਵਤਿਆਂ ਨੇ ਅਨੰਦ-ਮੰਗਲਾਚਾਰ ਕੀਤਾ। ਸਾਰੇ ਦੈਵੀ ਗੁਣਾਂ ਵਾਲੇ ਦੇਵਤੇ 'ਤੇਰੀ ਜੈ ਹੋਵੇ' 'ਤੇਰੀ ਜੈ ਹੋਵੇ' ਬੋਲ ਕੇ (ਨਿਰੰਤਰ ਗੁਰ ਰਾਮਦਾਸ ਜੀ ਦਾ) ਜਸ ਕਰਦੇ ਹਨ।

ਆਸੁਰੀ ਸੰਪਦਾ ਵਾਲੇ ਲੋਕ (ਸਤਿਗੁਰੂ ਜੀ ਦਾ ਤੇਜ-ਪ੍ਰਤਾਪ ਵਰਤਦਾ ਦੇਖ ਕੇ ਛਹਿ ਗਏ) ਅਤੇ ਆਪਣੀ ਆਪਣੀ ਸਫ਼ਾ ਵਲ੍ਹੇਟ ਕੇ ਨਸ ਗਏ, ਕਿਉਂਜੁ ਉਹਨਾਂ (ਅਜਿਹੇ ਰਾਖਸ਼-ਬੁਧੀ ਵਾਲੇ ਲੋਕਾਂ) ਅੰਦਰ ਆਪਣੇ ਅੰਦਰਲੇ ਪਾਪ ਹੀ ਕੰਬਦੇ ਹਨ।

**ਕਾਟੇ ਸੁ ਪਾਪ ਤਿਨ੍ ਨਰਹੁ ਕੇ,**
**ਗੁਰੁ ਰਾਮਦਾਸੁ ਜਿਨ੍ ਪਾਇਯਉ ॥**
**ਛਤ੍ਰੁ ਸਿੰਘਾਸਨੁ ਪਿਰਥਮੀ,**
**ਗੁਰ ਅਰਜੁਨ ਕਉ ਦੇ ਆਇਅਉ** ॥੨॥੨੧॥੯॥੧੧॥੧੦॥੧੦॥੨੨॥੬੦॥੧੪੩॥

*ਉਚਾਰਨ :*

ਨਰਹੁ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਪਾਇਯਉ--ਉਚਾਰਣ 'ਪਾਇਅਉ'। ਕਉ—ਉਚਾਰਣ 'ਕੌ'।

***ਪਦ ਅਰਥ :***

ਤਿਨ੍ ਨਰਹੁ ਕੇ—ਉਹਨਾਂ ਜੀਵਾਂ ਦੇ। ਜਿਨ੍ ਪਾਇਯਉ—ਜਿਨ੍ਹਾਂ ਜੀਵਾਂ ਗੁਰੂ ਧਾਰਨ ਕੀਤਾ। ਛਤ੍ਰੁ ਸਿੰਘਾਸਨੁ—ਪ੍ਰਿਥਵੀ ਦਾ ਗੁਰਤਾ-ਛਤ੍ਰ ਅਤੇ ਗੁਰਤਾ-ਸਿੰਘਾਸਣ। ਗੁਰ ਅਰਜੁਨ ਕਉ ਦੇ ਆਇਅਉ—ਗੁਰੂ ਅਰਜਨ ਦੇਵ ਜੀ ਨੂੰ ਸੌਂਪ ਕੇ (ਸਚਖੰਡ ਵਿਚ) ਆ ਪਰਵੇਸ਼ ਕੀਤਾ।

***ਅਰਥ :***

ਜਿਨ੍ਹਾਂ ਜਿਨ੍ਹਾਂ ਜੀਵਾਂ ਨੇ ਗੁਰੂ ਰਾਮਦਾਸ ਪਾਤਿਸ਼ਾਹ ਜੀ ਨੂੰ ਗੁਰੂ ਧਾਰਨ ਕੀਤਾ, ਉਹਨਾਂ ਸਾਰੇ ਜੀਵਾਂ ਦੇ ਪਾਪ ਕਟੇ ਗਏ।

(ਗੁਰੂ ਰਾਮਦਾਸ ਜੀ ਨੇ) ਪ੍ਰਿਥਵੀ-ਮੰਡਲ (ਮਾਤ-ਲੋਕ) ਦਾ ਗੁਰਤਾ-ਛਤ੍ਰ ਅਤੇ ਗੁਰਤਾ-ਸਿੰਘਾਸਣ, ਗੁਰੂ ਅਰਜਨ ਦੇਵ ਜੀ ਨੂੰ ਸੌਂਪ ਕੇ (ਸਚ-ਖੰਡ ਵਿਚ) ਆ ਪਰਵੇਸ਼ ਕੀਤਾ।੨।੨੧।੯।੧੧।੧੦।੧੦।੨੨।੬੦।੧੪੩।

***ਨੋਟ :*** (੧) ਇਥੇ ਸ੍ਰੀ ਹਰਿਬੰਸ ਭੱਟ ਜੀ ਦੇ ਉਚਾਰਨ ਕੀਤੇ ਦੋ ਸਵਈਏ ਪੂਰੇ ਹੁੰਦੇ ਹਨ। ਗੁਰੂ ਅਰਜਨ ਦੇਵ ਜੀ ਦੀ ਉਸਤਤਿ ਵਿਚ ਉਚਾਰੇ ਗਏ ਭੱਟ ਕਲ੍ਯ ਸਹਾਰ ਦੇ ੯ ਸਵਈਏ ਅਤੇ ੩ ਸੋਰਠੇ, ਭੱਟ ਮਥੁਰਾ ਦੇ ੭ ਸਵਈਏ ਅਤੇ ਭੱਟ ਹਰਿਬੰਸ ਦੇ ੨ ਸਵਈਏ ਮਿਲਾ ਕੇ ਜੋੜ ੨੧ ਹੋ ਗਿਆ ਹੈ।

(੨) ਪਿਛੇ ਆ ਚੁਕੇ ਸ੍ਰੀ ਮੁਖਵਾਕ ਸਵੱਈਏ ਅਤੇ ਭੱਟਾਂ ਦੇ ਸਵੱਈਆਂ ਦਾ ਵੇਰਵਾ ਇਉਂ ਹੈ :

| | |
|---|---|
| ਸ੍ਰੀ ਮੁਖ ਵਾਕ ਸਵਈਏ | ੯ |
| ਸ੍ਰੀ ਮੁਖ ਵਾਕ ਸਵਈਏ | ੧੧ |
| ਸਵਈਏ ਮਹਲੇ ਪਹਿਲੇ ਕੇ | ੧੦ |
| ਸਵਈਏ ਮਹਲੇ ਦੂਜੇ ਕੇ | ੧੦ |
| ਸਵਈਏ ਮਹਲੇ ਤੀਜੇ ਕੇ | ੨੨ |
| ਸਵਈਏ ਮਹਲੇ ਚਉਥੇ ਕੇ | ੬੦ |
| ਸਵਈਏ ਮਹਲੇ ਪੰਜਵੇ ਕੇ | ੨੧ |
| ਕੁਲ ਜੁਮਲਾ | ੧੪੩ |

# ਨਾਵਾਂ ਥਾਵਾਂ ਦਾ ਬਿਉਰਾ

ਸ੍ਰੀ ਮੁਖਬਾਕ੍ ਸਵਯੇ ਅਤੇ ਭੱਟਾਂ ਦੇ ਸਵਈਆਂ ਵਿਚ ਹੇਠ ਲਿਖੇ ਇਤਿਹਾਸਕ, ਮਿਥਿਹਾਥਕ ਨਾਵਾਂ ਥਾਵਾਂ ਦਾ ਵਰਣਨ ਮਿਲਦਾ ਹੈ। ਇਨ੍ਹਾਂ ਬਾਰੇ ਭਾਈ ਕ੍ਹਾਨ੍ਹ ਸਿੰਘ ਜੀ ਨਾਭਾ ਰਚਿਤ *ਮਹਾਨ ਕੋਸ਼* (ਚੌਥੀ ਛਾਪ ੧੯੮੧) ਵਿਚ ਜੋ ਬਿਉਰਾ ਦਿਤਾ ਹੋਇਆ ਹੈ, ਉਹ ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਦਿਤਾ ਜਾਂਦਾ ਹੈ :

## ੧. *ਉਗ੍ਰਸੈਣ*

**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥੭॥**

*(ਸਵਈਏ ਮਹਲੇ ਪਹਿਲੇ ਕੇ, ਪੰਨਾ ੧੩੯੦)*

ਉਗ੍ਰਸੈਣ—ਉਗ੍ਰ (ਜ਼ੋਰਾਵਰ) ਹੈ ਜਿਸ ਦੀ ਸੈਨਾ (ਫ਼ੌਜ)। ਪਵਨ ਰੇਖਾ (ਅਥਵਾ ਕਾਸ਼ਜਾ) ਦੇ ਪੇਟ ਤੋਂ ਆਹੁਕ ਦਾ ਪੁੱਤ੍ਰ, ਜੋ ਕਰਣੀ ਦਾ ਪਤਿ, ਕੰਸ ਦਾ ਪਿਤਾ, ਕ੍ਰਿਸ਼ਨ ਜੀ ਦਾ ਨਾਨਾ, ਦੇਵਕ ਦਾ ਵੱਡਾ ਭਾਈ ਅਤੇ ਦੇਵਕੀ ਦਾ ਤਾਇਆ ਸੀ। ਉਗ੍ਰਸੈਨ ਨੇ ਆਪਣੀ ਭਤੀਜੀ ਪੁਤ੍ਰੀ ਕਰਕੇ ਪਾਲੀ ਸੀ, ਇਸ ਲਈ ਦੇਵਕੀ ਉਗ੍ਰਸੈਨ ਦੀ ਪੁਤ੍ਰੀ ਕਰਕੇ ਪ੍ਰਸਿੱਧ ਹੋਈ।

ਉਗ੍ਰਸੈਨ ਨੇ ਮਥੁਰਾ ਦਾ ਰਾਜ ਬਹੁਤ ਉੱਤਮ ਰੀਤਿ ਨਾਲ ਕੀਤਾ, ਪਰ ਇਸ ਦੇ ਦੁਸ਼ਟ ਪੁਤ੍ਰ ਕੰਸ ਨੇ ਪਿਤਾ ਨੂੰ ਗੱਦੀਓਂ ਲਾਹ ਕੇ ਆਪ ਰਾਜ ਸੰਭਾਲ ਲਿਆ। ਕ੍ਰਿਸ਼ਨ ਜੀ ਨੇ ਆਪਣੇ ਮਾਮਾ ਕੰਸ ਨੂੰ ਮਾਰ ਕੇ ਨਾਨਾ ਉਗ੍ਰਸੈਨ ਨੂੰ ਮੁੜ ਮਥੁਰਾ ਦੀ ਗੱਦੀ ਉਤੇ ਬੈਠਾਇਆ। ਇਹ ਕਰਤਾਰ ਦਾ ਭਗਤ ਅਤੇ-ਉਪਕਾਰੀ ਸਜਨ ਸੀ। *(ਮਹਾਨ ਕੋਸ਼, ਪੰਨਾ ੩)*

## ੨. *ਉਧੌ*

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥੪॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ. ਪੰਨਾ ੧੩੮੯)*

**ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ॥੩॥**

*(ਸਵਈਏ ਮ: ੧ ਕੇ, ਭੱਟ ਕਲ੍ਯ, ਪੰਨਾ ੧੩੯੩)*

ਉਧੌ—ਦੇਖੋ : ਉਧਉ ਅਤੇ ਊਧਵ।

ਊਧਵ—ਦੇਵਭਾਗ ਯਾਦਵ ਦਾ ਪੁਤ੍ਰ ਜੋ ਕ੍ਰਿਸ਼ਨ ਜੀ ਦਾ ਚਾਚਾ ਅਤੇ ਮਿਤ੍ਰ ਸੀ। ਇਹ ਦ੍ਵਾਰਿਕਾ (ਦ੍ਵਾਰਾਵਤੀ) ਤੋਂ ਕ੍ਰਿਸ਼ਨ ਜੀ ਦੇ ਸੁਨੇਹੇ ਲੈ ਕੇ ਵਿੰਦ੍ਰਾਵਨ (ਬ੍ਰਿੰਦਾਬਨ) ਦੀਆਂ ਗੋਪੀਆਂ ਪਾਸ ਗਿਆ ਸੀ।

*(ਮਹਾਨ ਕੋਸ਼, ਪੰਨਾ ੨੦)*

## ੩. ਅਕ੍ਰੂਰ

**ਉਧੌ 'ਅਕ੍ਰੂਰੁ' ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ॥੪॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

**ਉਧਉ 'ਅਕ੍ਰੂਰੁ' ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ॥੩॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

ਅਕ੍ਰੂਰ—ਯਾਦਵ-ਵੰਸ਼ੀ ਕ੍ਰਿਸ਼ਨ ਜੀ ਦਾ ਚਾਚਾ, ਜੋ ਸ੍ਵਫਲਕ ਦਾ ਪੁਤ੍ਰ ਗਾਂਦਿਨੀ ਦੇ ਉਦਰੋਂ ਸੀ। ਇਹ ਕ੍ਰਿਸ਼ਨ ਜੀ ਅਤੇ ਬਲਰਾਮ ਨੂੰ ਕੰਸ ਵਲੋਂ ਜੱਗ ਦਾ ਨਿਉਂਦਾ ਦੇ ਕੇ ਗੋਕੁਲ ਤੋਂ ਮਥੁਰਾ ਲੈ ਗਿਆ ਸੀ, ਜਿਥੇ ਕ੍ਰਿਸ਼ਨ ਜੀ ਨੇ ਆਪਣੀ ਵੀਰਤਾ ਨਾਲ ਕੰਸ ਨੂੰ ਮਾਰ ਕੇ ਆਪਣੇ ਨਾਨਾ ਉਗ੍ਰਸੈਨ ਨੂੰ ਰਾਜ-ਸਿੰਘਾਸਨ ਪਰ ਬੈਠਾਇਆ। *(ਮਹਾਨ ਕੋਸ਼, ਪੰਨਾ ੩੭)*

## ੪. ਅੰਗਰੈ

**ਦੁਰਬਾ ਪਰੂਰਉ 'ਅੰਗਰੈ' ਗੁਰ ਨਾਨਕ ਜਸੁ ਗਾਇਓ॥੧੦॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਅੰਗਰੈ—ਅੰਗਿਰਾ ਰਿਖੀ, ਦੇਖੋ : ਅੰਗਿਰਾ।

ਅੰਗਿਰਾ—ਅੰਗਿਰਸੁ। ਰਿਗ ਵੇਦ ਦੇ ਕਈ ਮੰਤ੍ਰਾਂ ਦਾ ਕਰਤਾ, ਜੋ ਸੱਤ ਵੱਡੇ ਰਿਖੀਆਂ ਅਤੇ ਦਸ ਪ੍ਰਜਾਪਤੀਆਂ ਵਿਚੋਂ ਹੈ। ਇਸ ਨੂੰ ਦੇਵਤਿਆਂ ਦਾ ਪਰੋਹਿਤ ਅਤੇ ਆਹੁਤਿ ਦਾ ਦੇਵਤਾ ਵੀ ਮੰਨਦੇ ਹਨ। ਕਈ ਕਹਿੰਦੇ ਹਨ ਕਿ ਅੰਗਿਰਾ ਉਰੂ ਅਤੇ ਆਗਨੇਯੀ ਦੀ ਸੰਤਾਨ ਹੈ। ਇਕ ਥਾਂ ਉਤੇ ਲਿਖਿਆ ਹੈ ਕਿ ਇਹ ਬ੍ਰਹਮਾ ਦੇ ਮੂੰਹ ਵਿਚੋਂ ਪੈਦਾ ਹੋਇਆ ਸੀ।

ਮਹਾਭਾਰਤ ਦੇ ਵਨ-ਪਰਵ ਵਿਚ ਲਿਖਿਆ ਹੈ ਕਿ ਅੰਗਿਰਾ ਅਗਨਿ ਦਾ ਪੁਤ੍ਰ ਹੋਇਆ। *(ਮਹਾਨ ਕੋਸ਼, ਪੰਨਾ ੧੧੨)*

## ੫. ਅਟਲ ਮੰਡਲਵੈ

**ਗਾਵੈ ਗੁਣ ਧੋਮੁ 'ਅਟਲ ਮੰਡਲਵੈ' ਭਗਤਿ ਭਾਇ ਰਸੁ ਜਾਣਿਓ ॥੩॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

ਅਚਲ ਮੰਡਲ ਵਾਲਾ ਧ੍ਰੂਅ ਭਗਤ। ਦੇਖੋ : ਧ੍ਰੂ। *(ਮਹਾਨ ਕੋਸ਼, ਪੰਨਾ ੪੯)*

## ੬. ਅੰਬਰੀਕ

**ਚਵਰਾਸੀਹ ਸਿਧ ਬੁਧ ਜਿਤੁ ਰਾਤੇ 'ਅੰਬਰੀਕ' ਭਵਜਲੁ ਤਰਿਆ ॥੩॥**

*(ਸਵਈਏ ਮ : ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**'ਅੰਮਰੀਕਿ' ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥੪॥੧੩॥**

*(ਸ੍ਰੀ ਜਾਲਪ, ਪੰਨਾ ੧੩੯੪)*

**'ਅੰਬਰੀਕੁ' ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥੩॥**

*(ਸ੍ਰੀ ਬਲ੍ਯ, ਪੰਨਾ ੧੪੦੫)*

ਅੰਬਰੀਕ—ਵਾਲਮੀਕਿ ਰਾਮਾਇਣ ਅਨੁਸਾਰ ਪ੍ਰਸ਼ੁਸ਼੍ਰਕ ਦਾ ਪੁਤ੍ਰ ਅਯੋਧਯਾਪਤਿ ਸੂਰਯ ਵੰਸ਼ੀ ਰਾਜਾ, ਜੋ ਇਕਾਕ ਤੋਂ ੨੯ਵੀਂ ਪੀੜ੍ਹੀ ਸੀ। ਇਸ ਦੀ ਰਖਯਾ ਕਰਨ ਲਈ ਵਿਸ਼ਨੂੰ ਦੇ ਸੁਦਰਸ਼ਨ ਚਕ੍ਰ ਨੇ ਦੁਰਵਾਸਾ ਰਿਖੀ ਦਾ ਪਿੱਛਾ ਕੀਤਾ ਸੀ, ਇਸ ਦੀ ਕਥਾ ਇਉਂ ਹੈ :

ਕੱਤਕ ਦੀ ਦ੍ਵਾਦਸ਼ੀ ਨੂੰ ਰਾਜਾ ਅੰਬਰੀਕ ਏਕਾਦਸ਼ੀ ਦਾ ਵ੍ਰਤ ਉਪਾਰਣ ਨੂੰ ਤਿਆਰ ਸੀ, ਇਤਨੇ ਵਿਚ ਦੁਰਵਾਸਾ ਰਿਖੀ ਆਇਆ। ਰਾਜਾ ਨੇ ਕਿਹਾ, ਆਪ ਮੇਰੇ ਘਰ ਭੋਜਨ ਕਰੋ। ਰਿਖੀ ਨੇ ਆਖਿਆ, ਮੈਂ ਇਸ਼ਨਾਨ ਕਰ ਕੇ ਆਉਂਦਾ ਹਾਂ। ਰਿਖੀ ਬਹੁਤ ਚਿਰ ਤਕ ਨਾ ਮੁੜਿਆ, ਰਾਜਾ ਨੇ ਪੁਰੋਹਿਤ ਦੇ ਕਹਿਣ ਤੇ ਵ੍ਰਤ ਤੋੜ ਲਿਆ। ਜਦ ਦੁਰਵਾਸਾ ਨੂੰ ਮਲੂਮ ਹੋਇਆ ਕਿ ਮੇਰੇ ਆਉਣ ਤੋਂ ਪਹਿਲਾਂ ਭੋਜਨ ਕਰ ਲਿਆ ਹੈ, ਤਦ ਆਪਣੀ ਜਟਾ ਪੱਟ ਕੇ ਇਕ ਤੇਜ-ਪੁੰਜ ਪੁਰਖ ਪੈਦਾ ਕੀਤਾ, ਜੋ ਅੰਬਰੀਕ ਨੂੰ ਮਾਰਨ ਲੱਗਾ। ਵਿਸ਼ਨੂੰ ਨੇ ਸੁਦਰਸ਼ਨ ਚਕ੍ਰ ਰਾਜੇ ਦੀ ਰਖਯਾ ਲਈ ਭੇਜਿਆ, ਜਿਸ ਨੇ ਤੇਜ-ਪੁੰਜ ਪੁਰਖ ਨੂੰ ਨਾਸ਼ ਕਰ ਕੇ ਦੁਰਵਾਸਾ ਦਾ ਪਿੱਛਾ ਕੀਤਾ। ਜਦ ਕਿਸੇ ਲੋਕ ਵਿਚ ਦੁਰਵਾਸਾ ਦਾ ਬਚਾਉ

ਨਾ ਹੋਇਆ, ਤਦ ਹਾਰ ਕੇ ਅੰਬਰੀਕ ਦੀ ਸ਼ਰਨ ਲਈ, ਜਿਸ ਪੁਰ ਰਾਜੇ ਨੇ ਸੁਦਰਸ਼ਨ ਚਕ੍ਰ ਤੋਂ ਰਿਖੀ ਨੂੰ ਬਚਾਇਆ।

ਲਿੰਗ ਪੁਰਾਣ ਵਿਚ ਕਥਾ ਹੈ ਕਿ ਅੰਬਰੀਸ਼ ਦੀ ਪੁਤ੍ਰੀ 'ਸੁੰਦਰੀ' ਦਾ ਰੂਪ ਦੇਖ ਕੇ ਨਾਰਦ ਅਤੇ ਪਰਵਤ ਰਿਖੀ ਮੋਹਿਤ ਹੋ ਗਏ। ਉਨ੍ਹਾਂ ਨੇ ਰਾਜੇ ਨੂੰ ਕੰਨਯਾ ਦੇਣ ਲਈ ਆਖਿਆ, ਤਦ ਉਸ ਨੇ ਆਖਿਆ ਕਿ ਆਪ ਦੋਹਾਂ ਵਿਚੋਂ ਜਿਸ ਨੂੰ ਮੇਰੀ ਪੁਤ੍ਰੀ ਪਸੰਦ ਕਰੇ, ਮੈਂ ਉਸ ਨੂੰ ਦੇਵਾਂਗਾ। ਦੋਵੇਂ ਰਿਖੀ ਜੁਦੇ ਜੁਦੇ ਸਮੇਂ 'ਤੇ ਵਿਸ਼ਨੂੰ ਪਾਸ ਗਏ ਅਤੇ ਹਰ ਇਕ ਨੇ ਦੂਜੇ ਦੀ ਸ਼ਕਲ ਬਾਂਦਰ ਦੀ ਹੋ ਜਾਣੀ ਚਾਹੀ, ਤਾਕਿ ਕਰੂਪ ਨੂੰ ਸੁੰਦਰੀ ਨਾ ਵਰੇ। ਇਸ ਪੁਰ ਦੋਵੇਂ ਬਾਂਦਰ-ਮੂੰਹੇਂ ਹੋ ਗਏ ਅਤੇ ਸੁੰਦਰੀ ਨੂੰ ਵਿਆਹ ਨਾ ਸਕੇ। ਦੋਹਾਂ ਰਿਖੀਆਂ ਨੇ ਗ਼ੁੱਸੇ ਵਿਚ ਆ ਕੇ ਅੰਬਰੀਕ ਨੂੰ ਸ੍ਰਾਪ ਦਿਤਾ ਕਿ ਤੂੰ ਅੰਧੇਰੇ ਵਿਚ ਘਿਰਿਆ ਰਹੇਂਗਾ। ਵਿਸ਼ਨੂੰ-ਭਗਤ ਅੰਬਰੀਖ ਦੀ ਰਖਯਾ ਲਈ ਸੁਦਰਸ਼ਨ ਚਕ੍ਰ ਆਇਆ, ਜਿਸ ਨੇ ਸੂਰਜ ਜਿਹਾ ਪ੍ਰਕਾਸ਼ ਕਰ ਕੇ ਅੰਧੇਰਾ ਦੂਰ ਕੀਤਾ ਅਤੇ ਦੋਹਾਂ ਰਿਖੀਆਂ ਦਾ ਅਜਿਹਾ ਪਿਛਾ ਕੀਤਾ ਕਿ ਜਦ ਤੀਕ ਉਨ੍ਹਾਂ ਨੇ ਆ ਕੇ ਅੰਬਰੀਖ ਤੋਂ ਮੁਆਫ਼ੀ ਨਾ ਮੰਗੀ, ਤਦ ਤਕ ਟਿਕਣੇ ਨਾ ਪਾਏ। 'ਅੰਬਰੀਕ ਕਉ ਦੀਓ ਅਭੈ ਪਦੁ'..... (ਮਾਰੂ ਨਾਮਦੇਵ)।

*(ਮਹਾਨ ਕੋਸ਼, ਪੰਨਾ ੧੧੬)*

## ੭. ਈਸੁ

**ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ,**
**'ਈਸੁ' ਬੰਮ੍ਹੁ ਗ੍ਯ੍ਰਾਨੁ ਧ੍ਯ੍ਰਾਨੁ ਧਰਤ ਹੀਐ ਚਾਹਿ ਜੀਉ ॥੧॥੬॥**

*(ਸਵਈਏ ਮ: ੪ ਕੇ, ਸ੍ਰੀ ਗਯੰਦ ਜੀ, ਪੰਨਾ ੧੪੦੨)*

ਈਸ—ਸ਼ਿਵ। ਦੇਖੋ : ਸ਼ਿਵ। *(ਮਹਾਨ ਕੋਸ਼, ਪੰਨਾ ੧੨)*

## ੮. ਇੰਦ੍ਰ

**'ਇੰਦ੍ਰ' ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ ॥੭॥**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੮)*

**ਅੰਤੁ ਨ ਪਾਵਤ ਦੇਵ ਸਬੈ ਮੁਨਿ 'ਇੰਦ੍ਰ' ਮਹਾ ਸਿਵ ਜੋਗ ਕਰੀ ॥੪॥**

*(ਸ੍ਰੀ ਮਥੁਰਾ, ਪੰਨਾ ੧੪੦੮)*

ਇੰਦ੍ਰ—ਦੇਵਰਾਜ। ਦੇਖੋ : ਇੰਦਰ।

ਇੰਦਰ—ਸੰ. ਇੰਦ੍ਰ, ਦੇਵਰਾਜ। ਅਮਰਾਵਤੀ ਦਾ ਸ੍ਵਾਮੀ, ਜੋ ਵਰਖਾ ਦਾ ਦੇਵਤਾ ਮੰਨਿਆ ਹੈ, ਅਤੇ ਜਿਸ ਦਾ ਜੰਗ ਵਿਤ੍ਰ ਨਾਮਕ ਦੁਰਭਿੱਖ ਦੇ ਸ੍ਵਾਮੀ ਦੈਤ ਨਾਲ ਹੁੰਦਾ ਰਹਿੰਦਾ ਹੈ। ਰਿਗਵੇਦ ਵਿਚ ਇਸ ਦੀ ਵੱਡੀ ਮਹਿਮਾ ਗਾਈ ਹੈ। ਪੁਰਾਣਾਂ ਅਨੁਸਾਰ ਇਹ ਅਦਿਤਿ ਦੇ ਗਰਭ ਤੋਂ ਕਸ਼ਯਪ ਦਾ ਪੁਤ੍ਰ ਹੈ। ਵਾਮਨ ਇਸ ਦਾ ਛੋਟਾ ਭਾਈ ਲਿਖਿਆ ਹੈ। ਇੰਦ੍ਰ ਦੀ ਇਸਤ੍ਰੀ ਦਾ ਨਾਉਂ ਸ਼ਚੀ ਅਤੇ ਪੁਤ੍ਰ ਜਯੰਤ ਹੈ। ਇਸ ਦਾ ਸ਼ਸਤ੍ਰ ਵਜ੍ਰ ਹੈ। ਸਵਾਰੀ ਏਰਾਵਤ ਹਾਥੀ ਹੈ। ਸਭਾ ਦਾ ਨਾਉਂ ਸੁਧਰਮਾ ਹੈ। ਰਥਵਾਹੀ ਮਾਤਲਿ ਹੈ। ਸਵਾਰੀ ਦਾ ਘੋੜਾ ਉੱਚੈ : ਸ਼੍ਵਾ ਹੈ।

*(ਮਹਾਨ ਕੋਸ਼, ਪੰਨਾ ੧੨੪)*

## ੯. *ਇੰਦ੍ਰਾਦਿ*

**ਗਾਵਹਿ 'ਇੰਦ੍ਰਾਦਿ' ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥੨॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

ਇੰਦ੍ਰਾਦਿ, ਵਿ : ਇੰਦ੍ਰਾਦਿਕ। ਇੰਦ੍ਰ ਅਤੇ ਹੋਰ ਦੇਵਤੇ ਇੰਦ੍ਰ ਤੋਂ ਲੈ ਕੇ।

*(ਮਹਾਨ ਕੋਸ਼, ਪੰਨਾ ੧੨੫)*

## ੧੦. *ਸੇਸ*

**ਗਾਵੈ ਗੁਣ 'ਸੇਸੁ' ਸਹਸ ਜਿਹਬਾ ਰਸ**
**ਆਦਿ ਅੰਤਿ ਲਿਵ ਲਾਗਿ ਧੁਨਾ ॥੫॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਸੇਸ—ਸ਼ੇਸ਼ਨਾਗ। ਦੇਖੋ : ਸੇਸਨਾਗ।

ਸੇਸਨਾਗ—ਨਾਗਵੰਸ਼ ਅਤੇ ਪਾਤਾਲ ਦਾ ਰਾਜਾ। ਪੁਰਾਣਾਂ ਵਿਚ ਕਥਾ ਹੈ ਕਿ ਇਸ ਦੇ ੧੦੦੦ ਸਿਰ ਹਨ, ਜੋ ਵਿਸ਼ਨੂੰ ਭਗਵਾਨ ਉਤੇ ਛਾਇਆ ਕਰਦੇ ਹਨ। ਕਈ ਕਹਿੰਦੇ ਹਨ ਕਿ ਸਤ ਪਾਤਾਲ ਇਸ ਦੇ ਸਿਰ 'ਤੇ ਹਨ। ਵਿਸ਼ਨੂੰ ਪੁਰਾਣ ਲਿਖਦਾ ਹੈ ਕਿ ਜਦ ਕਦੀ ਇਹ ਉਬਾਸੀ ਲੈਂਦਾ ਹੈ ਤਾਂ ਭੁਚਾਲ ਆ ਜਾਂਦਾ ਹੈ। ਹਰ ਇਕ ਕਲਪ (ਅਥਵਾ ੪੩੨੦੦੦੦੦੦੦ ਵਰ੍ਹਿਆਂ) ਦੇ ਅੰਤ, ਇਹ ਮੂੰਹ ਵਿਚੋਂ ਅਗਨਿ ਕਢਦਾ ਹੈ, ਜਿਸ ਨਾਲ ਸਾਰੇ ਲੋਕ ਭਸਮ ਹੋ ਜਾਂਦੇ ਹਨ। ਇਸ ਦਾ ਰੂਪ ਇਉਂ ਦਸਿਆ ਹੈ, "ਊਦਾ ਰੰਗ, ਗਲ ਵਿਚ ਚਿੱਟੀ ਮਾਲਾ, ਇਕ ਹੱਥ ਵਿਚ ਹਲ ਤੇ ਦੂਜੇ ਵਿਚ ਚੱਟੂ।" ਇਸ ਨੂੰ ਅਨੰਤ ਭੀ ਆਖਦੇ ਹਨ।

ਇਸ ਦੀ ਇਸਤ੍ਰੀ ਦਾ ਨਾਉਂ 'ਅਨੰਤ ਸ਼ੀਰਸ਼ਾ' ਹੈ। ਕਈ ਇਸ ਨੂੰ ਵਾਸ਼ਕ ਹੀ ਮੰਨਦੇ ਹਨ,ਪਰ ਕਈ ਉਸ ਤੋਂ ਵੱਖਰਾ ਸਮਝਦੇ ਹਨ। ਪੁਰਾਣਾਂ ਵਿਚ ਇਸ ਨੂੰ ਕਸ਼ਯਪ ਅਤੇ ਕਦ੍ਰੂ ਦਾ ਪੁਤ੍ਰ ਕਰਕੇ ਮੰਨਿਆ ਹੈ ਅਤੇ ਬਲਰਾਮ ਨੂੰ ਇਸ ਦਾ ਅਵਤਾਰ ਦਸਿਆ ਹੈ। ਇਸ ਦੀ ਕੁੰਜ ਨੂੰ ਮਣਿਦ੍ਵੀਪ ਅਤੇ ਇਸ ਦੇ ਘਰ ਨੂੰ ਮਣਿ ਭਿਤਿ ਜਾਂ ਮਣਿਮੰਡਪ ਆਖਦੇ ਹਨ। *(ਮਹਾਨ ਕੋਸ਼, ਪੰਨਾ ੨੨੬)*

## ੧੧. ਸੇਖ

**ਬ੍ਰਹਮਾਦਿਕ ਸਨਕਾਦਿ 'ਸੇਖ' ਗੁਣ ਅੰਤੁ ਨ ਪਾਏ ॥੮॥(੧)**

*(ਸਵਯੇ ਸ੍ਰੀ ਮੁਖਬਾਕ੍ਹ, ਪੰਨਾ ੧੩੮੬)*

ਸੇਖ—ਦੇਖੋ : ਸੇਸ (ਸੇਸਨਾਗ)। *(ਮਹਾਨ ਕੋਸ਼, ਪੰਨਾ ੨੨੬)*

## ੧੨. ਸੁਖਦੇਉ

**'ਸੁਖਦੇਉ' ਪਰੀਖ੍ਹਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਹ, ਪੰਨਾ ੧੩੯੦)*

ਸੁਖਦੇਉ—ਸ਼ੁਕਦੇਵ, ਦੇਖੋ : ਸੁਕ।

ਸੁਕ-ਵਯਾਸ ਮੁਨੀ ਦਾ ਪੁਤ੍ਰ ਇਕ ਰਿਖੀ,ਜਿਸ ਦਾ ਪ੍ਰਸਿੱਧ ਨਾਉਂ ਸ਼ੁਕਦੇਵ ਹੈ। ਮਹਾਭਾਰਤ ਵਿਚ ਲਿਖਿਆ ਹੈ ਕਿ ਵਯਾਸ ਹਵਨ ਕਰਨ ਲਈ ਅਰਣੀ ਲਕੜ ਘਸਾ ਕੇ ਅੱਗ ਕਢਣ ਦਾ ਯਤਨ ਕਰ ਰਿਹਾ ਸੀ, ਇਤਨੇ ਵਿਚ ਘ੍ਰਿਤਾਚੀ ਅਪਸਰਾ ਆਈ, ਜਿਸ ਨੂੰ ਦੇਖ ਕੇ ਰਿਖੀ ਦਾ ਵੀਰਯ ਅਰਣੀ ਵਿਚ ਡਿਗ ਪਿਆ। ਘ੍ਰਿਤਾਚੀ ਰਿਖੀ ਤੋਂ ਡਰਦੀ ਕਿ ਕਿਤੇ ਸ੍ਰਾਪ ਨਾ ਦੇ ਦੇਵੇ, ਤੋਤੀ ਦਾ ਰੂਪ ਧਾਰ ਕੇ ਉਥੋਂ ਉਡ ਗਈ। ਵਯਾਸ ਦੇ ਵੀਰਯ ਤੋਂ ਸੁਕ ਅਰਣੀ ਵਿਚੋਂ ਹੀ ਪੈਦਾ ਹੋ ਗਿਆ। ਪਿਤਾ ਨੇ ਨਾਉਂ ਸ਼ੁਕ ਇਸ ਲਈ ਰੱਖਿਆ ਕਿ ਘ੍ਰਿਤਾਚੀ ਨੇ ਤੋਤੀ ਦੀ ਸ਼ਕਲ ਬਣਾ ਲਈ ਸੀ। ਸੁਕਦੇਵ ਨੂੰ ਵਯਾਸ ਨੇ ਬ੍ਰਹਮ-ਵਿਦਯਾ ਪ੍ਰਾਪਤ ਕਰਨ ਲਈ ਜਨਕ ਪਾਸ ਭੇਜਿਆ। ਸ਼ੁਕ ਵੱਡਾ ਪ੍ਰਸਿੱਧ ਗਯਾਨੀ ਹੋਇਆ ਹੈ। "......ਸੁਕ ਜਨਕ ਪਗੀਂ ਲਗਿ ਧਿਆਵੈਗੋ॥ (ਕਾਨੜਾ ਅ: ਮ: ੪)।"

*(ਮਹਾਨ ਕੋਸ਼, ਪੰਨਾ ੨੦੭)*

## ੧੩. *ਸੁਤੁ ਭਾਨ*

**ਨਿਸਿ ਬਾਸੁਰ ਏਕ ਸਮਾਨ ਧਿਆਨ**
**ਸੁ ਨਾਮ ਸੁਨੇ 'ਸੁਤੁ ਭਾਨ' ਡਰਉ ॥੭॥੧੧॥**

*(ਸਵਈਏ ਮ: ੪ ਕੇ ਸ੍ਰੀ ਨਲ੍ਯ, ਪੰਨਾ ੧੪੦੦)*

ਸੁਤੁ ਭਾਨ—ਯਮ। ਧਰਮ ਰਾਜ, ਜੋ ਸੂਰਜ ਦਾ ਪੁਤ੍ਰ ਲਿਖਿਆ ਹੈ।

*(ਮਹਾਨ ਕੋਸ਼, ਪੰਨਾ ੨੧੧)*

## ੧੪. *ਸੁਦਾਮਾ*

**'ਸੋਦਾਮਾ' ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥**

*(ਸਵਈਏ ਮ: ੪ ਕੇ, ਸ੍ਰੀ ਕਲ੍ਯ, ਪੰਨਾ ੧੪੦੦)*

**ਨਾਰਦੁ ਧ੍ਰੂ ਪ੍ਰਹਲਾਦੁ 'ਸੁਦਾਮਾ' ਪੁਬ ਭਗਤ ਹਰਿ ਕੇ ਜੁ ਗਣੰ ॥੩॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

ਸੁਦਾਮਾ, ਇਕ ਕੰਗਾਲ ਬ੍ਰਾਹਮਣ, ਜੋ ਕ੍ਰਿਸ਼ਨ ਜੀ ਦਾ ਹਮ-ਜਮਾਤੀ ਅਤੇ ਮਿਤ੍ਰ ਸੀ। ਇਹ ਇਸਤ੍ਰੀ ਦਾ ਪ੍ਰੇਰਿਆ ਹੋਇਆ ਕ੍ਰਿਸ਼ਨ ਜੀ ਪਾਸ ਦ੍ਵਾਰਿਕਾ ਪਹੁੰਚਿਆ। "ਦਾਲਦੁ ਭੰਜਿ ਸੁਦਾਮੇ ਮਿਲਿਓ.....॥ (ਮਾਰੂ ਮਹਲਾ ੪)"

*(ਮਹਾਨ ਕੋਸ਼, ਪੰਨਾ ੨੧੩)*

## ੧੫. *ਸਨਕਾਦਿ*

**ਬ੍ਰਹਮਾਦਿਕ 'ਸਨਕਾਦਿ' ਸੇਖ ਗੁਣ ਅੰਤੁ ਨ ਪਾਏ ॥੮॥**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੬)*

**ਗਾਵਹਿ 'ਸਨਕਾਦਿ' ਸਾਧ ਸਿਧਾਦਿਕ**
**ਮੁਨਿ ਜਨ ਗਾਵਹਿ ਅਛਲ ਛਲਾ ॥੩॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

**ਗੁਣ ਗਾਵਹਿ 'ਸਨਕਾਦਿ' ਆਦਿ ਜਨਕਾਦਿ ਜੁਗਹ ਲਗਿ ॥੬॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ 'ਸਨਕਾਦਿ' ਸਮੁਧਰਿਆ ॥੩॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਤਰਹਿ ਨਾਰਦਾਦਿ 'ਸਨਕਾਦਿ' ਹਰਿ ਗੁਰਮੁਖਹਿ**
**ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ ॥੪॥੧੬॥੨੯॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੪੦੧)*

ਸਨਕਾਦਿ: ਸਨਕ ਹੈ ਜਿਨ੍ਹਾਂ ਦੇ ਮੁੱਢ, ਐਸੇ ਬ੍ਰਹਮਾ ਦੇ ਮਾਨਸਿਕ ਚਾਰ ਪੁਤ੍ਰ—ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ। "ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ ਤਿਨ੍ ਕਉ ਮਹਲੁ ਦੁਲਭਾਵਉ (ਆਸਾ ਮ: ੫)।" *(ਮਹਾਨ ਕੋਸ਼, ਪੰਨਾ ੧੫੨)*

## ੧੬. ਸਪਤ ਸਮੁਦ੍ਰ

**ਸੁਰਿ ਨਰ 'ਸਪਤ ਸਮੁਦ੍ਰ' ਕਿਅ ਧਾਰਿਓ ਤ੍ਰਿਭਵਣ ਜਾਸੁ ॥੧॥੫॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੩੯੯)*

ਸਪਤ ਸਮੁਦ੍ਰ—ਦੇਖੋ: ਸਪਤ ਸਾਗਰ।

ਸਪਤ ਸਾਗਰ—ਸੱਤ ਸਮੁੰਦਰ। ਪੁਰਾਣਾਂ ਵਿਚ ਇਹ ਸੱਤ ਸਮੁੰਦਰ ਲਿਖੇ ਹਨ—ਦੁੱਧ ਦਾ, ਦਹੀਂ ਦਾ, ਘੀ ਦਾ, ਇਖ ਦੇ ਰਸ ਦਾ, ਸ਼ਹਿਦ ਦਾ, ਮਿੱਠੇ ਪਾਣੀ ਦਾ, ਖਾਰੇ ਪਾਣੀ ਦਾ ਅਤੇ ਇਹ ਭੀ ਦਸਿਆ ਹੈ ਕਿ ਇਕ ਇਕ ਦ੍ਵੀਪ ਨੂੰ ਘੇਰੇ ਹੋਏ ਹਨ। "ਸਪਤ ਦੀਪ ਸਪਤ ਸਾਗਰਾ (ਵਾਰ ਸ੍ਰੀ ਮ: ੪)।"

*(ਮਹਾਨ ਕੋਸ਼, ਪੰਨਾ ੧੫੪)*

## ੧੭. ਸ੍ਰੀ ਨਿਵਾਸੁ

**ਸਤਿ ਸਾਚੁ 'ਸ੍ਰੀ ਨਿਵਾਸੁ' ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੪੦੨)*

ਸ੍ਰੀ—ਲੱਛਮੀ। ਸ੍ਰੀ ਨਿਵਾਸੁ—ਮਾਇਆ ਨੂੰ ਚਰਨਾਂ ਵਿਚ ਵਾਸਾ ਦੇਣ ਵਾਲਾ, ਵਾਹਿਗੁਰੂ। *(ਮਹਾਨ ਕੋਸ਼, ਪੰਨਾ ੨੫੨)*

## ੧੮. ਸਿਵ

**ਬ੍ਰਹਮਾਦਿਕ 'ਸਿਵ' ਛੰਦ ਮੁਨੀਸੁਰ**
**ਰਸਕਿ ਰਸਕਿ ਠਾਕੁਰ ਗੁਨ ਗਾਵਤ ॥੭॥੨॥**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੮)*

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ 'ਸਿਵ' ਸਨਕਾਦਿ ਸਮੁਧਰਿਆ ॥੩॥**

*(ਸਵਈਏ ਮ : ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਜਾ ਕੀ ਸੇਵ 'ਸਿਵ' ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ**
**ਗੁਰ ਬਚਨ ਸੁਣਿ ਕੰਨ ਰੇ ॥੪॥੧੬॥੨੯॥**

*(ਸਵਈਏ ਮ : ੪ ਕੇ, ਸ੍ਰੀ ਨਲ੍ਯ, ਪੰਨਾ ੧੪੦੧)*

**'ਸਿਵ' ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥੨॥**

*(ਸਵਈਏ ਮ : ੪ ਕੇ, ਸ੍ਰੀ ਮਥੁਰਾ, ਪੰਨਾ ੧੪੦੪)*

**ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ**
**'ਸਿਵ' ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥੫॥**

*(ਸਵਈਏ ਮ : ੪ ਕੇ, ਸ੍ਰੀ ਮਥੁਰਾ, ਪੰਨਾ ੧੪੦੪)*

**ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ 'ਸਿਵ' ਜੋਗ ਕਰੀ ॥੪॥**

*(ਸਵਈਏ ਮ : ੫ ਕੇ, ਸ੍ਰੀ ਮਥੁਰਾ, ਪੰਨਾ ੧੪੦੮)*

ਸਿਵ—ਮਹਾਦੇਵ, ਪਾਰਵਤੀ ਦਾ ਪਤੀ "ਸਿਵ ਸਿਵ ਕਰਤੇ ਜੋ ਨਰ ਧਿਆਵੈ (ਗੌਂਡ ਨਾਮਦੇਵ)।" *(ਮਹਾਨ ਕੋਸ਼, ਪੰਨਾ ੨੦੧)*

## *੧੯. ਹਰਨਾਖਸ*

**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ**
**'ਹਰਨਾਖਸ' ਫਾਰੇ ਕਰ ਆਜ ॥੮॥੧੨॥**

*(ਸਵਈਏ ਮ : ੪ ਕੇ, ਸ੍ਰੀ ਨਲ੍ਯ, ਪੰਨਾ ੧੪੦੦)*

**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ**
**'ਹਰਨਾਖਸੁ' ਹਰਿਓ ਨਖ ਬਿਦਾਰਿ ਜੀਉ ॥੨॥੭॥**

*(ਸਵਈਏ ਮ : ੪ ਕੇ, ਸ੍ਰੀ ਗਯੰਦ, ਪੰਨਾ ੧੪੦੨)*

ਹਰਣਾਖਸ—ਦੇਖੋ : ਹਰਣਖ ਅਤੇ ਪ੍ਰਹਿਲਾਦ "ਹਰਣਾਖਸੁ ਲੇ ਨਖਹੁ ਬਿਧਾਸਾ" (ਗ: ਅ: ਮ: ੧),"ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਿਲਾਦੁ ਤਰਾਇਆ॥ (ਆਸਾ ਛੰਤ ਮ : ੪)।

ਹਰਣਖ—ਸੰ. ਹਿਰਣਯਾਕ ਹਿਰਣਯ (ਸੋਨੇ ਜੇਹੀਆਂ ਪੀਲੀਆਂ ਅੱਖਾਂ ਵਾਲਾ ਇਕ ਦੈਂਤ)। "ਤੁਮ ਦੁਸਟ ਤਾਰੇ ਹਰਣਖੇ (ਨਟ ਮ: ੪)।"

*(ਮਹਾਨ ਕੋਸ਼, ਪੰਨਾ ੨੬੨)*

## ੨੦. ਕੰਸੁ

**ਦੁਆਪੁਰਿ ਕ੍ਰਿਸਨ ਮੁਰਾਰਿ 'ਕੰਸੁ' ਕਿਰਤਾਰਥੁ ਕੀਓ ॥੭॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਕੰਸੁ—ਰਾਜਾ ਉਗ੍ਰਸੈਨ ਦੀ ਇਸਤ੍ਰੀ ਦੇ ਉਦਰੋਂ ਦ੍ਰਮਿਲ ਦੈਂਤ ਦੇ ਵੀਰਜ ਤੋਂ ਪੈਦਾ ਹੋਇਆ ਇਕ ਮਥੁਰਾ ਦਾ ਰਾਜਾ, ਜੋ ਕ੍ਰਿਸ਼ਨ ਜੀ ਦਾ ਮਾਮਾ ਅਤੇ ਵੱਡਾ ਦੁਸ਼ਮਨ ਸੀ। ਕੰਸ, ਜਰਾਸੰਧ ਮਗਧਪਤਿ ਦਾ ਜਮਾਈ (ਜਵਾਈ) ਸੀ। ਇਹ ਆਪਣੇ ਸਹੁਰੇ ਦੀ ਸਹਾਇਤਾ ਨਾਲ ਉਗ੍ਰਸੈਨ ਨੂੰ ਗੱਦੀ ਤੋਂ ਲਾਹ ਕੇ ਆਪ ਰਾਜਾ ਬਣ ਗਿਆ। ਕੰਸ ਨੇ ਆਪਣੀ ਭੈਣ ਦੇਵਕੀ, ਵਾਸੁਦੇਵ ਨੂੰ ਵਿਆਹੀ ਸੀ।

ਵਿਆਹ ਵੇਲੇ ਅਕਾਸ਼ ਬਾਣੀ ਹੋਈ ਕਿ ਦੇਵਕੀ ਦੇ ਅਠਵੇਂ ਗਰਭ ਤੋਂ ਕੰਸ ਦਾ ਨਾਸ਼ ਹੋਵੇਗਾ। ਇਸ ਲਈ ਕੰਸ ਨੇ ਦੇਵਕੀ ਅਤੇ ਵਾਸੁਦੇਵ ਨੂੰ ਕੈਦ ਕਰ ਲਿਆ, ਅਤੇ ਜੋ ਪੁਤ੍ਰ ਪੈਦਾ ਹੋਏ, ਸਭ ਮਾਰ ਦਿਤੇ। ਅਠਵੇਂ ਗਰਭ ਵਿਚ ਕ੍ਰਿਸ਼ਨ ਜੀ ਆਏ, ਜੋ ਵਾਸੁਦੇਵ ਨੇ ਜੰਮਦੇ ਸਾਰ ਗੋਕੁਲ ਵਿਚ ਗੋਪਰਾਜ ਨੰਦ ਦੇ ਘਰ ਪਹੁੰਚਾ ਦਿਤੇ ਅਤੇ ਜਸੋਦਾਂ ਦੇ ਉਸੇ ਦਿਨ ਲੜਕੀ ਪੈਦਾ ਹੋਈ ਸੀ, ਉਹ ਕੰਸ ਨੂੰ ਲਿਆ ਦਿਤੀ, ਜੋ ਪੱਥਰ ਪਰ ਪਟਕਾ ਕੇ ਮਾਰੀ ਗਈ। ਕੰਸ ਨੇ ਕ੍ਰਿਸ਼ਨ ਜੀ ਦੇ ਮਾਰਨ ਦੇ ਬਹੁਤ ਉਪਾਉ ਕੀਤੇ, ਜੋ ਨਿਸਫਲ ਹੋਏ। ਅੰਤ ਨੂੰ ਕ੍ਰਿਸ਼ਨ ਜੀ ਨੇ ਧਨੁੱਖ ਯਗਜ ਵਿਚ ਪਹੁੰਚ ਕੇ ਆਪਣੇ ਮਾਮੇ ਕੰਸ ਨੂੰ ਕੇਸਾਂ ਤੋਂ ਫੜ ਕੇ ਪਛਾੜ ਮਾਰਿਆ ਅਤੇ ਨਾਨਾ ਉਗ੍ਰਸੈਨ ਗੱਦੀ ਉੱਤੇ ਬੈਠਾਇਆ। "ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ.....॥ (ਸਵਈਏ ਮ: ੧ ਕੇ, ਪੰਨਾ ੧੩੯੦) *(ਮਹਾਨ ਕੋਸ਼, ਪੰਨਾ ੩੫੪)*

## ੨੧. ਕਛ

**ਜਰਮ ਕਰਮ ਮਛ 'ਕਛ' ਹੁਅ ਬਰਾਹ**
**ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥੪॥੯॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਕਛ : ਦੇਖੋ : ਕਛੁਕ।

ਕਛਪ ਅਵਤਾਰ : "ਆਪੇ ਮਛੁ ਕਛੁ ਕਰਣੀਕਰੁ.....॥"

ਕਛਪ ਅਵਤਾਰ—ਭਾਗਵਤ ਵਿਚ ਕਥਾ ਹੈ ਕਿ ਜਦ ਦੇਵਤਾ ਅਤੇ ਦੈਂਤ ਖੀਰ ਸਮੁੰਦਰ ਰਿੜਕਣ ਲਗੇ, ਤਦ ਮੰਦ੍ਰਾਚਲ, ਮਧਾਣੀ ਦੀ ਥਾਂ ਕੀਤਾ, ਪਰ

ਮਧਾਣੀ ਇਤਨੀ ਭਾਰੀ ਸੀ ਜੋ ਥੱਲੇ ਧਸਦੀ ਜਾਂਦੀ ਸੀ। ਵਿਸ਼ਨੂੰ ਨੇ ਕੱਛੂ ਦਾ ਰੂਪ ਧਾਰ ਕੇ ਮੰਦ੍ਰਾਚਲ ਦੇ ਹੇਠ ਪਿੱਠ ਦਿੱਤੀ, ਜਿਸ ਤੋਂ ਆਸਾਨੀ ਨਾਲ ਰਿੜਕਣ ਦਾ ਕੰਮ ਆਰੰਭ ਹੋਇਆ। ਵਯਾਸ ਜੀ ਨੇ ਲਿਖਿਆ ਹੈ ਕਿ ਕੱਛੂ ਦੀ ਪਿੱਠ ਲਖ ਯੋਜਨ (ਚਾਰ ਲੱਖ ਕੋਹ) ਦੀ ਸੀ। *(ਮਹਾਨ ਕੋਸ਼, ਪੰਨਾ ੨੯੦)*

## ੨੨. ਕਾਨ੍ਹ ਕੁਅਰ

**ਬਲਿਹਿ ਛਲਨ ਸਬਲ ਮਲਨ ਭਗ੍ਰਿ ਫਲਨ 'ਕਾਨ੍ਹ ਕੁਅਰ'**
**ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ ॥੪॥੯॥**

*(ਸਵੀਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਕਾਨਜਕੁਅਰ. ਕਾਨ੍ਹ (ਕ੍ਰਿਸ਼ਨ) ਕੁਮਾਰ, ਕ੍ਰਿਸ਼ਨ ਦੇਵ।

*(ਮਹਾਨ ਕੋਸ਼, ਪੰਨਾ ੩੧੯)*

## ੨੩. ਕਿੰਨਰ

**ਸਿਮਰਹਿ ਸੋਈ ਨਾਮੁ ਜਖ੍ਹ ਅਰੁ 'ਕਿੰਨਰ' ਸਾਧਿਕ ਸਿਧ ਸਮਾਧਿ ਹਰਾ ॥੨॥**

*(ਸਵਈਏ ਮ: ੩ ਕੇ, ਸ੍ਰੀ ਕਲ੍ਹ, ਪੰਨਾ ੧੩੯੩)*

ਕਿੰਨਰ—ਨਿੰਦਿਤ ਸ਼ਕਲ ਦਾ ਨਰ, ਜਿਸ ਦਾ ਧੜ ਮਨੁੱਖ ਦਾ ਅਤੇ ਮੂੰਹ ਘੋੜੇ ਦਾ, ਇਹ ਪੁਲਸ੍ਤਜ ਰਿਖੀ ਦੀ ਉਲਾਦ ਹਨ। ਕੁਬੇਰ ਦੀ ਸਭਾ ਵਿਚ ਜਦ ਗੰਧਰਵ ਗਾਉਂਦੇ ਹਨ ਤਦ ਕਿੰਨਰ ਨਾਚ ਕਰਦੇ ਹਨ। ਇਹ ਸ੍ਵਰਗ ਲੋਕ ਵਿਚ ਭੀ ਨ੍ਰਿਤਜ ਕੀਤਾ ਕਰਦੇ ਹਨ। ਇਨ੍ਹਾਂ ਦਾ ਨਾਉਂ ਕਿੰਪੁਰਸ਼ ਭੀ ਹੈ।

*(ਮਹਾਨ ਕੋਸ਼, ਪੰਨਾ ੩੨੯)*

## ੨੪. ਕਪਿਲਾਦਿ

**ਗਾਵਹਿ 'ਕਪਿਲਾਦਿ' ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥੪॥**

*(ਸਵਈਏ ਮ: ' ਕੇ, ਸ੍ਰੀ ਕਲ੍ਹ, ਪੰਨਾ ੧੩੮੯)*

ਕਪਿਲਾਦਿ—ਕਪਿਲ ਆਦਿਕ ਮੁਨਿ। ਦੇਖੋ : ਕਪਿਲ।

ਕਪਿਲ—ਸਾਂਖਯ ਸ਼ਾਸਤ੍ਰ ਦਾ ਕਰਤਾ ਇਕ ਪ੍ਰਸਿਧ ਰਿਸ਼ੀ, ਜੋ ਦੇਵਹੂਤਿ ਦੇ ਉਦਰ ਤੋਂ ਕਰਦਮ ਦਾ ਪੁਤ੍ਰ ਸੀ। ਭਾਗਵਤ ਵਿਚ ਕਪਿਲ ਨੂੰ ਵਿਸ਼ਨੂੰ ਦਾ ਪੰਜਵਾਂ ਅਵਤਾਰ ਮੰਨਿਆ ਹੈ। ਗੀਤਾ ਵਿਚ ਕ੍ਰਿਸ਼ਨ ਜੀ ਨੇ 'ਸਿਧਾਨਾਂ ਕਪਿਲੋ

ਮੁਨਿ' ਕਥਨ ਕੀਤਾ ਹੈ। ਪੁਰਾਣਾਂ ਵਿਚ ਪ੍ਰਸੰਗ ਹੈ ਕਿ ਇਸ ਨੇ ਰਾਜਾ ਸਗਰ ਦੇ ੬੦੦੦੦ ਪੁਤ੍ਰ, ਜਦ ਕਿ ਉਹ ਇੰਦ੍ਰ ਕਰਕੇ ਚੁਰਾਏ ਹੋਏ ਘੋੜੇ ਦੀ ਤਲਾਸ਼ ਕਰ ਰਹੇ ਸਨ, ਇਕ ਵਾਰ ਵੇਖਣ ਨਾਲ ਹੀ ਭਸਮ ਕਰ ਦਿਤੇ ਸਨ। "ਗਾਵਹਿ ਕਪਿਲਾਦਿ ਆਦਿ ਜੋਗੇਸੁਰ.....॥ (ਸਵੈਯੇ ਮ : ੧ ਕੇ)।" ਆਦਿ ਜੋਗੇਸੁਰ—ਭਾਵ, ਜਨਮ ਸਿਧ ਕਪਿਲ। *(ਮਹਾਨ ਕੋਸ਼, ਪੰਨਾ ੨੯੫)*

## ੨੫. ਕਬੀਰ

**ਨਾਮਾ ਭਗਤੁ 'ਕਬੀਰੁ' ਸਦਾ ਗਾਵਹਿ ਸਮਲੋਚਨ ॥੮॥**

*(ਸਵਈਏ ਮ : ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ 'ਕਬੀਰ' ਕਿਲਵਿਖ ਹਰਿਆ ॥੩॥**

*(ਸਵਈਏ ਮ : ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ 'ਕਬੀਰੁ' ਭਣੰ ॥੩॥**

*(ਸਵਈਏ ਮ : ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

**ਧ੍ਰੂ ਪ੍ਰਹਲਾਦ 'ਕਬੀਰ' ਤਿਲੋਚਨ ਨਾਮੁ ਲੈਤ ਉਪਜ੍ਯੋ ਜੁ ਪ੍ਰਗਾਸੁ ॥੨॥**

*(ਸਵਈਏ ਮ : ੪ ਕੇ, ਸ੍ਰੀ ਕੀਰਤ, ਪੰਨਾ ੧੪੦੬)*

**ਜਿ ਮਤਿ ਤ੍ਰਿਲੋਚਨ ਚਿਤਿ ਭਗਤ 'ਕੰਬੀਰਹਿ' ਜਾਣੀ ॥ ੪॥੧੩॥**

*(ਸਵਈਏ ਮ: ੩ ਕੇ, ਸ੍ਰੀ ਜਾਲਪ, ਪੰਨਾ ੧੩੯੪)*

ਕਬੀਰ : ਭਾਰਤ ਦੇ ਪ੍ਰਸਿੱਧ ਭਗਤ ਕਬੀਰ ਜੀ, ਜਿਨ੍ਹਾਂ ਦਾ ਜਨਮ ਇਕ ਵਿਧਵਾ ਬ੍ਰਾਹਮਣੀ ਦੇ ਉਦਰ ਤੋਂ ਜੇਠ ਸੁਦੀ ੧੫ ਸੰਮਤ ੧੪੫੫ ਨੂੰ ਹੋਇਆ। ਇਨ੍ਹਾਂ ਦੀ ਮਾਤਾ ਨੇ ਬਨਾਰਸ ਕੋਲ ਲਹਿਰ ਤਲਾਉ ਦੇ ਪਾਸ ਨਵੇਂ ਜਨਮੇ ਬਾਲਕ ਨੂੰ ਰਖ ਦਿਤਾ, ਜਿਸ ਨੂੰ ਅਲੀ (ਨੀਰੂ) ਜੁਲਾਹੇ ਨੇ ਕ੍ਰਿਪਾ ਕਰਕੇ ਘਰ ਲੈ ਆਂਦਾ ਅਤੇ ਉਸ ਦੀ ਇਸਤ੍ਰੀ ਨੀਮਾ ਨੇ ਪੁਤ੍ਰ ਕਰਕੇ ਪਾਲਿਆ।

*(ਮਹਾਨ ਕੋਸ਼, ਪੰਨਾ ੨੯੮)*

## ੨੬. ਕਬਿਲਾਸ

**ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ**
**ਸਿਵ ਮੁਨਿ ਗਹਿ ਨ ਤਜਾਤ 'ਕਬਿਲਾਸ' ਕੰਉ ॥੫॥**

*(ਸਵਈਏ ਮ: ੪ ਕੇ, ਸ੍ਰੀ ਮਥੁਰਾ, ਪੰਨਾ ੧੪੦੪)*

ਕਬਿਲਾਸ—ਸੰ: ਕੈਲਾਸ਼। ਪਾਣੀ ਵਿਚ ਲੱਸ ਰਹੇ ਬਿਲੌਰ ਸਮਾਨ ਜੋ ਚਿੱਟਾ ਹੋਵੇ ਸੋ ਕੈਲਾਸ਼। ਇਹ ਮਾਨਸਰੋਵਰ ਤੋਂ ੨੫ ਮੀਲ ਉੱਤਰ ਵਿਚ ਹੈ। ਪੁਰਾਣਾਂ ਅਨੁਸਾਰ ਇਹ ਚਾਂਦੀ ਦਾ ਪਹਾੜ ਸੁਮੇਰ ਦੇ ਪੱਛਮ ਹੈ। ਇਸ ਪੁਰ ਸ਼ਿਵ ਦਾ ਨਿਵਾਸ ਹੈ। "ਕੋਟਿ ਮਹਾਦੇਵ ਅਰੁ ਕਬਿਲਾਸ.....॥ (ਭੈਰਉ ਅ: ਕਬੀਰ)।"

*(ਮਹਾਨ ਕੋਸ਼, ਪੰਨਾ ੨੯੮)*

## ੨੭. ਕ੍ਰਿਸ਼ਨ

**ਦੁਆਪੁਰਿ 'ਕ੍ਰਿਸਨ' ਮੁਰਾਰਿ ਕੰਸੁ ਕਿਰਤਾਰਥੁ ਕੀਓ ॥੭॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਕ੍ਰਿਸ਼ਨ : ਵਿਸ਼ਨੂੰ ਦਾ ਅੱਠਵਾਂ ਅਵਤਾਰ ਸ੍ਰੀ ਕ੍ਰਿਸ਼ਨ, ਜੋ ਭੋਜਵੰਸ਼ੀ ਦੇਵਕ ਦੀ ਪੁਤ੍ਰੀ ਦੇਵਕੀ ਦੇ ਗਰਭ ਤੋਂ ਯਦੁਵੰਸ਼ੀ ਵਸੁਦੇਵ ਦੇ ਪੁਤ੍ਰ ਸਨ। ਇਨ੍ਹਾਂ ਦਾ ਜਨਮ ਮਥੁਰਾ ਦੀ ਜੇਲ੍ਹ ਵਿਚ ਹੋਇਆ ਅਤੇ ਪਰਵਰਿਸ਼ ਗੋਕਲ ਪਿੰਡ ਵਿਚ ਨੰਦ ਗੋਪ ਦੇ ਘਰ ਯਸ਼ੋਦਾ ਦੀ ਨਿਗਰਾਨੀ ਵਿਚ ਹੋਈ। *(ਮਹਾਨ ਕੋਸ਼, ਪੰਨਾ ੩੫੭)*

## ੨੮. ਗੰਗਾ

**ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ**
**ਉਲਟਿ 'ਗੰਗ' ਪਸ੍ਚਮਿ ਧਰੀਆ ॥੧॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਸੰਸਾਰਿ ਸਫਲੁ 'ਗੰਗਾ' ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ ॥੨॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੧)*

**ਅਜੈ 'ਗੰਗ' ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥੧॥**

*(ਸਵਈਏ ਮ: ੫ ਕੇ, ਸ੍ਰੀ ਹਰਿਬੰਸ, ਪੰਨਾ ੧੪੦੯)*

ਗੰਗਾ : ਭਾਰਤ ਦੀ ਪ੍ਰਸਿਧ ਨਦੀ, ਜੋ ਹਿੰਦੂ ਮਤ ਵਿਚ ਅਤਿ ਪਵਿਤ੍ਰ ਮੰਨੀ ਗਈ ਹੈ। ਇਹ ਗੋਮੁਖ ਚਸ਼ਮੇ ਤੋਂ ਨਿਕਲਦੀ ਹੈ। ਰਸਤੇ ਵਿਚ ਅਨੇਕ ਜਲਧਾਰਾਂ ਨੂੰ ਆਪਣੇ ਨਾਲ ਮਿਲਾਉਂਦੀ ਹੋਈ ਹਰਿਦ੍ਵਾਰ ਦੇ ਮਕਾਮ ਭਾਰੀ ਨਦੀ ਬਣ ਜਾਂਦੀ ਹੈ। ਅਨੇਕ ਅਸਥਾਨਾਂ ਵਿਚਦੀ ੧੫੫੦ ਮੀਲ ਵਹਿੰਦੀ ਹੋਈ ਗੰਗਾ ਸਾਗਰ ਦੇ ਸੰਗਮ ਪੁਰ ਸਮੁੰਦਰ ਵਿਚ ਜਾ ਮਿਲਦੀ ਹੈ। "ਜਨ ਕੇ ਚਰਨ ਤੀਰਥ ਕੋਟਿ ਗੰਗਾ.....॥ (ਬਿਲਾਵਲੁ ਮ : ੫)।" *(ਮਹਾਨ ਕੋਸ਼, ਪੰਨਾ ੪੩੨)*

## ੨੯. ਗੰਗੇਵ ਪਿਤਾਮਹ

**ਸੋਈ ਨਾਮੁ ਸਿਮਰਿ 'ਗੰਗੇਵ ਪਿਤਾਮਹ' ਚਰਣ ਚਿਤ ਅੰਮ੍ਰਿਤ ਰਸਿਆ ॥੪॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

ਗੰਗੇਵ ਪਿਤਾਮਹ : ਸੰ.—ਗਾਂਗੇਯ, ਗੰਗਾ ਦਾ ਪੁਤ੍ਰ ਭੀਸ਼ਮ, ਜੋ ਕੌਰਵ ਪਾਂਡਵਾਂ ਦਾ ਪਿਤਾਮਹ (ਦਾਦਾ) ਸੀ। *(ਮਹਾਨ ਕੋਸ਼, ਪੰਨਾ ੪੩੩)*

## ੩੦. ਗਣ

**ਸੁਰਿ ਨਰ 'ਗਣ' ਗੰਧਰਬ ਛਿਅ ਦਰਸਨ ਆਸਾਸੈ ॥੫॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ 'ਗਣ' ਗੰਧ੍ਰਬ ਖੋਜੰਤ ਫਿਰੇ ॥੧॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

ਗਣ—ਦੇਵਤਿਆਂ ਦੇ ਦਾਸ, ਜਿਵੇਂ ਯਮ ਗਣ, ਸ਼ਿਵ ਗਣ ਆਦਿ। "ਗਣ ਗੰਧਰਬ ਸਿਧ ਅਰੁ ਸਾਧਿਕ.....(ਦੇਵ. ਮ: ੫)।" *(ਮਹਾਨ ਕੋਸ਼, ਪੰਨਾ ੩੯੪)*

## ੩੧. ਗੌਤਮ

**ਸੁਖਦੇਉ ਪਰੀਖ੍ਯਤੁ ਗੁਣ ਰਵੈ 'ਗੋਤਮ' ਰਿਖਿ ਜਸੁ ਗਾਇਓ ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਗੌਤਮ—ਗੌਤਮ ਵੰਸ਼ ਵਿਚ ਹੋਣ ਵਾਲਾ 'ਸ਼ਰਦ੍ਵਤ', ਜਿਸ ਦੀ ਕਥਾ ਰਾਮਾਯਣ ਵਿਚ ਹੈ। ਇਹ ਅਹਲਯਾ ਦਾ ਪਤੀ ਅਤੇ ਜਨਕ ਦੇ ਪੁਰੋਹਿਤ ਸਤਾਨੰਦ ਦਾ ਪਿਤਾ ਸੀ। ਪੁਰਾਣਾਂ ਵਿਚ ਲਿਖਿਆ ਹੈ ਕਿ ਇਸ ਦੀ ਇਸਤ੍ਰੀ ਅਹਲਯਾ ਮਹਾਂ ਸੁੰਦਰੀ ਸੀ, ਜਿਸ ਪੁਰ ਇੰਦ੍ਰ ਮੋਹਿਤ ਹੋ ਗਿਆ। ਇਕ ਦਿਨ ਚੰਦ੍ਰਮਾ ਨੂੰ ਮੁਰਗਾ ਬਣਾ ਕੇ ਵੇਲੇ ਤੋਂ ਪਹਿਲਾਂ ਬਾਂਗ ਦਿਵਾਈ, ਜਿਸ ਤੋਂ ਗੌਤਮ ਅਗੇਤਾ ਹੀ ਨਦੀ ਪੁਰ ਨ੍ਹਾਉਣ ਚਲਾ ਗਿਆ। ਇੰਦ੍ਰ ਨੇ ਅਹਲਯਾ ਨਾਲ ਕੁਕਰਮ ਕੀਤਾ। ਜਦ ਗੌਤਮ ਨੂੰ ਪਤਾ ਲਗਾ ਤਾਂ ਉਸ ਨੇ ਇਸਤ੍ਰੀ ਨੂੰ ਸ਼ਿਲਾ ਰੂਪ ਕਰ ਦਿਤਾ। ਇੰਦ੍ਰ ਦੇ ਸਰੀਰ ਪੁਰ ਹਜ਼ਾਰ ਭਗ ਦਾ ਚਿੰਨ੍ਹ ਹੋਣ ਦਾ ਸ੍ਰਾਪ ਦਿਤਾ ਅਤੇ ਚੰਦ੍ਰਮਾ ਨੂੰ ਖਈ ਰੋਗ ਲਾ ਦਿਤਾ। *(ਮਹਾਨ ਕੋਸ਼, ਪੰਨਾ ੪੨੮)*

## ੩੨. ਗੰਧਰਬ

**ਸੁਰਿ ਨਰ ਗਣ 'ਗੰਧਰਬ' ਛਿਅ ਦਰਸਨ ਆਸਾਂਗੈ ॥੫॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ 'ਗੰਧ੍ਰਬ' ਖੋਜੰਤ ਫਿਰੇ ॥੧॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

ਗੰਧਰਬ—ਦੇਵਲੋਕ ਦਾ ਗਵੈਯਾ, ਅਥਰਵ ਵੇਦ ਵਿਚ ਗੰਧਰਵਾਂ ਦੀ ਗਿਣਤੀ ੬੩੩੩ ਹੈ। *(ਮਹਾਨ ਕੋਸ਼, ਪੰਨਾ ੪੩੪)*

## ੩੩. ਗਨਿਕਾ

**ਸੋਦਾਮਾ ਅਪਦਾ ਤੇ ਰਾਖਿਆ 'ਗਨਿਕਾ' ਪੜ੍ਹਤ ਪੂਰੇ ਤਿਹ ਕਾਜ ॥੮॥੧੨॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੪੦੦)*

ਗਨਿਕਾ : ਦੇਖੋ, ਗਣਿਕਾ ਅਤੇ ਗਨਕਾ "ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ॥ (ਗਉੜੀ ਨਾਮਦੇਵ)।"

ਗਨਕਾ—ਸੰ.ਗਣਿਕਾ। ਗੁਰਬਾਣੀ ਵਿਚ ਦੋ ਗਨਿਕਾ ਦਾ ਪ੍ਰਸੰਗ ਆਉਂਦਾ ਹੈ। ਇਕ ਪਿੰਗਲਾ, ਜੋ ਰਾਜਾ ਜਨਕ ਦੀ ਪੁਰੀ ਵਿਚ ਰਹਿੰਦੀ ਸੀ। ਇਕ ਰਾਤ ਇਸ ਨੂੰ ਕੋਈ ਕਾਮੀ ਪੁਰਖ ਨਾ ਮਿਲਿਆ। ਅੱਧੀ ਰਾਤ ਬੀਤਣ ਪੁਰ ਮਨ ਨੂੰ ਪਛਤਾਵਾ ਹੋਇਆ ਅਤੇ ਖ਼ਿਆਲ ਉਪਜਿਆ ਕਿ ਜੇ ਇਤਨਾ ਧਯਾਨ ਅਤੇ ਪਿਆਰ ਕਰਤਾਰ ਵੱਲ ਜੋੜਦੀ ਤਦ ਕੇਹਾ ਉੱਤਮ ਫਲ ਹੁੰਦਾ। ਉਸੇ ਵੇਲੇ ਸਭ ਕੁਕਰਮ ਛਡ ਕੇ ਕਰਤਾਰ ਪਰਾਇਣ ਹੋਈ ਅਤੇ ਪਵਿਤ੍ਰ ਜੀਵਨ ਬਿਤਾਇਆ, ਇਸੇ ਗਨਿਕਾ ਨੂੰ ਦੱਤਾ ਤ੍ਰੇਯ ਜੀ ਨੇ ਗੁਰੂ ਕਲਪਿਆ ਸੀ। "ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥ (ਕੇਦਾ: ਰਵਿਦਾਸ)।"

ਦੂਜੀ ਗਨਿਕਾ ਉਹ ਸੀ, ਜਿਸ ਨੂੰ ਕਿਸੇ ਸਾਧੂ ਨੇ ਤੋਤਾ ਦੇ ਕੇ ਹਰਿ ਨਾਮ ਸਿਖਾਉਣ ਦਾ ਉਪਦੇਸ਼ ਦਿਤਾ ਅਤੇ ਉਹ ਨਾਮ ਅਭਯਾਸ ਵਿਚ ਲਗ ਕੇ ਪਵਿਤ੍ਰਾਤਮਾ ਹੋ ਗਈ। "ਗਨਿਕਾ ਉਧਰੀ ਹਰਿ ਕਹੈ ਤੋਤ.....॥ (ਬਸੰਤ ਅ. ਮ: ੫)।" *(ਮਹਾਨ ਕੋਸ਼, ਪੰਨਾ ੩੯੬)*

### ੩੪. ਗੋਰਖ

**ਇੰਦ੍ਰ ਮੁਨਿੰਦ੍ਰ ਖੋਜਤੇ 'ਗੋਰਖ'**
**ਧਰਣਿ ਗਗਨ ਆਵਤ ਫੁਨਿ ਧਾਵਤ ॥੭॥(੨)**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੮)*

ਗੋਰਖ—ਜੋਗੀਆਂ ਦਾ ਆਚਾਰਯ ਗੋਰਖਨਾਥ, ਜਿਸ ਦਾ ਜਨਮ ਗੋਰਖਪੁਰ ਨਗਰ ਵਿਚ ਹੋਇਆ। ਬਹੁਤਿਆਂ ਨੇ ਗੋਰਖ ਨੂੰ ਮਛੇਂਦ੍ਰ (ਮਤਸਯੇਂਦ੍ਰ) ਨਾਥ ਦਾ ਚੇਲਾ ਅਤੇ ਪੁਤ੍ਰ ਲਿਖਿਆ ਹੈ। ਗੋਰਖਨਾਥ ਦੀ ਨੌ ਨਾਥਾਂ ਵਿਚ ਗਿਣਤੀ ਹੈ। ਜੋਗੀਆਂ ਦਾ ਕਨਪਟਾ ਪੰਥ ਇਸੇ ਮਹਾਤਮਾ ਤੋਂ ਚਲਿਆ ਹੈ। "ਜੋਗੀ ਗੋਰਖੁ ਗੋਰਖੁ ਕਰਿਆ.....॥ (ਗਉ. ਮ : ੪)।" *(ਮਹਾਨ ਕੋਸ਼, ਪੰਨਾ ੪੩੧)*

### ੩੫. ਚਵਰਾਸੀਹ ਸਿਧ

**'ਚਵਰਾਸੀਹ ਸਿਧ' ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥੩॥**

*(ਸਵਈਏ ਮ : ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

ਵੇਖੋ, ਚੌਰਾਸੀ ਸਿੱਧ। *(ਮਹਾਨ ਕੋਸ਼, ਪੰਨਾ ੪੬੦)*

ਚੌਰਾਸੀ ਸਿੱਧ—ਯੋਗੀਆਂ (ਗੋਰਖ ਪੰਥੀਆਂ) ਦੇ ਮੰਨੇ ਹੋਏ ਸ਼ਿਰੋਮਣੀ ਯੋਗੀ, ਜਿਨ੍ਹਾਂ ਦੀ ਗਿਣਤੀ ਚੌਰਾਸੀ ਹੈ। *(ਮਹਾਨ ਕੋਸ਼, ਪੰਨਾ ੪੭੯)*

### ੩੬. ਛਿਅ ਦਰਸ਼ਨ

**ਸੁਰਿ ਨਰ ਗਣ ਗੰਧਰਬ 'ਛਿਅ ਦਰਸਨ' ਆਸਾਸੈ ॥੫॥**

*(ਸਵਈਏ ਮ : ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

ਵੇਖੋ, ਖਟ ਸ਼ਾਸਤ੍ਰ। *(ਮਹਾਨ ਕੋਸ਼, ਪੰਨਾ ੪੯੦)*

ਖਟ ਸਾਸਤ੍ਰ—ਹਿੰਦੂ ਮਤ ਦੇ ਛੀ ਮੁਖ ਸ਼ਾਸਤ੍ਰ। 'ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥ (ਸੁਖਮਨੀ)। ਹਿਤ ਦੀ ਸਿਖ੍ਯਾ ਦੇਣ ਵਾਲੇ ਪੁਸਤਕ ਦਾ ਨਾਉਂ ਸ਼ਾਸਤ੍ਰ ਹੈ, ਪਰ ਖ਼ਾਸ ਕਰਕੇ ਖਟ ਸ਼ਾਸਤ੍ਰਾਂ ਵਾਸਤੇ ਏਹ ਪਦ ਵਰਤਿਆ ਜਾਂਦਾ ਹੈ। ਖਟ ਸ਼ਾਸਤ੍ਰ ਇਹ ਹਨ—ਵੈਸ਼ੇਸ਼ਿਕ, ਨ੍ਯਾਯ, ਸਾਂਖ, ਪਾਤੰਜਲ ਅਥਵਾ ਯੋਗ ਦਰਸ਼ਨ, ਮੀਮਾਂਸਾ, ਵੇਦਾਂਤ। *(ਮਹਾਨ ਕੋਸ਼, ਪੰਨਾ ੩੬੩)*

## ੩੭. ਛੰਦ ਮੁਨੀਸੁਰ

**ਬ੍ਰਹਮਾਦਿਕ ਸਿਵ 'ਛੰਦ ਮੁਨੀਸੁਰ'**
**ਰਸਕਿ ਰਸਕਿ ਠਾਕੁਰ ਗੁਨ ਗਾਵਤ ॥੭॥(੨)**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੮)*

ਛੰਦ ਮੁਨੀਸੁਰ : ਵੇਦ-ਮੰਤ੍ਰਾਂ ਦੇ ਰਚਣ ਵਾਲੇ ਪ੍ਰਧਾਨ ਮੁਨੀ ਵੈਦਿਕ ਰਿਸ਼ੀ। 'ਬ੍ਰਹਮਾਦਿਕ ਸਿਵ ਛੰਦ ਮੁਨੀਸੁਰ'। *(ਮਹਾਨ ਕੋਸ਼, ਪੰਨਾ ੪੯੫)*

## ੩੮. ਜਸੋਦ

**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ**
**ਕਹਤ ਮਾ 'ਜਸੋਦ' ਜਿਸਹਿ ਦਹੀ ਭਾਤੁ ਖਾਹਿ ਜੀਉ ॥੧॥੬॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੨)*

ਜਸੋਦਾ—ਯਸ਼ੋਦਾ। ਵੇਖੋ, ਜਸੁਦਾ। ਜਸੁਦਾ, ਨੰਦ ਗੋਪ ਦੀ ਇਸਤ੍ਰੀ,ਜਿਸ ਨੇ ਕ੍ਰਿਸ਼ਨ ਜੀ ਨੂੰ ਪਾਲਿਆ। "ਜਿਉ ਜਸੁਦਾ ਘਰਿ ਕਾਨੁ..... ॥ (ਸ੍ਰੀ ਰਾਗ ਮ : ੧ ਪਹਿਰੇ)।" *(ਮਹਾਨ ਕੋਸ਼, ਪੰਨਾ ੪੯੭)*

## ੩੯. ਜਖ

**ਸਿਮਰਹਿ ਸੋਈ ਨਾਮੁ 'ਜਖ੍ਯ' ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥੨॥**

*(ਸਵਈਏ ਮ: ੩ ਕੇ ਸ੍ਰੀ ਕਲ੍ਯ, ਪੰਨਾ ੧੩੯੩)*

ਜਖਜ, ਦੇਖੋ ਯਕਸ਼। *(ਮਹਾਨ ਕੋਸ਼, ਪੰਨਾ ੪੯੮)*

ਯਕਸ਼, ਦੇਵਤਿਆਂ ਦੀ ਇਕ ਖ਼ਾਸ ਜਾਤਿ, ਗੁਹਜਕ, ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ। *(ਮਹਾਨ ਕੋਸ਼, ਪੰਨਾ ੧੦੦੫)*

## ੪੦. ਜੈਦੇਵ

**ਗੁਣ ਗਾਵੈ ਰਵਿਦਾਸੁ ਭਗਤੁ 'ਜੈਦੇਵ' ਤ੍ਰਿਲੋਚਨ ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਜਿ ਮਤਿ ਗਹੀ 'ਜੈਦੇਵਿ' ਜਿ ਮਤਿ ਨਾਮੈ ਸੰਮਾਣੀ ॥੪॥੧੩॥**

*(ਸਵਈਏ ਮ: ੩ ਕੇ, ਸ੍ਰੀ ਜਾਲਪ, ਪੰਨਾ ੧੩੯੪)*

**ਅੰਬਰੀਕੁ 'ਜਯਦੇਵ' ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥੩॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

ਜੈਦੇਵ—ਸੰ. ਜਯਦੇਵ ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁਤ੍ਰ, ਜੋ ਰਮਾਦੇਵੀ ਦੇ ਉਦਰ ਤੋਂ ਕੇਂਦੂਲੀ (ਜ਼ਿਲਾ ਬੀਰਭੂਮਿ ਬੰਗਾਲ) ਵਿਚ ਪੈਦਾ ਹੋਇਆ। ਜਯਦੇਵ ਵੈਸ਼ਨਵ ਮਤਧਾਰੀ ਕ੍ਰਿਸ਼ਨ ਉਪਾਸ਼ਕ ਸੀ, ਪਰ ਤਤਵੇਤਾ ਸਾਧੂਆਂ ਦੀ ਸੰਗਤਿ ਕਰਕੇ ਕਰਤਾਰ ਦਾ ਅਨੰਨ ਸੇਵਕ ਹੋਇਆ। ਇਹ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦਾ ਪੂਰਣ ਪੰਡਿਤ ਸੀ। ਇਸ ਦਾ ਰਚਿਆ 'ਗੀਤ ਗੋਬਿੰਦ' ਮਨੋਹਰ ਕਾਵਯ ਹੈ। ਜੈਦੇਵ ਰਾਗ ਵਿਦਯਾ ਦਾ ਪ੍ਰੇਮੀ ਸੀ ਅਤੇ ਆਪਣੀ ਇਸਤ੍ਰੀ ਪਦਮਾਵਤੀ ਨਾਲ ਮਿਲ ਕੇ ਮਨੋਹਰ ਸੁਰ ਨਾਲ ਆਪਣੇ ਰਚੇ ਪਦ ਗਾਇਆ ਕਰਦਾ ਸੀ। ਇਸੇ ਜੈਦੇਵ ਦੇ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੀ ਅਤੇ ਪ੍ਰਾਕ੍ਰਿਤ ਭਾਸ਼ਾ ਦੇ ਪਾਏ ਜਾਂਦੇ ਹਨ। "ਜੈਦੇਵ ਤਿਆਗਿਓ ਅਹੰਮੇਵ...... ॥" (ਬਸੰਤ ਅ: ਮ: ੫)।" *(ਮਹਾਨ ਕੋਸ਼, ਪੰਨਾ ੫੩੪)*

## ੪੧. *ਜਨਕਾਦਿ*

**ਗਾਵਹਿ 'ਜਨਕਾਦਿ' ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥੩॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

**ਗੁਣ ਗਾਵਹਿ ਸਨਕਾਦਿ ਆਦਿ 'ਜਨਕਾਦਿ' ਜੁਗਹ ਲਗਿ ॥੬॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਜਨਕ: ਰਾਮਚੰਦ੍ਰ ਜੀ ਦਾ ਸਹੁਰਾ, ਸੀਤਾ ਦਾ ਪਿਤਾ ਸੀਰਧ੍ਵਜ, ਜੋ ਆਤਮਤਤ੍ਵ ਦਾ ਵੇਤਾ ਅਤੇ ਨੀਤਿ ਦਾ ਪੁੰਜ ਸੀ, ਇਹ ਰਾਜ ਕਰਦਾ ਹੋਇਆ ਭੀ ਸੰਨਯਾਸੀ ਸੀ। ਜਨਕ ਦੀ ਸਭਾ ਵਿਦ੍ਵਾਨਾਂ ਅਤੇ ਰਿਖੀਆਂ ਨਾਲ ਭਰਪੂਰ ਰਹਿੰਦੀ ਸੀ। *(ਮਹਾਨ ਕੋਸ਼, ਪੰਨਾ ੫੦੩)*

## ੪੨. *ਜਮਦਗਨਿ*

**ਗਾਵੈ 'ਜਮਦਗਨਿ' ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥੪॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

ਜਮਦਗਨਿ: ਸੰ. ਭ੍ਰਿਗੁਵੰਸ਼ ਵਿਚੋਂ ਇਕ ਬ੍ਰਾਹਮਣ, ਜੋ ਰਿਚੀਕ ਅਤੇ ਸਤਯਵਤੀ ਦਾ ਪੁਤ੍ਰ ਸੀ। ਜਮਦਗਨਿ ਦੀ ਮਾਤਾ ਸਤਯਵਤੀ ਛਤ੍ਰੀ ਵੰਸ਼ੁ ਦੇ

ਗਾਧਿ ਨਾਮੇ ਰਾਜੇ ਦੀ ਪੁਤ੍ਰੀ ਸੀ। ਵਿਸ਼ਨੁਪੁਰਾਣ ਵਿਚ ਲਿਖਿਆ ਹੈ ਕਿ ਇਕ ਸਮੇਂ ਰਿਚੀਕ ਰਿਖੀ ਨੇ ਆਪਣੇ ਤਪ ਦੇ ਪ੍ਰਭਾਵ ਨਾਲ ਇਕ ਦਿਵਯ ਭੋਜਨ ਤਿਆਰ ਕੀਤਾ, ਜਿਸ ਦੇ ਖਾਣ ਤੋਂ ਬ੍ਰਾਹਮਣ ਦੀਆਂ ਸਿਫ਼ਤਾਂ ਵਾਲਾ ਪੁਤ੍ਰ ਹੋਵੇ। ਉਸ ਨੇ ਉਸੇ ਵੇਲੇ ਇਕ ਹੋਰ ਆਹਾਰ ਤਿਆਰ ਕਰ ਕੇ ਸਤਯਵਤੀ ਦੀ ਮਾਤਾ ਨੂੰ ਭੀ ਦਿੱਤਾ, ਜਿਸ ਦੇ ਅਸਰ ਨਾਲ ਯੋਧਾ ਪੁਤ੍ਰ ਜਨਮੇ। ਇਨ੍ਹਾਂ ਮਾਵਾਂ ਧੀਆਂ ਨੇ ਉਹ ਆਹਾਰ ਆਪਸ ਵਿਚ ਬਦਲ ਲਏ, ਇਸ ਲਈ ਰਿਚੀਕ ਦਾ ਪੁਤ੍ਰ ਜਮਦਗਨਿ ਤਾਂ ਯੋਧਾ ਹੋਇਆ ਤੇ ਗਾਧਿ ਛਤ੍ਰੀ ਦਾ ਪੁਤ੍ਰ ਵਿਸ਼੍ਵਾਮਿਤ੍ਰ ਬ੍ਰਾਹਮਣ ਹੋਇਆ। *(ਮਹਾਨ ਕੋਸ਼, ਪੰਨਾ ੫੦੭)*

## ੪੩. ਜਮੁਨਾ

**ਜਰਮ ਕਰਮ ਮਛ ਕਛ ਹੁਅ ਬਰਾਹ**
**'ਜਮੁਨਾ' ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥੪॥੯॥**

*(ਸਵਈਏ ਮ: ੪ ਕੇ, ਭ੍ਰੀ ਗਯੰਦ, ਪੰਨਾ ੧੪੦੩)*

ਜਮੁਨਾ, ਦੇਖੋ ਜਮਨਾ। *(ਮਹਾਨ ਕੋਸ਼, ਪੰਨਾ ੫੦੮)*

ਜਮਨਾ, ਭਾਰਤ ਦੀ ਇਕ ਪ੍ਰਸਿਧ ਨਦੀ, ਜਿਸ ਦੀ ਗਿਣਤੀ ਤ੍ਰਿਵੇਣੀ ਵਿਚ ਹੈ। ਪੁਰਾਣਾਂ ਨੇ ਇਸ ਨੂੰ ਸੂਰਜ ਦੀ ਪੁਤ੍ਰੀ ਦਸਿਆ ਹੈ।......ਹਿੰਦੂਆਂ ਦਾ ਵਿਸ਼੍ਵਾਸ ਹੈ ਕਿ ਯਮੁਨਾ ਵਿਚ ਇਸ਼ਨਾਨ ਕਰਨ ਤੋਂ ਯਮ ਦੰਡ ਨਹੀਂ ਦਿੰਦਾ।

*(ਮਹਾਨ ਕੋਸ਼, ਪੰਨਾ ੫੦੭)*

## ੪੪. ਤੇਤੀਸ ਕੋਰਿ

**ਸਿਧ ਸਾਧਿਕ 'ਤੇਤੀਸ ਕੋਰਿ' ਤਿਰੁ ਕੀਮ ਨ ਪਰੀਐ ॥੮॥(੧)**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੬)*

**ਤਿਤੁ ਨਾਮਿ ਲਾਗਿ 'ਤੇਤੀਸ' ਧਿਆਵਹਿ**
**ਜਤੀ ਤਪੀਸੁਰ ਮਨਿ ਵਸਿਆ ॥੩॥**

*(ਸਵਈਏ ਮ: ੩ ਕੇ. ਸ੍ਰੀ ਕਲ੍ਯ, ਪੰਨਾ ੧੩੯੩)*

**ਨਾਮੁ ਧਿਆਵਹਿ ਦੇਵ 'ਤੇਤੀਸ' ਅਰੁ ਸਾਧਿਕ ਸਿਧ ਨਰ**
**ਨਾਮਿ ਖੰਡ ਬ੍ਰਹਮੰਡ ਧਾਰੇ ॥੬॥**

*(ਸਵਈਏ ਮ: ੩ ਕੇ. ਸ੍ਰੀ ਕਲ੍ਯ, ਪੰਨਾ ੧੩੯੩)*

**ਜਾ ਕੀ ਸੇਵ ਸਿਵ ਸਾਧਿਕ ਸੁਰ ਅਸੁਰ ਗਣ**
**ਤਰਹਿ 'ਤੇਤੀਸ' ਗੁਰ ਬਚਨ ਸੁਣਿ ਕੰਨ ਰੇ ॥੪॥੧੬॥੨੯॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੪੦੧)*

ਤੇਤੀਸ, ਤੇਤੀ ਕੋਟਿ (ਕ੍ਰੋੜ) ਦੇਵਤਾ। "ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ। (ਸਵੈਯੇ ਮ: ੩ ਕੇ)।" *(ਮਹਾਨ ਕੋਸ਼, ਪੰਨਾ ੬੦੧)*

## *੪੫. ਤ੍ਰਿਲੋਚਨ*

**ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ 'ਤ੍ਰਿਲੋਚਨ' ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਊਧਉ ਅਕ੍ਰੂਰੁ 'ਤਿਲੋਚਨੁ' ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥੩॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਜਿ ਮਤਿ 'ਤ੍ਰਿਲੋਚਨ' ਚਿਤਿ ਭਗਤ ਕੰਬੀਰਹਿ ਜਾਣੀ ॥੪॥੧੩॥**

*(ਸਵਈਏ ਮ: ੩ ਕੇ, ਸ੍ਰੀ ਜਾਲਪ, ਪੰਨਾ ੧੩੯੪)*

**ਅੰਬਰੀਕੁ ਜਯਦੇਵ 'ਤ੍ਰਿਲੋਚਨੁ' ਨਾਮਾ ਅਵਰੁ ਕਬੀਰੁ ਭਣੰ ॥੩॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

**ਧ੍ਰੂ ਪ੍ਰਹਲਾਦ ਕਬੀਰ 'ਤਿਲੋਚਨ' ਨਾਮੁ ਲੈਤ ਉਪਜ੍ਯੋ ਜੁ ਪ੍ਰਗਾਸੁ ॥੨॥**

*(ਸਵਈਏ ਮ: ੪ ਕੇ, ਸ੍ਰੀ ਕੀਰਤ, ਪੰਨਾ ੧੪੦੬)*

ਤ੍ਰਿਲੋਚਨ—ਇਕ ਭਗਤ, ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਹ ਮਹਾਤਮਾ ਵੈਸ਼ਯ ਜਾਤਿ ਦਾ ਬਾਰਸੀ (ਜ਼ਿਲਾ ਸ਼ੋਲਾਪੁਰ) ਦਾ ਵਸਨੀਕ ਸੀ। ਇਸ ਦਾ ਜਨਮ ਸੰਮਤ ੧੩੨੫ ਵਿਚ ਹੋਇਆ ਸੀ। "ਤ੍ਰਿਲੋਚਨ ਗੁਰ ਮਿਲਿ ਭਈ ਸਿਧਿ..... ॥ (ਬਸੰ. ਅ. ਮ. ੫)।" *(ਮਹਾਨ ਕੋਸ਼, ਪੰਨਾ ੬੦੯)*

## *੪੬. ਦਸਰਥ*

**ਰਘੁਬੰਸਿ ਤਿਲਕੁ ਸੁੰਦਰੁ 'ਦਸਰਥ' ਘਰਿ ਮੁਨਿ ਬੰਛਹਿ ਜਾ ਕੀ ਸਰਣੰ ॥੨॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੧)*

ਦਸ਼ਰਥ—ਅਯੋਧਯਾ ਦਾ ਪਤੀ ਰਘੁਵੰਸ਼ੀ, ਅਜ ਦਾ ਪੁੱਤ੍ਰ ਅਤੇ ਰਾਮਚੰਦ੍ਰ ਜੀ ਦਾ ਪਿਤਾ, ਜਿਸ ਦਾ ਰਥ ਦਸੋਂ ਦਿਸ਼ਾ ਵਿਚ ਬਿਨਾ ਰੋਕ ਫਿਰਦਾ ਸੀ। ਰਾਮਾਇਣ ਵਿਚ ਇਸ ਦੀਆਂ ਇਸਤ੍ਰੀਆਂ ਤਿੰਨ ਸੌ ਤ੍ਰਿਵੰਜਾ ਲਿਖੀਆਂ ਹਨ,

ਜਿਨ੍ਹਾਂ ਵਿਚ ਸ਼ਿਰੋਮਣਿ ਕੌਸ਼ਲਯਾ, ਕੈਕੇਈ ਅਤੇ ਸੁਮਿਤ੍ਰਾ ਸਨ। ਕੌਸ਼ਲਯਾ ਤੋਂ ਰਾਮ, ਕੈਕੇਈ ਤੋਂ ਭਰਤ ਅਤੇ ਸੁਮਿਤ੍ਰਾ ਤੋਂ ਲਛਮਣ ਅਤੇ ਸ਼ਤਰੂਘਨ ਜਨਮੇ।

ਇਕ ਵੇਰ ਯੁਧ ਵਿਚ ਕੈਕੇਈ ਨੇ ਦਸ਼ਰਥ ਦੀ ਸਹਾਇਤਾ ਕੀਤੀ ਸੀ। ਉਸ ਤੋਂ ਪ੍ਰਸੰਨ ਹੋ ਕੇ ਦੋ ਵਰ ਦਿਤੇ ਸਨ। ਉਨ੍ਹਾਂ ਨੂੰ ਚੇਤੇ ਕਰਾ ਕੇ ਕੈਕੇਈ ਨੇ ਆਖਿਆ, ਕਿ ਮੇਰੇ ਪੁੱਤਰ ਭਰਤ ਨੂੰ ਯੁਵਰਾਜ ਅਤੇ ਰਾਮ ਨੂੰ ੧੪ ਵਰ੍ਹੇ ਵਨਵਾਸ ਦਿਓ। ਰਾਜੇ ਨੂੰ ਇਹ ਗੱਲ ਮਜਬੂਰਨ ਮੰਨਣੀ ਪਈ, ਪਰ ਰਾਮ ਨੂੰ ਵਨਵਾਸ ਦੇ ਕੇ ਅਜਿਹਾ ਦੁਖੀ ਹੋਇਆ ਕਿ ਵਿਜੋਗ ਵਿਚ ਪ੍ਰਾਣ ਤਯਾਗ ਦਿਤੇ।

*(ਮਹਾਨ ਕੋਸ਼, ਪੰਨਾ ੬੧੬)*

## ੪੭. ਦ੍ਰੋਪਤੀ

**ਫੁਨਿ 'ਦ੍ਰੋਪਤੀ' ਲਾਜ ਰਖੀ ਹਰਿ ਪ੍ਰਭ ਜੀ**
**ਛੀਨਤ ਬਸਤ੍ਰ ਦੀਨ ਬਹੁ ਸਾਜ ॥੮॥੧੨॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੪੦੦)*

ਦ੍ਰੋਪਦੀ—ਦ੍ਰੁਪਦ ਰਾਜਾ ਦੀ ਪੁਤ੍ਰੀ ਕ੍ਰਿਸ਼ਨਾ, ਜੋ ਪੰਜਾਂ ਪਾਂਡਵਾਂ ਦੀ ਪਤਨੀ (ਵਹੁਟੀ) ਸੀ। ਮਹਾਭਾਰਤ ਵਿਚ ਕਥਾ ਹੈ ਕਿ ਰਾਜਾ ਦ੍ਰੁਪਦ ਨੇ ਇਕ ਮੱਛਯੰਤ੍ਰ ਰਚ ਕੇ ਪ੍ਰਤਿਗਯਾ ਕੀਤੀ ਸੀ ਕਿ ਜੋ ਤੀਰ ਨਾਲ ਮੱਛੀ ਦੀ ਅੱਖ ਵਿੰਨ੍ਹੇਗਾ ਉਹ ਕ੍ਰਿਸ਼ਨਾ ਨੂੰ ਵਰੇਗਾ। ਅਰਜੁਨ ਨੇ ਪਹਿਲੇ ਤੀਰ ਨਾਲ ਨਿਸ਼ਾਨਾ ਫੁੰਡਿਆ ਅਤੇ ਦ੍ਰੋਪਦੀ ਨੂੰ ਲੈ ਕੇ ਘਰ ਪਹੁੰਚਿਆ। ਮਾਤਾ ਦੇ ਵਚਨ ਅਨੁਸਾਰ ਪੰਜਾਂ ਭਾਈਆਂ ਨੇ ਦ੍ਰੋਪਦੀ ਨੂੰ ਸਾਂਝੀ ਪਤਨੀ ਕਰਕੇ ਰਖਿਆ ਅਤੇ ਪੰਜਾਂ ਤੋਂ ਪੰਜ ਪੁੱਤ੍ਰ ਹੋਏ।

ਜਦ ਯੁਧਿਸ਼ਟਰ ਨੇ ਜੂਏ ਵਿਚ ਸਭ ਰਾਜ ਹਾਰ ਦਿਤਾ, ਤਦ ਦ੍ਰੋਪਦੀ ਭੀ ਦਾਉ ਵਿਚ ਲਾ ਕੇ ਹਾਰੀ ਗਈ। ਦੁਰਯੋਧਨ ਨੇ ਦੁਹਸਾਸਨ ਦੀ ਮਾਰਫ਼ਤ ਮਹਿਲਾਂ ਤੋਂ ਦ੍ਰੋਪਦੀ ਸਭਾ ਵਿਚ ਮੰਗਵਾਈ ਅਰ ਨੰਗੀ ਕਰਨ ਲਈ ਹੁਕਮ ਦਿੱਤਾ। ਉਸ ਵੇਲੇ ਦੀਨਮਨਾ ਦ੍ਰੋਪਦੀ ਨੇ ਕਰਤਾਰ ਦਾ ਅਰਾਧਨ ਕੀਤਾ, ਜਿਸ ਤੋਂ ਉਹ ਨੰਗੀ ਨਾ ਹੋ ਸਕੀ। *(ਮਹਾਨ ਕੋਸ਼, ਪੰਨਾ ੬੫੮)*

## ੪੮. ਦੂਰਬਾ

**'ਦੂਰਬਾ' ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥੧੦॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਦੂਰਬਾ—ਦੇਖੋ, ਦੁਰਬਾਸਾ ਰਿਖੀ। *(ਮਹਾਨ ਕੋਸ਼, ਪੰਨਾ ੬੪੮)*

ਦੁਰਬਾਸਾ—ਇਕ ਰਿਖੀ, ਜੋ ਅਤ੍ਰਿ ਅਤੇ ਅਨਸੂਯਾ ਦਾ ਪੁਤ੍ਰ ਸੀ। ਕਈ ਕਹਿੰਦੇ ਹਨ ਕਿ ਇਹ ਸ਼ਿਵ ਤੋਂ ਉਤਪੰਨ ਹੋਇਆ ਹੈ। ਇਹ ਵੱਡਾ ਹੀ ਕ੍ਰੋਧੀ ਸੀ। ਇਸ ਨੇ ਕਈਆਂ ਨੂੰ ਸਰਾਪ ਦਿਤੇ। ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਇਸ ਨੇ ਇੰਦ੍ਰ ਨੂੰ ਇਕ ਮਾਲਾ ਦਿੱਤੀ, ਜਿਸ ਦੀ ਇੰਦ੍ਰ ਦੇ ਹਾਥੀ ਐਰਾਵਤ ਨੇ ਨਿਰਾਦਰੀ ਕੀਤੀ। ਇਸ ਪੁਰ ਦੁਰਵਾਸਾ ਨੇ ਇੰਦ੍ਰ ਨੂੰ ਸਰਾਪ ਦਿੱਤਾ ਕਿ ਤੇਰਾ ਰਾਜ ਤ੍ਰੈ ਲੋਕੀ ਤੋਂ ਟਲ ਜਾਵੇ। ਸਰਾਪ ਦੇ ਕਾਰਣ ਇੰਦ੍ਰ ਅਤੇ ਦੇਵਤੇ ਨਿਰਬਲ ਹੋ ਗਏ ਅਤੇ ਦੈਂਤਾਂ ਕੋਲੋਂ ਹਾਰਨ ਲਗ ਪਏ। ਅੰਤ ਵਿਚ ਦੇਵਤੇ ਵਿਸ਼ਨੂੰ ਜੀ ਦੀ ਸ਼ਰਣ ਜਾ ਪਏ ਅਤੇ ਉਸ ਦੀ ਆਗਿਆ ਅਨੁਸਾਰ ਦੇਵਤਿਆਂ ਨੇ ਸਮੁੰਦਰ ਰਿੜਕ ਕੇ ਅੰਮ੍ਰਿਤ ਅਤੇ ਕਈ ਹੋਰ ਰਤਨ ਕਢੇ, ਜਿਸ ਤੋਂ ਉਹ ਬਲਵਾਨ ਹੋਏ।

*(ਮਹਾਨ ਕੋਸ਼, ਪੰਨਾ ੬੪੫)*

## ੪੯. ਧੋਮੁ

**ਗਾਵੈ ਗੁਣ 'ਧੋਮੁ' ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥੩॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

ਧੋਮੁ—ਸੰ. ਧੌਮਜ—ਸੰਗਯਾ ਧੂਮ ਰਿਖੀ ਦਾ ਪੁਤ੍ਰ, ਉੱਦਾਲਕ ਦਾ ਗੁਰੂ ਅਤੇ ਦੇਵਲ ਰਿਖੀ ਦਾ ਛੋਟਾ ਭਾਈ, ਜੋ ਪਾਂਡਵਾਂ ਦਾ ਪੁਰੋਹਿਤ ਸੀ। "ਗਾਵੈ ਗੁਣ ਧੋਮੁ.... ॥ (ਸਵਈਏ ਮ: ੧ ਕੇ)।" *(ਮਹਾਨ ਕੋਸ਼, ਪੰਨਾ ੬੭੩)*

## ੫੦. ਧ੍ਰੂ

**ਸਿਮਰਹਿ ਨਖ੍ਯ੍ਰਤ੍ਰ ਅਵਰ 'ਧ੍ਰੂ' ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥੨॥**

*(ਸਵਈਏ ਮ: ੩ ਕੇ, ਸ੍ਰੀ ਗਯੰਦ, ਪੰਨਾ ੧੩੯੩)*

**ਸਿਰੀ ਗੁਰੂ ਸਾਹਿਬੁ ਸਭ ਊਪਰਿ ॥**
**ਕਰੀ ਕ੍ਰਿਪਾ ਸਤਜੁਗਿ ਜਿਨਿ 'ਧ੍ਰੂ' ਪਰਿ ॥੧॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੧)*

**ਜਿਨਹੁ ਬਾਤ ਨਿਸ੍ਚਲ 'ਧ੍ਰੂਅ' ਜਾਨੀ ਤੇਈ ਜੀਵ ਕਾਲ ਤੇ ਬਚਾ ॥੫॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੨)*

**ਨਾਰਦੁ 'ਧ੍ਰੂ' ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥੩॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

**'ਧ੍ਰੂ' ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜ੍ਯੋ ਜੁ ਪ੍ਰਗਾਸੁ ॥੨॥**

*(ਸਵਈਏ ਮ: ੪ ਕੇ, ਸ੍ਰੀ ਕੀਰਤ, ਪੰਨਾ ੧੪੦੬)*

ਧ੍ਰੁਵ—ਭਾਗਵਤ ਅਤੇ ਵਿਸ਼ਨੂੰ ਪੁਰਾਣ ਅਨੁਸਾਰ ਰਾਜਾ ਉੱਤਾਨਪਾਦ ਦਾ ਪੁਤ੍ਰ। ਕਥਾ ਹੈ ਕਿ ਉੱਤਾਨਪਾਦ ਦੇ ਦੋ ਰਾਣੀਆਂ ਸੁਨੀਤਿ ਅਤੇ ਸੁਰੁਚਿ ਸਨ। ਸੁਨੀਤਿ ਦੇ ਗਰਭ ਤੋਂ ਧ੍ਰੁਵ ਅਤੇ ਸੁਰੁਚਿ ਦੇ ਪੇਟੋਂ ਉੱਤਮ ਪੈਦਾ ਹੋਇਆ। ਰਾਜੇ ਦਾ ਪ੍ਰੇਮ ਸੁਰੁਚਿ ਦੇ ਨਾਲ ਬਹੁਤ ਸੀ। ਇਕ ਦਿਨ ਪਿਤਾ ਦੀ ਗੋਦੀ ਉੱਤਮ ਨੂੰ ਬੈਠਾ ਦੇਖ ਕੇ ਧ੍ਰੂ ਨੇ ਭੀ ਬੈਠਣ ਦੀ ਇਛਾ ਕੀਤੀ। ਸੁਰੁਚਿ ਨੇ ਆਖਿਆ ਕਿ ਹੇ ਬਾਲਕ! ਤੂੰ ਐਸਾ ਯਤਨ ਨਾ ਕਰ, ਕਯੋਂਕਿ ਤੂੰ ਮੇਰੇ ਗਰਭ ਤੋਂ ਪੈਦਾ ਨਹੀਂ ਹੋਇਆ। ਰਾਜਾ ਦੀ ਗੋਦੀ ਅਤੇ ਸਿੰਘਾਸਨ ਉਪਰ ਕੇਵਲ ਮੇਰੇ ਉਦਰ ਤੋਂ ਪੈਦਾ ਹੋਇਆ ਪੁਤ੍ਰ ਬੈਠ ਸਕਦਾ ਹੈ। ਧ੍ਰੁਵ ਇਹ ਸੁਣ ਕੇ ਰੋਂਦਾ ਹੋਇਆ ਆਪਣੀ ਮਾਂ ਸੁਨੀਤਿ ਪਾਸ ਆਇਆ ਅਰ ਸਾਰਾ ਹਾਲ ਦਸਿਆ। ਮਾਤਾ ਨੇ ਆਖਿਆ ਕਿ ਪਯਾਰੇ ਪੁਤ੍ਰ,ਸੌਂਕਣ ਸੱਚ ਆਖਦੀ ਹੈ, ਤੂੰ ਮੇਰੇ ਜੇਹੀ ਅਭਾਗਣ ਦੇ ਉਦਰੋਂ ਜਨਮ ਕੇ ਰਾਜ-ਆਸਨ ਪਰ ਕਿਵੇਂ ਬੈਠ ਸਕਦਾ ਹੈਂ ? ਜੇ ਤੇਰੇ ਮਨ ਵਿਚ ਉਚ ਪਦ ਦੀ ਇਛਾ ਹੈ ਤਾਂ ਭਗਵਾਨ ਦਾ ਅਰਾਧਨ ਅਤੇ ਤਪਸਯਾ ਕਰ। ਧ੍ਰੁਵ ਇਹ ਸੁਣ ਕੇ ਘਰੋਂ ਤੁਰ ਪਿਆ, ਰਸਤੇ ਵਿਚ ਸਤ ਰਿਖੀ ਮਿਲੇ। ਉਨ੍ਹਾਂ ਨੇ ਬਾਲਕ ਤੇ ਕ੍ਰਿਪਾ ਕਰ ਕੇ ਮੰਤ੍ਰ ਉਪਦੇਸ਼ ਦਿੱਤਾ। ਧ੍ਰੁਵ ਨੇ ਮਧੁ-ਵਨ ਵਿਚ ਜਾ ਕੇ ਅਜੇਹਾ ਘੋਰ ਤਪ ਕੀਤਾ ਕਿ ਵਿਸ਼ਨੂੰ ਨੇ ਸਾਖਸ਼ਾਤ ਦਰਸ਼ਨ ਦੇ ਕੇ ਧ੍ਰੁਵ ਦੀ ਸਾਰੀ ਕਾਮਨਾ ਪੂਰੀ ਕੀਤੀ। ਜਦ ਧ੍ਰੁਵ ਘਰ ਵਾਪਿਸ ਆਇਆ ਤਦ ਪਿਤਾ ਨੇ ਵੱਡੇ ਆਦਰ ਨਾਲ ਰਾਜ-ਸਿੰਘਾਸਨ ਦਿੱਤਾ। ਇਸ ਦਾ ਦੂਜਾ ਭਾਈ ਸ਼ਿਕਾਰ ਗਿਆਂ ਯਕਸ਼ਾਂ ਨੇ ਮਾਰ ਦਿੱਤਾ। *(ਮਹਾਨ ਕੋਸ਼, ਪੰਨਾ ੬੭੪)*

### *੫੧. ਨਾਮਾ*

**'ਨਾਮਾ' ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਉਧਉ ਅਕ੍ਰੂਰੁ ਤਿਲੋਚਨੁ 'ਨਾਮਾ' ਕਲਿ ਕਬੀਰ ਕਿਲਵਿਖ ਹਰਿਆ ॥੩॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਜਿ ਮਤਿ ਗਹੀ ਜੈਦੇਵਿ ਜਿ ਮਤਿ 'ਨਾਮੈ' ਸੰਮਾਣੀ ॥੪॥੧੩॥**

*(ਸਵਈਏ ਮ: ੩ ਕੇ, ਸ੍ਰੀ ਜਾਲਪ, ਪੰਨਾ ੧੩੯੪)*

**ਅੰਬਰੀਕੁ ਜਯਦੇਵ ਤ੍ਰਿਲੋਚਨੁ 'ਨਾਮਾ' ਅਵਰੁ ਕਬੀਰੁ ਭਣੰ ॥੩॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

ਨਾਮਦੇਵ—ਬੰਬਈ ਦੇ ਇਲਾਕੇ ਜ਼ਿਲਾ ਸਤਾਰਾ ਵਿਚ ਨਰਸੀ ਬਾਂਮਨੀ ਗ੍ਰਾਮ ਵਿਚ ਦਾਮਸ਼ੇਟੀ ਛੀਪੇ ਦੇ ਘਰ ਗੋਨਾਬਾਈ ਦੇ ਉਦਰ ਤੋਂ ਸੰਮਤ ੧੩੨੮ ਵਿਚ ਨਾਮਦੇਵ ਜੀ ਦਾ ਜਨਮ ਹੋਇਆ। ਇਨ੍ਹਾਂ ਦੀ ਸ਼ਾਦੀ ਗੋਬਿੰਦਸ਼ੇਟੀ ਦੀ ਬੇਟੀ ਰਾਜਾਬਾਈ ਨਾਲ ਹੋਈ, ਜਿਸ ਤੋਂ ਚਾਰ ਪੁਤ੍ਰ (ਨਾਰਾਯਣ, ਮਹਾਦੇਵ, ਗੋਵਿੰਦ, ਵਿੱਠਲ) ਅਤੇ ਇਕ ਬੇਟੀ (ਲਿੰਬਾ ਬਾਈ) ਉਪਜੇ।

ਨਾਮਦੇਵ ਜੀ ਦੀ ਪਹਿਲੀ ਅਵਸਥਾ ਸ਼ਿਵ ਅਤੇ ਵਿਸ਼ਨੂੰ ਦੀ ਪੂਜਾ ਵਿਚ ਵੀਤੀ, ਪਰ ਵਿਸ਼ੋਬਾ ਖੇਚਰ ਅਤੇ ਗਜਨਦੇਵ ਆਦਿਕ ਗਜਾਨੀਆਂ ਦੀ ਸੰਗਤਿ ਨਾਲ ਇਨ੍ਹਾਂ ਨੂੰ ਆਤਮ-ਗਜਾਨ ਦੀ ਪ੍ਰਾਪਤੀ ਹੋਈ। ਨਾਮਦੇਵ ਜੀ ਦੀ ਉਮਰ ਦਾ ਵੱਡਾ ਹਿੱਸਾ ਪੰਡਰਪੁਰ (ਪੰਡਰੀਕਪੁਰ) ਵਿਚ (ਜੋ ਜ਼ਿਲ੍ਹਾ ਸ਼ੋਲਾਪੁਰ ਵਿਚ ਹੈ) ਬੀਤਿਆ ਅਤੇ ਉਸੇ ਥਾਂ ਸੰਮਤ ੧੪੦੮ ਵਿਚ ਦੇਹਾਂਤ ਹੋਇਆ।

*(ਮਹਾਨ ਕੋਸ਼, ਪੰਨਾ ੬੯੭)*

## ੫੨. ਨਾਰਦ

**ਸਿਮਰਹਿ ਨਖ੍ਯਤ੍ਰ ਅਵਰ ਧ੍ਰੂ ਮੰਡਲ 'ਨਾਰਦਾਦਿ' ਪ੍ਰਹਲਾਦਿ ਵਰਾ ॥੨॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਤਰਹਿ 'ਨਾਰਦਾਦਿ' ਸਨਕਾਦਿ ਹਰਿ ਗੁਰਮੁਖਹਿ**
**ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ ॥੪॥੧੬॥੨੯॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੪੦੧)*

**'ਨਾਰਦੁ' ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥੩॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ, ਪੰਨਾ ੧੪੦੫)*

ਨਾਰਦੁ—ਇਕ ਰਿਖੀ, ਜਿਸ ਨੇ ਰਿਗਵੇਦ ਦੇ ਕਈ ਮੰਤ੍ਰ ਰਚੇ ਹਨ। ਰਿਗਵੇਦ ਵਿਚ ਲਿਖਿਆ ਹੈ ਕਿ ਇਹ ਕਨ੍ਹ ਵੰਸ਼ ਵਿਚੋਂ ਸੀ। ਇਕ ਹੋਰ ਥਾਂ ਤੇ ਲਿਖਿਆ ਹੈ ਕਿ ਇਹ ਬ੍ਰਹਮਾ ਦੇ ਮਸਤਕ ਵਿਚੋਂ ਉਤਪੰਨ ਹੋਇਆ ਸੀ। ਵਿਸ਼ਨੂੰ ਪੁਰਾਣ ਵਿਚ ਲਿਖਿਆ ਹੈ ਕਿ ਇਹ ਕਸ਼ਜਪ ਦਾ ਪੁਤ੍ਰ ਸੀ। ਮਹਾਭਾਰਤ ਅਤੇ ਹੋਰ ਕਈ ਪੁਰਾਣਾਂ ਵਿਚ ਲਿਖਿਆ ਹੈ ਕਿ ਨਾਰਦ ਨੇ ਦਕਸ਼ ਦੀ ਸ੍ਰਿਸਟਿ ਰਚਨਾ ਵਿਚ ਜਦ ਵਿਘਨ ਪਾਇਆ, ਤਦ ਦਕਸ਼ ਨੇ ਇਸ ਨੂੰ ਸਰਾਪ ਦੇ ਦਿਤਾ

ਕਿ ਜਾਹ ਤੂੰ ਫੇਰ ਕਿਸੇ ਇਸਤ੍ਰੀ ਦੇ ਉਦਰ ਵਿਚ ਪੈ ਕੇ ਮੁੜ ਤੋਂ ਜਨਮ ਲੈ। ਇਸ ਪੁਰ ਬ੍ਰਹਮਾ ਨੇ ਦਕਸ਼ ਦੀਆਂ ਮਿੰਨਤਾਂ ਕੀਤੀਆਂ ਤਾਂ ਦਕਸ਼ ਨੇ ਇਹ ਗੱਲ ਮੰਨ ਲਈ ਕਿ ਨਾਰਦ ਬ੍ਰਹਮਾ ਅਤੇ ਦਕਸ਼ ਦੀ ਇਕ ਲੜਕੀ ਦੇ ਸੰਜੋਗ ਨਾਲ ਜਨਮ ਲਏ। ਏਸ ਲਈ ਏਸ ਨੂੰ ਬ੍ਰਹਮ ਅਤੇ ਦੇਵਬ੍ਰਹਮਾ ਆਖਦੇ ਹਨ। ਨਾਰਦ ਗੰਧਰਵ ਅਥਵਾ ਸ੍ਵਰਗੀਯ ਰਾਗੀਆਂ ਵਿਚ ਸਭ ਤੋਂ ਮੋਹਰੀ ਸੀ।

*(ਮਹਾਨ ਕੋਸ਼, ਪੰਨਾ ੬੯੮)*

## ੫੩. ਨਵ ਨਾਥ

**ਗੁਣ ਗਾਵਹਿ 'ਨਵ ਨਾਥ' ਧੰਨਿ ਗੁਰੁ ਸਾਚਿ ਸਮਾਇਓ ॥੧੦॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਸੋਈ ਨਾਮੁ ਸਿਵਰਿ 'ਨਵ ਨਾਥ' ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥੩॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

ਯੋਗੀਆਂ ਦੇ ਨੌ ਪ੍ਰਧਾਨ ਜੋਗੀ—ਆਦਿ ਨਾਥ, ਮਛੇਂਦ੍ਰ ਨਾਥ, ਉਦਯ ਨਾਥ, ਸੰਤੋਖ ਨਾਥ, ਕੰਥੜ ਨਾਥ, ਸਤਯ ਨਾਥ, ਅਚੰਭ ਨਾਥ, ਚੌਰੰਗੀ ਨਾਥ ਅਤੇ ਗੋਰਖ ਨਾਥ।

*(ਮਹਾਨ ਕੋਸ਼, ਪੰਨਾ ੬੮੬)*

## ੫੪. ਪਰਸਰਾਮੇਸੁਰ

**ਗਾਵੈ ਜਮਦਗਨਿ 'ਪਰਸਰਾਮੇਸੁਰ' ਕਰ ਕੁਠਾਰੁ ਰਘੁ ਤੇਜੁ ਹਰਿਓ ॥੪॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

ਪਰਸਰਾਮੇਸੁਰ—ਪ੍ਰਸ਼ (ਕੁਹਾੜਾ-ਧਾਰੀ) ਰਾਮ ਅਵਤਾਰ। ਪਰਸ ਰਾਮੁ, ਕੁਹਾੜਾ-ਧਾਰੀ ਰਾਮ। ਪੁਰਾਣਾਂ ਵਿਚ ਇਸ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਹੈ। ਇਹ ਜਮਦਗਨਿ ਬ੍ਰਾਹਮਣ ਅਤੇ ਰੇਣੁਕਾ ਦਾ ਪੰਜਵਾਂ ਪੁਤ੍ਰ ਸੀ। ਤ੍ਰੇਤਾ ਯੁਗ ਦੇ ਆਰੰਭ ਵਿਚ ਇਸ ਨੇ ਛਤ੍ਰੀਆਂ ਦਾ ਨਾਸ ਕੀਤਾ। ਇਸ ਦੀ ਕਥਾ ਮਹਾਭਾਰਤ ਅਤੇ ਪੁਰਾਣਾਂ ਤਥਾ ਰਾਮਾਯਣ ਵਿਚ ਵਿਸਤਾਰ ਨਾਲ ਹੈ।

*(ਮਹਾਨ ਕੋਸ਼, ਪੰਨਾ ੭੪੩-੭੪੪)*

## ੫੫. ਪ੍ਰਹਲਾਦਿ

**ਗਾਵਹਿ ਇੰਦ੍ਰਾਦਿ ਭਗਤ 'ਪ੍ਰਹਿਲਾਦਿਕ' ਆਤਮ ਰਸੁ ਜਿਨਿ ਜਾਣਿਓ ॥੨॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੮੯)*

**ਸਿਮਰਹਿ ਨਖੵਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ 'ਪ੍ਰਹਲਾਦਿ' ਵਰਾ ॥੨॥**

*(ਸਵਈਏ ਮ: ੩ ਕੇ, ਸ੍ਰੀ ਕਲ੍ਯ, ਪੰਨਾ ੧੩੯੩)*

**ਅੰਮਰੀਕਿ 'ਪ੍ਰਹਲਾਦਿ' ਸਰਣਿ ਗੋਬਿੰਦ ਗਤਿ ਪਾਈ ॥੪॥੧੩॥**

*(ਸਵਈਏ ਮ: ੩ ਕੇ, ਸ੍ਰੀ ਜਾਲਪ, ਪੰਨਾ ੧੩੯੪)*

**ਜੈਸੀ ਰਾਖੀ ਲਾਜ ਭਗਤ 'ਪ੍ਰਹਿਲਾਦ' ਕੀ**
**ਹਰਨਾਖਸ ਫਾਰੇ ਕਰ ਆਜ ॥੮॥੧੨॥**

*(ਸਵਈਏ ਮ: ੪ ਕੇ, ਸ੍ਰੀ ਨਲ੍ਯ, ਪੰਨਾ ੧੪੦੦)*

**ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ**
**ਤਰਿਓ 'ਪ੍ਰਹਲਾਦੁ' ਗੁਰ ਮਿਲਤ ਮੁਨਿ ਜੰਨ ਰੇ ॥੪॥੧੬॥੨੯॥**

*(ਸਵਈਏ ਮ: ੪, ਸ੍ਰੀ ਨਲ੍ਯ, ਪੰਨਾ ੧੪੦੧)*

**ਸ੍ਰੀ 'ਪ੍ਰਹਲਾਦ' ਭਗਤ ਉਧਰੀਅੰ ॥ ਹਸ੍ਤ ਕਮਲ ਮਾਥੇ ਪਰ ਧਰੀਅੰ ॥੧॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੧)*

**ਨਾਰਦੁ ਧ੍ਰੂ 'ਪ੍ਰਹਲਾਦੁ' ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥੩॥**

*(ਸਵਈਏ ਮ: ੪ ਕੇ, ਸ੍ਰੀ ਬਲ੍ਯ ਪੰਨਾ ੧੪੦੫)*

**ਧ੍ਰੂ 'ਪ੍ਰਹਲਾਦ' ਕਬੀਰ ਤਿਲੋਚਨ ਨਾਮੁ ਲੈਤ ਉਪਜੵੋ ਜੁ ਪ੍ਰਗਾਸੁ ॥੨॥**

*(ਸਵਈਏ ਮ: ੪ ਕੇ, ਸ੍ਰੀ ਕੀਰਤ, ਪੰਨਾ ੧੪੦੬)*

ਪ੍ਰਹਲਾਦ—ਪ੍ਰਹਲਾਦ ਇਹ ਸ਼ਬਦ ਪ੍ਰਹ੍ਰਾਦ ਭੀ ਹੈ। ਹਿਰਨਜਕਸ਼ਿਪੁ ਦਾ ਪੁਤ੍ਰ ਅਤੇ ਬਲਿ ਦਾ ਪਿਤਾ। ਪੁਰਾਣ ਕਥਾ ਹੈ ਕਿ ਹਿਰਨਜਕਸ਼ਿਪੁ ਨੇ ਦੇਵਤਿਆਂ ਨਾਲ ਯੁੱਧ ਕਰ ਕੇ ਸ੍ਵਰਗ ਲੋਕ ਇੰਦ੍ਰ ਕੋਲੋਂ ਲੈ ਲਿਆ ਸੀ। ਇਸ ਦਾ ਪੁਤ੍ਰ ਪ੍ਰਹਲਾਦ ਛੋਟੀ ਅਵਸਥਾ ਵਿਚ ਹੀ ਵਿਸ਼ਨੂੰ ਦਾ ਉਪਾਸ਼ਕ ਬਣ ਗਿਆ, ਜਿਸ ਪੁਰ ਉਸ ਦਾ ਪਿਤਾ ਬਹੁਤ ਗੁੱਸੇ ਹੋਇਆ ਅਤੇ ਪ੍ਰਹਿਲਾਦ ਨੂੰ ਮਾਰਨ ਦਾ ਹੁਕਮ ਦਿੱਤਾ, ਪਰ ਦੈਂਤਾਂ ਦੇ ਅਸਤ੍ਰ, ਸਰਪਾਂ ਦੇ ਡੰਗ, ਹਾਥੀਆਂ ਦੇ ਦੰਦ, ਅੱਗ ਦੀਆਂ ਲਪਟਾਂ ਆਦਿਕ ਦਾ ਪ੍ਰਹਲਾਦ ਉਪਰ ਕੁਝ ਅਸਰ ਨਹੀਂ ਹੋਇਆ ਅਰ ਹਿਰਨਜਕਸ਼ਿਪੁ ਨੂੰ ਦੰਡ ਦੇਣ ਲਈ ਵਿਸ਼ਨੂੰ ਨੇ ਨਰਸਿੰਹ ਅਵਤਾਰ ਧਾਰਿਆ।

ਪਿਤਾ ਦੇ ਪਰਲੋਕ ਸਿਧਾਰ ਜਾਣ ਪਿਛੋਂ ਪ੍ਰਹਲਾਦ ਦੈਂਤਾਂ ਦਾ ਰਾਜਾ ਬਣਿਆ ਅਤੇ ਪਾਤਾਲ ਵਿਚ ਰਹਿਣ ਲੱਗਾ। *(ਮਹਾਨ ਕੋਸ਼, ਪੰਨਾ ੭੯੫-੯੬)*

## ੫੬. ਪਰੀਖ੍ਰਤੁ

**ਸੁਖਦੇਉ 'ਪਰੀਖ੍ਰਤੁ' ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਪਰੀਖ੍ਰਤੁ—ਦੇਖੋ ਪਰਿਕਿਸ਼ਤ। *(ਮਹਾਨ ਕੋਸ਼, ਪੰਨਾ ੭੫੩)*

ਪਰਿਕ੍ਸ਼ਿਤ—ਸੰਗਯਾ—ਇਕ ਚੰਦ੍ਰਵੰਸ਼ੀ ਰਾਜਾ, ਜੋ ਉੱਤਰਾ ਦੇ ਉਦਰ ਤੋਂ ਅਭਿਮਨ੍ਯੁ ਦਾ ਪੁਤ੍ਰ, ਅਰਜਨ ਦਾ ਪੋਤਾ ਸੀ ਅਤੇ ਜਨਮੇਜਯ ਦਾ ਪਿਤਾ ਸੀ। ਅਸ਼੍ਵਧਾਮਾ ਨੇ ਇਸ ਨੂੰ ਗਰਭ ਵਿਚ ਹੀ ਮਾਰ ਦਿੱਤਾ ਸੀ, ਪਰ ਕ੍ਰਿਸ਼ਨ ਜੀ ਨੇ ਇਸ ਨੂੰ ਜੀਵਨ ਬਖ਼ਸ਼ਿਆ, ਇਸੇ ਕਾਰਣ ਨਾਮ ਪਰਿਕਿਸ਼ਤ ਹੋਇਆ।

ਜਦ ਯੁਧਿਸ੍ਰਿ ਰਾਜ ਤਯਾਗ ਕੇ ਹਿਮਾਲਯ ਨੂੰ ਗਿਆ ਤਦ ਹਸ੍ਤਿਨਾਪੁਰ ਅਤੇ ਇੰਦ੍ਰਪ੍ਰਸਥ ਦਾ ਰਾਜਾ ਪਰਿਕਿਸ਼ਤ ਹੋਇਆ। *(ਮਹਾਨ ਕੋਸ਼, ਪੰਨਾ ੭੫੨)*

## ੫੭. ਪੁਰਾਣ

**ਨਿਤ 'ਪੁਰਾਣ' ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥੧॥**

*(ਸਵਈਏ ਮ: ੫ ਕੇ, ਸ੍ਰੀ ਹਰਿਬੰਸ, ਪੰਨਾ ੧੪੦੯)*

ਪੁਰਾਣ, ਪ੍ਰਾਚੀਨ ਪ੍ਰਸੰਗ ਅਤੇ ਇਤਿਹਾਸ। ਵ੍ਯਾਸ ਅਤੇ ਉਸ ਦੇ ਨਾਉਂ ਤੋਂ ਹੋਰ ਵਿਦ੍ਵਾਨਾਂ ਦੇ ਰਚੇ ਹੋਏ ਇਤਿਹਾਸ ਨਾਲ ਮਿਲੇ ਧਰਮ-ਗ੍ਰੰਥ, ਜਿਨ੍ਹਾਂ ਦੀ ਗਿਣਤੀ ਅਠਾਰਾਂ ਹੈ ਅਤੇ ਸ਼ਲੋਕਾਂ ਦੀ ਗਿਣਤੀ ਚਾਰ ਲੱਖ ਹੈ।

*(ਮਹਾਨ ਕੋਸ਼, ਪੰਨਾ ੭੭੮)*

## ੫੮. ਪਾਰਥਉ

**ਗੁਰੁ ਅਰਜੁਨੁ ਪੁਰਖੁ ਪ੍ਰਮਾਣੁ 'ਪਾਰਥਉ' ਚਾਲੈ ਨਹੀ ॥੧॥ਸੋਰਠੇ॥**

*(ਸਵਈਏ ਮ: ੫ ਕੇ, ਸ੍ਰੀ ਕਲ੍ਯ, ਪੰਨਾ ੧੪੦੮)*

ਪਾਰਥਉ, ਪ੍ਰਿਥਾ (ਕੁੰਤੀ) ਦਾ ਪੁਤ੍ਰ ਅਰਜੁਨ। *(ਮਹਾਨ ਕੋਸ਼, ਪੰਨਾ ੭੬੫)*

## ੫੯. ਪਰੂਰਉ

**ਦੂਰਬਾ 'ਪਰੂਰਉ' ਅੰਗਰੈ ਗੁਰ ਨਾਨਕ ਜਸੁ ਗਾਇਓ ॥੧੦॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਪਰੂਰਉ—ਬੁਧ ਦਾ ਪੁਤ੍ਰ ਅਤੇ ਚੰਦ੍ਰਮਾ ਦਾ ਪੋਤਾ, ਜੋ ਇਲਾ ਦੇ ਗਰਭ

ਤੋਂ ਪੈਦਾ ਹੋਇਆ। ਇਹ ਪਹਿਲਾ ਚੰਦ੍ਰਵੰਸ਼ੀ ਰਾਜਾ ਸੀ। ਇਸ ਦੀ ਰਾਜਧਾਨੀ ਪ੍ਰਯਾਗ ਪਾਸ ਪ੍ਰਤਿਸ਼੍ਠਾਨਪੁਰ (ਝੂਸੀ) ਸੀ। ਇਹ ਸਦਾਚਾਰੀ ਅਤੇ ਈਸ਼੍ਵਰ ਦਾ ਉਪਾਸ਼ਕ ਹੋਇਆ ਹੈ। *(ਮਹਾਨ ਕੋਸ਼, ਪੰਨਾ ੭੫੩)*

## *੯੦. ਫਨਿੰਦ*

**ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ**
**ਸਰਬ ਭੂਤ ਆਪ ਹੀ ਦੇਵਾਧਿਦੇਵ ਸਹਸ ਮੁਖ 'ਫਨਿੰਦ' ਜੀਉ ॥੪॥੯॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਫਨਿੰਦ—ਦੇਖੋ ਫਣੀਦ੍ਰ। *(ਮਹਾਨ ਕੋਸ਼, ਪੰਨਾ ੮੦੯)*

ਫਣੀਂਦ੍ਰ—ਸੱਪਾਂ ਦਾ ਰਾਜਾ ਸ਼ੇਸ਼ਨਾਗ। *(ਮਹਾਨ ਕੋਸ਼, ਪੰਨਾ ੮੦੮)*

## *੯੧. ਬਿਸਨੁ*

**ਬ੍ਰਹਮਾ 'ਬਿਸਨੁ' ਸਿਰੇ ਤੈ ਅਗਨਤ**
**ਤਿਨ ਕਉ ਮੋਹੁ ਭਯਾ ਮਨ ਮਦਕਾ ॥੧॥੧੧॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਬਿਸਨੁ, ਹਿੰਦੂਆਂ ਦੇ ਤਿੰਨ ਦੇਵਤਿਆਂ ਵਿਚੋਂ ਚਤੁਰਭੁਜ ਜਗਤ-ਪਾਲਕ ਦੇਵਤਾ। "ਬਿਸਨ ਮਹੇਸ ਸਿਧ ਮੁਨਿ ਇੰਦ੍ਰਾ। (ਕਲਿ: ਮ: ੫)"

*(ਮਹਾਨ ਕੋਸ਼, ਪੰਨਾ ੮੬੧)*

## *੯੨. ਬੇਣਿ*

**ਭਗਤੁ 'ਬੇਣਿ' ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਬੇਣਿ—ਇਕ ਭਗਤ, ਜਿਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹੈ। ਇਸ ਦੇ ਜੀਵਨ ਦਾ ਹਾਲ ਕੁਝ ਮਲੂਮ ਨਹੀਂ। "ਭਗਤ ਬੇਣਿ ਗੁਣ ਰਵੈ। (ਸਵਯੇ ਮਹਲੇ ੧)।"

ਭਾਈ ਗੁਰਦਾਸ ਜੀ ਨੇ ਬੇਣੀ ਭਗਤ ਦੀ ਕਥਾ ਦਸਵੀਂ ਵਾਰ ਵਿਚ ਲਿਖੀ ਹੈ ਕਿ ਉਸ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਰਤਾਰ ਨੇ ਰਾਜਾ ਰੂਪ ਹੋ ਕੇ ਸਾਰੇ ਪਦਾਰਥ ਦਿੱਤੇ। *(ਮਹਾਨ ਕੋਸ਼, ਪੰਨਾ ੮੭੬)*

## ੬੩. ਬਿਦਰੁ

**ਉਧੌ ਅਕ੍ਰੂਰੁ 'ਬਿਦਰੁ' ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥੪॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਬਿਦਰੁ—ਦੇਖੋ, ਵਿਦੁਰ। *(ਮਹਾਨ ਕੋਸ਼, ਪੰਨਾ ੮੭੦)*

ਵਿਦੁਰ—ਰਾਜਾ ਵਿਚਿਤ੍ਰਵੀਰਯ ਦੀ ਦਾਸੀ ਸੁਦੇਸ਼ਨਾ ਦੇ ਉਦਰ ਤੋਂ ਵਯਾਸ ਦਾ ਪੁਤ੍ਰ। ਇਹ ਵਡਾ ਗੁਣੀ, ਨੀਤਿਵੇਤਾ, ਈਸ਼੍ਵਰ-ਭਗਤ ਅਤੇ ਸਤਯਵਕਤਾ ਸੀ। ਇਹ ਕੌਰਵ ਅਤੇ ਪਾਂਡਵਾਂ ਨੂੰ ਸਦਾ ਸ਼ੁਭ ਸਿਖਯਾ ਦਿੰਦਾ ਰਿਹਾ। ਮਹਾਭਾਰਤ ਦੇ ਜੰਗ ਸਮੇਂ ਇਹ ਕੌਰਵਾਂ ਵਲ ਸੀ। ਇਸ ਦੇ ਸਦਾਚਾਰ ਪੁਰ ਮੋਹਿਤ ਹੋ ਕੇ ਕ੍ਰਿਸ਼ਨ ਜੀ ਰਾਜਾ ਦੁਰਯੋਧਨ ਦਾ ਘਰ ਛਡ ਕੇ ਇਸ ਦੇ ਘਰ ਰਹੇ ਸਨ।

ਮਹਾਭਾਰਤ ਵਿਚ ਕਥਾ ਹੈ ਕਿ ਅਣੀਮਾਂਡਵਯ ਧਰਮਾਤਮਾ ਰਿਖੀ ਸੀ। ਇਕ ਬਾਰ ਚੋਰਾਂ ਦਾ ਟੋਲਾ ਚੋਰੀ ਕਰ ਕੇ ਰਿਖੀ ਦੇ ਆਸ਼ਰਮ ਆ ਲੁਕਿਆ। ਜਦ ਪੈੜੂ ਆਏ, ਤਦ ਚੋਰ ਸਾਮਾਨ ਛਡ ਕੇ ਨੱਠ ਗਏ। ਸਿਪਾਹੀਆਂ ਨੇ ਰਿਖੀ ਨੂੰ ਚੋਰ ਜਾਣ ਕੇ ਰਾਜੇ ਦੇ ਪੇਸ਼ ਕੀਤਾ, ਜਿਸ ਪੁਰ ਸੂਲੀ ਚਾੜ੍ਹਨ ਦੀ ਆਗਿਆ ਹੋਈ। ਸੂਲੀ ਨਾਲ ਵਿੰਨ੍ਹਿਆ ਹੋਇਆ ਰਿਖੀ ਧਰਮਰਾਜ ਪਾਸ ਗਿਆ ਅਤੇ ਕਾਰਨ ਪੁਛਿਆ ਕਿ ਮੈਨੂੰ ਇਹ ਦੁਖ ਕਿਉਂ ਮਿਲਿਆ। ਧਰਮਰਾਜ ਨੇ ਆਖਿਆ ਕਿ ਤੈਂ ਬਾਲ ਅਵਸਥਾ ਵਿਚ ਇਕ ਟਿੱਡੇ ਨੂੰ ਸੂਲ ਨਾਲ ਵਿੰਨ੍ਹਿਆ ਸੀ। ਮਾਂਡਵਯ ਨੇ ਤਦ ਤੋਂ ਇਹ ਰੀਤਿ ਥਾਪੀ ਕਿ ਚੌਦਾਂ ਵਰ੍ਹੇ ਤੋਂ ਹੇਠਲੀ ਉਮਰ ਦਾ ਕੀਤਾ ਕਰਮ ਫਲਦਾਇਕ ਨਾ ਹੋਵੇ ਅਰ ਧਰਮਰਾਜ ਨੂੰ ਸ੍ਰਾਪ ਦਿਤਾ ਕਿ ਤੂੰ ਸ਼ੂਦ੍ਰ ਹੋ ਕੇ ਜਨਮ ਲੈ। ਇਸ ਪੁਰ ਧਰਮਰਾਜ ਵਿਦੁਰ ਹੋ ਕੇ ਜਨਮਿਆ।

*(ਮਹਾਨ ਕੋਸ਼, ਪੰਨਾ ੧੧੦੦)*

## ੬੪. ਬੇਦ

**ਸਿਵ ਬਿਰੰਚਿ ਧਰਿ ਧ੍ਯ੍ਯਾਨੁ ਨਿਤਹਿ ਜਿਸੁ 'ਬੇਦੁ' ਬਖਾਣੈ ॥੧॥**

*(ਸਵਈਏ ਮ: ੪ ਕੇ, ਸ੍ਰੀ ਮਥੁਰਾ, ਪੰਨਾ ੧੪੦੪)*

**ਫੁਨਿ 'ਬੇਦ' ਬਿਰੰਚਿ ਬਿਚਾਰਿ ਰਹਿਓ**
**ਹਰਿ ਜਾਪੁ ਨ ਛਾਡ੍ਯ੍ਯਉ ਏਕ ਘਰੀ ॥੪॥**

*(ਸਵਈਏ ਮ: ੫ ਕੇ, ਸ੍ਰੀ ਮਥੁਰਾ , ਪੰਨਾ ੧੪੦੮)*

**ਨਿਤ ਪੁਰਾਣ ਬਾਚੀਅਹਿ 'ਬੇਦ' ਬ੍ਰਹਮਾ ਮੁਖਿ ਗਾਵੈ ॥੧॥**

*(ਸਵਈਏ ਮ: ੫ ਕੇ, ਸ੍ਰੀ ਹਰਿਬੰਸ, ਪੰਨਾ ੧੪੦੯)*

ਬੇਦ, ਹਿੰਦੂ ਧਰਮ ਦੇ ਪ੍ਰਧਾਨ ਧਰਮ ਗ੍ਰੰਥ—ਰਿਗ, ਯਜੁਰ, ਸ਼ਾਮ ਅਤੇ ਅਥਰਵ। "ਬੇਦ ਸਿੰਮ੍ਰਿਤਿ ਕਥੈ ਸਾਸਤ। (ਧਨਾਸਰੀ ਮ: ੫)।"

*(ਮਹਾਨ ਕੋਸ਼, ਪੰਨਾ ੮੮੬)*

## *੬੫. ਬਿਪਾਸ*

**ਗੋਬਿੰਦਵਾਲ ਗੋਬਿੰਦਪੁਰੀ ਸਮ ਜਲ੍ਹਨ ਤੀਰਿ 'ਬਿਪਾਸ' ਬਨਾਯਉ ॥੬॥੧੦॥**

*(ਸਵਈਏ ਮ: ੪ ਕੇ, ਸ੍ਰੀ ਨਲ੍ਹ, ਪੰਨਾ ੧੪੦੦)*

ਬਿਪਾਸ—ਦੇਖੋ, ਬਿਆਸ।

ਪੰਜਾਬ ਦੇ ਪੰਜ ਨਦਾਂ ਵਿਚੋਂ ਇਕ ਦਰਿਆ, ਜੋ ਰੋਹਤੰਗ ਪਾਸੋਂ (ਇਲਾਕਾ ਕੁੱਲੂ ਤੋਂ) ਨਿਕਲ ਕੇ ਜ਼ਿਲਾ ਕਾਂਗੜਾ ਅਤੇ ਹੁਸ਼ਿਆਰਪੁਰ ਵਿਚ ੨੯੦ ਮੀਲ ਵਹਿੰਦਾ ਹੋਇਆ ਕਪੂਰਥਲੇ ਦੀ ਸਰਹੱਦ ਪਰ ਸ਼ਤਦ੍ਰਵ (ਸਤਲੁਜ) ਨੂੰ ਜਾ ਮਿਲਦਾ ਹੈ। ਜਿਥੇ ਇਹ ਸੰਗਮ ਹੋਇਆ ਹੈ, ਉਸ ਦਾ ਨਾਮ 'ਹਰੀ ਕਾ ਪਤਨ' ਹੈ।

*(ਮਹਾਨ ਕੋਸ਼, ਪੰਨਾ ੮੭੨)*

## *੬੬. ਬ੍ਯਾਸੁ*

**ਗੁਣ ਗਾਵੈ ਮੁਨਿ 'ਬ੍ਯਾਸੁ' ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥੯॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਬਯਾਸੁ—ਦੇਖੋ, ਬਿਆਸ। *(ਮਹਾਨ ਕੋਸ਼, ਪੰਨਾ ੮੯੬)*

ਬਿਆਸ—ਇਕ ਰਿਖੀ ਜੋ ਮਤਸਜੋਦਰੀ ਦੇ ਉਦਰੋਂ ਪਰਾਸਰ ਦਾ ਪੁਤ੍ਰ ਸੀ। ਇਸ ਦਾ ਕਾਲਾ ਰੰਗ ਹੋਣ ਕਰਕੇ ਪਹਿਲਾ ਨਾਮ ਕ੍ਰਿਸ਼ਨ ਹੈ। ਜਮਨਾ (ਯਮੁਨਾ) ਦੇ ਟਾਪੂ (ਦੀਪ) ਵਿਚ ਜੰਮਣ ਤੋਂ ਦ੍ਵੈਪਾਯਨ ਹੈ। ਵੇਦਾਂ ਦੀ ਵੰਡ ਅਤੇ ਪੁਰਾਣ ਕਥਾ ਦਾ ਵਿਸਥਾਰ ਕਰਨ ਕਰਕੇ ਵ੍ਯਾਸ ਹੈ ਅਰ ਇਹੀ ਵੇਦ-ਵ੍ਯਾਸ ਕਰਕੇ ਸਦੀਦਾ ਹੈ। ਇਸ ਨੇ ਨਿਯੋਗ ਵਿਧੀ ਨਾਲ ਧ੍ਰਿਤਰਾਸ਼ਟਰ ਪਾਂਡੁ ਅਤੇ ਵਿਦੁਰ ਪੈਦਾ ਕੀਤੇ ਸਨ। ਇਹ ਵੱਡਾ ਕਵੀ ਅਤੇ ਚਤੁਰ ਹੋਇਆ ਹੈ। ਇਸ ਨੇ ਵੇਦਾਂਤ-ਸੂਤ੍ਰ ਰਚ ਕੇ ਛੇਵਾਂ ਦਰਸ਼ਨ ਕਾਯਮ ਕੀਤਾ। *(ਮਹਾਨ ਕੋਸ਼, ਪੰਨਾ ੮੬੦)*

## ੬੭. ਬੰਮੁ

**ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ**
**ਈਸੁ 'ਬੰਮੁ' ਗ੍ਯ਼ਾਨੁ ਧ੍ਯ਼ਾਨੁ ਧਰਤ ਹੀਐ ਚਾਹਿ ਜੀਉ ॥੧॥੬॥**

*(ਸਵਈਏ ਮ : ੪ ਕੇ, ਸ੍ਰੀ ਗਯੰਦ, ਪੰਨਾ ੧੪੦੨)*

੧. ਬ੍ਰਹਮਾ. ਚਤਰਾਨਨ. "ਈਸੁ ਬੰਮੁ ਗਾਨੁ ਧਾਨੁ ਧਰਤ ਹੀਐ ਚਾਹਿ ਜੀਉ॥ (ਸਵੈਯੇ ਮ : ੪ ਕੇ)"

੨. ਧ੍ਰਾ ਅਤੇ ਮਰਾ—ਬ੍ਰਹਮ ਦਾ ਸੰਖੇਪ। *(ਮਹਾਨ ਕੋਸ਼, ਪੰਨਾ ੮੯੫)*

## ੬੮. ਬ੍ਰਹਮਾ

**'ਬ੍ਰਹਮਾ' ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥੯॥**

*(ਸਵਈਏ ਮ : ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**'ਬ੍ਰਹਮਾ' ਬਿਸਨੁ ਸਿਰੇ ਤੈ ਅਗਨਤ**
**ਤਿਨ ਕਉ ਮੋਹੁ ਭਯਾ ਮਨ ਮਦਕਾ ॥੧॥੧੧॥**

*(ਸਵਈਏ ਮ : ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

**ਨਿਤ ਪੁਰਾਣ ਬਾਚੀਅਹਿ ਬੇਦ 'ਬ੍ਰਹਮਾ' ਮੁਖਿ ਗਾਵੈ ॥੧॥**

*(ਸਵਈਏ ਮ : ੫ ਕੇ, ਸ੍ਰੀ ਹਰਿਬੰਸ, ਪੰਨਾ ੧੪੦੯)*

ਬ੍ਰਹਮਾ, ਚਤੁਰਨਾਨ, ਪਿਤਾਮਹ। ਪੁਰਾਣਾਂ ਅਨੁਸਾਰ ਜਗਤ ਰਚਣ ਵਾਲਾ ਦੇਵਤਾ, ਜਿਸ ਦੀ ਤਿੰਨ ਦੇਵਤਿਆਂ ਵਿਚ ਗਿਣਤੀ ਹੈ। "ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ। (ਗਉ. ਅਸ: ਮ: ੧)।" *(ਮਹਾਨ ਕੋਸ਼, ਪੰਨਾ ੮੯੭)*

## ੬੯. ਬ੍ਰਹਮਾਦਿਕ

**'ਬ੍ਰਹਮਾਦਿਕ' ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥੮॥(੧)**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੬)*

**'ਬ੍ਰਹਮਾਦਿਕ' ਸਿਵ ਛੰਦ ਮੁਨੀਸੁਰ**
**ਰਸਕਿ ਰਸਕਿ ਠਾਕੁਰ ਗੁਨ ਗਾਵਤ ॥੭॥(੨)**

*(ਸਵਯੇ ਸ੍ਰੀ ਮੁਖਬਾਕ੍ਯ, ਪੰਨਾ ੧੩੮੮)*

**ਗਾਵਹਿ ਗੁਣ ਬਰਨ ਚਾਰਿ ਖਟ ਦਰਸਨ 'ਬ੍ਰਹਮਾਦਿਕ' ਸਿਮਰੰਥਿ ਗੁਨਾ ॥੫॥**

*(ਸਵਈਏ ਮ : ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਮਾਨਹਿ 'ਬ੍ਰਹਮਾਦਿਕ' ਰੁਦ੍ਰਾਦਿਕ**
**ਕਾਲ ਕਾ ਕਾਲੁ ਨਿਰੰਜਨ ਜਚਨਾ ॥੩॥੧੩॥੪੨॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਬ੍ਰਹਮਾਦਿਕ, ਬ੍ਰਹਮਾ ਤੋਂ ਲੈ ਕੇ ਸਭ ਦੇਵਤੇ। "ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ॥ (ਸਵੈਯੇ ਸ੍ਰੀ ਮੁਖਵਾਕ ਮ: ੫)।"

*(ਮਹਾਨ ਕੋਸ਼, ਪੰਨਾ ੮੯੭)*

## *੭੦. ਬਿਰੰਚਿ*

**ਸਿਵ 'ਬਿਰੰਚਿ' ਧਰਿ ਧ੍ਯਾਨੁ ਨਿਤਹਿ ਜਿਸੁ ਬੇਦੁ ਬਖਾਣੈ ॥੧੧॥**

*(ਸਵਈਏ ਮ: ੪ ਕੇ, ਸ੍ਰੀ ਮਥੁਰਾ, ਪੰਨਾ ੧੪੦੪)*

**ਬੇਦ ਬਾਣੀ ਸਹਿਤ 'ਬਿਰੰਚਿ' ਜਸੁ ਗਾਵੈ ਜਾ ਕੋ**
**ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥੫॥**

*(ਸਵਈਏ ਮ: ੪ ਕੇ, ਸ੍ਰੀ ਮਥੁਰਾ, ਪੰਨਾ ੧੪੦੪)*

**ਫੁਨਿ ਬੇਦ 'ਬਿਰੰਚਿ' ਬਿਚਾਰਿ ਰਹਿਓ**
**ਹਰਿ ਜਾਪੁ ਨ ਛਾਡ੍ਯਉ ਏਕ ਘਰੀ ॥੪॥**

*(ਸਵਈਏ ਮ: ੫ ਕੇ, ਸ੍ਰੀ ਮਥੁਰਾ, ਪੰਨਾ ੧੪੦੮)*

ਬਿਰੰਚ, ਰਚਣ ਵਾਲਾ, ਬ੍ਰਹਮਾ। ਵਿਰੰਚਿ ਭੀ ਸਹੀ ਸੰਸਕ੍ਰਿਤ ਸ਼ਬਦ ਹੈ। "ਸਿਵ ਬਿਰੰਚਿ ਅਰੁ ਸਗਲ ਮੋਨਿ ਜਨ..... ॥ (ਗੂਜ: ਮ: ੫)।"

*(ਮਹਾਨ ਕੋਸ਼, ਪੰਨਾ ੮੭੫)*

## *੭੧. ਬਰਾਹ*

**ਜਰਮ ਕਰਮ ਮਛ ਕਛ ਹੁਅ 'ਬਰਾਹ'**
**ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥੪॥੯॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਬਰਾਹ—ਵਰਾਹ, ਸੂਰ। *(ਮਹਾਨ ਕੋਸ਼, ਪੰਨਾ ੮੪੨)*

ਵਰਾਹ, ਸੂਰ ਦੀ ਸ਼ਕਲ ਦਾ ਵਿਸ਼ਨੂ ਦਾ ਅਵਤਾਰ। ਪੁਰਾਣਕ ਕਥਾ ਹੈ ਕਿ ਹਿਰਨਜਾਕਸ਼ ਅਸੁਰ ਪ੍ਰਿਥਵੀ ਨੂੰ ਡੋਬ ਕੇ ਪਾਤਾਲ ਲੈ ਗਿਆ। ਵਰਾਹ ਨੇ ਇਕ ਹਜ਼ਾਰ ਵਰ੍ਹਾ ਲੜਾਈ ਕਰ ਕੇ ਅਸੁਰ ਨੂੰ ਮਾਰਿਆ ਅਤੇ ਜ਼ਮੀਨ ਆਪਣੇ ਟਿਕਾਣੇ ਠਹਿਰਾਈ। *(ਮਹਾਨ ਕੋਸ਼, ਪੰਨਾ ੧੦੮੫)*

## ੭੨. ਬਲਿ

**ਸਤਜੁਗਿ ਤੈ ਮਾਣਿਓ ਛਲਿਓ 'ਬਲਿ' ਬਾਵਨ ਭਾਇਓ ॥੭॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**ਗੁਣ ਗਾਵੈ 'ਬਲਿ' ਰਾਉ ਸਪਤ ਪਾਤਾਲਿ ਬਸੰਤੌ ॥੧੦॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**'ਬਲਿਹਿ' ਛਲਨ ਸਬਲ ਮਲਨ ਭਗ੍ਰਿ ਫਲਨ ਕਾਨ੍ਹ ਕੁਅਰ**
**ਨਿਹਕਲੰਕ ਬਜੀ ਡੰਕ ਚੜੂ ਦਲ ਰਵਿੰਦ ਜੀਉ ॥੪॥੯॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਬਲਿ—ਪ੍ਰਹਿਲਾਦ ਦਾ ਪੋਤਾ ਵਿਰੋਚਨ ਦਾ ਪੁਤ੍ਰ, ਜੋ ਵਿੰਧਯਾਵਲੀ ਦੇ ਉਦਰ ਤੋਂ ਪੈਦਾ ਹੋਇਆ। ਇਹ ਐਸਾ ਪ੍ਰਤਾਪੀ ਸੀ ਕਿ ਇੰਦ੍ਰ ਨੂੰ ਜਿੱਤ ਕੇ ਤਿੰਨ ਲੋਕਾਂ ਵਿਚ ਇਸ ਨੇ ਆਪਣਾ ਰਾਜ ਥਾਪਿਆ। ਦੇਵਤਿਆਂ ਦੇ ਆਖੇ ਵਿਸ਼ਨੁ ਨੇ ਬਲਿ ਨੂੰ ਛਲਨ ਲਈ ਵਾਮਨ ਅਵਤਾਰ ਧਾਰਿਆ ਅਰ ਬਲਿ ਤੋਂ ਢਾਈ ਅਥਵਾ ਤਿੰਨ ਕਦਮ ਜ਼ਮੀਨ ਮੰਗੀ। ਬਲਿ ਨੇ ਦੈਤਗੁਰੁ ਸ਼ੁਕ੍ਰ ਦੇ ਵਰਜਣ ਪੁਰ ਭੀ ਜ਼ਮੀਨ ਦਾ ਸੰਕਲਪ ਵਾਮਨ ਨੂੰ ਦੇ ਦਿੱਤਾ। ਵਾਮਨ ਨੇ ਆਪਣਾ ਸਰੀਰ ਵਧਾ ਕੇ ਦੋ ਕਦਮ ਨਾਲ ਪ੍ਰਿਥਵੀ ਅਤੇ ਅਕਾਸ਼ ਮਿਣ ਲਏ, ਤੀਜੇ ਕਦਮ ਵਿਚ ਬਲਿ ਦਾ ਸਰੀਰ ਲੈ ਲਿਆ। ਵਿਸ਼ਨੁ ਨੇ ਇਸ ਦੀ ਭਗਤੀ ਦੇਖ ਕੇ ਬਲਿ ਨੂੰ ਪਾਤਾਲ ਦਾ ਰਾਜਾ ਥਾਪਿਆ ਅਤੇ ਉਸ ਦੀ ਬੇਨਤੀ ਅਨੁਸਾਰ ਉਸ ਦਾ ਦ੍ਵਾਰਪਾਲ ਹੋ ਕੇ ਰਹਿਣਾ ਅੰਗੀਕਾਰ ਕੀਤਾ। *(ਮਹਾਨ ਕੋਸ਼, ਪੰਨਾ ੮੪੪)*

## ੭੩. ਭਰਥਰਿ

**'ਭਰਥਰਿ' ਗੁਣ ਉਚਰੈ ਸਦਾ ਗੁਰ ਸੰਗਿ ਰਹੰਤੌ ॥੧੦॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਭਰਥਰਿ—ਸੰ: ਭਰਤਰਹਰਿ। ਧਾਰਾ ਨਗਰੀ ਦਾ ਰਾਜਾ, ਮਹਾਰਾਜਾ ਵਿਕ੍ਰਮਾਦਿਤ੍ਯ ਉੱਜਯਨ-ਪਤਿ ਦਾ ਭਾਈ, ਜੋ ਸੰਸਕ੍ਰਿਤ ਦਾ ਮਹਾਨ ਪੰਡਿਤ ਸੀ। ਇਹ ਆਪਣੀ ਇਸਤ੍ਰੀ ਦਾ ਵ੍ਯਭਿਚਾਰ ਦੇਖ ਕੇ ਅਜਿਹਾ ਉਪਰਾਮ ਹੋਇਆ ਕਿ ਰਾਜ ਤਿਆਗ ਕੇ ਯੋਗੀ ਬਣ ਗਿਆ। ਇਸ ਦੇ ਰਚੇ ਸ੍ਰਿੰਗਾਰ-ਸ਼ਤਕ, ਨੀਤਿ-ਸ਼ਤਕ ਅਤੇ ਵੈਰਾਗ੍ਯ-ਸ਼ਤਕ ਮਨੋਹਰ ਗ੍ਰੰਥ ਹਨ।

*(ਮਹਾਨ ਕੋਸ਼, ਪੰਨਾ ੯੦੬)*

## ੭੪. ਮਹਾਦੇਉ

**ਗਾਵੈ ਗੁਣ 'ਮਹਾਦੇਉ' ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ ॥੫॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**'ਮਹਾਦੇਉ' ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥੯॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਮਹਾਦੇਉ—ਸ਼ਿਵ। "ਮਹਾਦੇਉ ਗੁਣ ਰਵੈ ਸਦਾ ਜੋਗੀ.....। (ਸ੍ਵਯੇ ਮਹਲੇ ੧ ਕੇ)।" *(ਮਹਾਨ ਕੋਸ਼, ਪੰਨਾ ੯੩੫)*

## ੭੫. ਮਛ

**ਜਰਮ ਕਰਮ 'ਮਛ' ਕਛ ਹੁਅ ਬਰਾਹ**
**ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥੪॥੯॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਮਛ, ਮਤਸਜ (ਮੱਛ) ਅਵਤਾਰ। "ਦੈ ਕੋਟਿਕ ਦਛਨਾ ਕ੍ਰੋਰ ਪ੍ਰਦਛਨਾ ਆਨ ਸੇ ਮਛ ਕੇ ਪਾਇ ਕਰੇ। (ਮਛਾਵਾ)।" *(ਮਹਾਨ ਕੋਸ਼, ਪੰਨਾ ੯੪੧)*

## ੭੬. ਮਾਂਧਾਤਾ

**'ਮਾਂਧਾਤਾ' ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥੧੦॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਮਾਂਧਾਤਾ—ਸੰ. ਮਾਂਧਾਤ੍ਰਿ। ਇਹ ਇਕਸ਼ਵਾਕੁਵੰਸ਼ੀ ਰਾਜਾ ਯੁਵਨਾਸਵ ਦਾ ਪੁਤ੍ਰ ਸੀ। ਹਰਿਵੰਸ਼ ਅਤੇ ਹੋਰ ਕਈ ਪੁਰਾਣਾਂ ਵਿਚ ਲਿਖਿਆ ਹੈ ਕਿ ਇਹ ਕੁਦਰਤ ਦੇ ਨਿਯਮ ਅਨੁਸਾਰ ਆਪਣੀ ਮਾਤਾ ਗੌਰੀ ਦੇ ਉਦਰੋਂ ਉਤਪੰਨ ਹੋਇਆ ਸੀ, ਪਰ ਵਿਸ਼ਨੁ ਪੁਰਾਣ ਅਤੇ ਭਾਗਵਤ ਵਿਚ ਇਕ ਵਿਚਿਤ੍ਰ ਕਥਾ ਲਿਖੀ ਹੈ ਕਿ ਯੁਵਨਾਸਵ ਦੇ ਕੋਈ ਪੁਤ੍ਰ ਨਹੀਂ ਸੀ, ਇਸ ਲਈ ਉਸ ਨੂੰ ਵੱਡਾ ਫ਼ਿਕਰ ਹੋਇਆ। ਕਈ ਰਿਖੀਆਂ ਨੇ ਹਵਨ ਆਦਿ ਕੀਤੇ ਕਿ ਰਾਜੇ ਦੇ ਘਰ ਪੁਤ ਹੋਵੇ। ਇਕ ਦਿਨ ਉਨ੍ਹਾਂ ਨੇ ਇਕ ਪਵਿਤ੍ਰ ਜਲ ਦਾ ਘੜਾ ਇਕ ਉਚੀ ਜੇਹੀ ਥਾਂ 'ਤੇ ਪੂਜਾ ਲਈ ਰੱਖਿਆ ਤਾਂ ਉਸ ਜਲ ਵਿਚ ਬੱਚਾ ਪੈਦਾ ਕਰਨ ਦੀ ਸ਼ਕਤਿ ਆ ਗਈ। ਰਾਤ ਨੂੰ ਯੁਵਨਾਸਵ ਨੇ ਉਹ ਜਲ ਪੀ ਲਿਆ। ਜਲ ਦੇ ਪੀਣ ਨਾਲ ਉਸ ਨੂੰ ਗਰਭ ਹੋ ਗਿਆ ਅਤੇ ਠੀਕ ਸਮੇਂ ਪੁਰ ਸੱਜੀ ਵੱਖੀ ਵਿਚੋਂ ਬਾਲਕ ਜਨਮਿਆ।

ਜਦ ਰਿਖੀਆਂ ਨੇ ਪੁਛਿਆ ਕਿ ਇਸ ਬਾਲਕ ਨੂੰ ਦੁੱਧ ਕੌਣ ਪਿਆਵੇਗਾ, ਤਦ ਇੰਦ੍ਰ ਨੇ ਮੰਮੇ ਦੀ ਥਾਂ ਆਪਣੀ ਇਕ ਉਂਗਲ ਦੇ ਕੇ ਆਖਿਆ ਕਿ ਮੈਂ ਇਸ ਨੂੰ ਧਾਰਨ (ਪਾਲਨ) ਕਰਾਂਗਾ। ਇਸ ਲਈ ਬਾਲਕ ਦਾ ਨਾਮ 'ਮਾਂਧਾਤਿ' ਰਖਿਆ ਗਿਆ। "ਮਾਂਧਾਤਾ ਗੁਣ ਰਵੈ..... ॥ (ਸਵਯੇ ਮ: ੧ ਕੇ)।"

*(ਮਹਾਨ ਕੋਸ਼, ਪੰਨਾ ੯੬੪)*

## ੨੭. ਰੁਕਮਾਂਗਦ

**'ਰੁਕਮਾਂਗਦ' ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥੪॥੧੩॥**

*(ਸਵਈਏ ਮ: ੩ ਕੇ, ਸ੍ਰੀ ਜਾਲਪ, ਪੰਨਾ ੧੩੯੪)*

ਰੁਕਮਾਂਗਦ—ਇਕ ਧਰਮਾਤਮਾ ਰਾਜਾ, ਜੋ ਮੋਹਿਨੀ ਦਾ ਪਤਿ ਅਤੇ ਧਰਮਾਂਗਦ ਦਾ ਪਿਤਾ ਸੀ। "ਰੁਕਮਾਂਗਦ ਕਰਤੂਤਿ..... ॥ (ਸਵੈਯੇ ਮ: ੩ ਕੇ)।"

*(ਮਹਾਨ ਕੋਸ਼, ਪੰਨਾ ੧੦੪੧)*

## ੨੮. ਰਘੁਬੰਸਿ

**ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ 'ਰਘੁ' ਤੇਜੁ ਹਰਿਓ ॥੪॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

**'ਰਘੁਬੰਸਿ' ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾ ਕੀ ਸਰਣੰ ॥੨॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੧)*

ਰਘੁ, ਰਘੁ ਦੀ ਕੁਲ ਦੇ ਲੋਕ, ਰਘੁਵੰਸ਼। *(ਮਹਾਨ ਕੋਸ਼, ਪੰਨਾ ੧੦੧੨)*

## ੨੯. ਰੁਦ੍ਰਾਦਿਕ

**ਮਾਨਹਿ ਬ੍ਰਹਮਾਦਿਕ 'ਰੁਦ੍ਰਾਦਿਕ'**
**ਕਾਲ ਕਾ ਕਾਲੁ ਨਿਰੰਜਨ ਜਚਨਾ ॥੩॥੧੩॥੪੨॥**

*(ਸਵਈਏ ਮ: ੪ ਕੇ, ਸ੍ਰੀ ਗਯੰਦ, ਪੰਨਾ ੧੪੦੩)*

ਰੁਦ੍ਰਾਦਿਕ—(ਰੁਦ੍ਰ ਆਦਿਕ) ਰੁਦ੍ਰ, ਰੋਣ ਵਾਲਾ, ਸ਼ਿਵ। ਵਿਸ਼ਨੁ ਪੁਰਾਣ ਵਿਚ ਲਿਖਿਆ ਹੈ ਕਿ ਬ੍ਰਹਮਾ ਨੇ ਇੱਛਾ ਕੀਤੀ ਕਿ ਮੇਰੇ ਪੁਤ੍ਰ ਹੋਵੇ। ਝਟ ਉਸ ਦੇ ਮੱਥੇ ਵਿਚੋਂ ਬਾਲਕ ਪੈਦਾ ਹੋ ਗਿਆ, ਜੋ ਜੰਮਦਾ ਹੀ ਰੋਣ ਲੱਗਾ। ਬ੍ਰਹਮਾ ਨੇ ਉਸ ਦਾ ਨਾਮ ਰੁਦ੍ਰ (ਰੋਂਦੂ) ਰੱਖਿਆ। ਇਸ ਪੁਰ ਭੀ ਸਤ ਵਾਰ ਰੋ ਕੇ ਰੁਦ੍ਰ

ਨੇ ਆਖਿਆ ਕਿ ਮੇਰੇ ਹੋਰ ਨਾਮ ਥਾਪੋ। ਤਦ ਬ੍ਰਹਮਾ ਨੇ ਉਸ ਦੇ ਭਵ, ਸ਼ਰਵ, ਈਸ਼ਾਨ, ਪਸ਼ੂਪਤਿ, ਭੀਮ, ਉਗ੍ਰ ਅਤੇ ਮਹਾਦੇਵ ਇਹ ਸੱਤ ਨਾਮ ਰਖੇ। "ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ॥ (ਮਾਰੂ ਸੋਲਹੇ ਮ: ੩)।"

*(ਮਹਾਨ ਕੋਸ਼, ਪੰਨਾ ੧੦੪੨)*

## ੮੦. *ਰਵਿ-ਸੁਤ*

**'ਰਵਿ ਕੇ ਸੁਤ' ਕੋ ਤਿਨ੍ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ॥੩॥**

*(ਸਵਈਏ ਮ: ੪ ਕੇ, ਸ੍ਰੀ ਮਥੁਰਾ, ਪੰਨਾ ੧੪੦੪)*

ਰਵਿ ਸੁਤ—ਸੂਰਜ ਦਾ ਪੁਤ੍ਰ, ਯਮ। "ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ....॥ (ਸਵੈਯੇ ਮ: ੪ ਕੇ)।" *(ਮਹਾਨ ਕੋਸ਼, ਪੰਨਾ ੧੦੨੫)*

## ੮੧. *ਰਵਿਦਾਸੁ*

**ਗੁਣ ਗਾਵੈ 'ਰਵਿਦਾਸੁ' ਭਗਤੁ ਜੈਦੇਵ ਤ੍ਰਿਲੋਚਨ॥੮॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਰਵਿਦਾਸੁ—ਕਾਸ਼ੀ ਦਾ ਵਸਨੀਕ ਚਮਾਰ, ਜੋ ਰਾਮਾਨੰਦ ਦਾ ਚੇਲਾ ਸੀ। ਇਹ ਗਿਆਨ ਦੇ ਬਲ ਕਰਕੇ ਪਰਮਹੰਸ ਪਦਵੀ ਨੂੰ ਪ੍ਰਾਪਤ ਹੋਇਆ। ਰਵਿਦਾਸ ਕਬੀਰ ਦਾ ਸਮਕਾਲੀ ਸੀ। ਇਸ ਨੂੰ ਬਹੁਤ ਪੁਸਤਕਾਂ ਵਿਚ ਰੈਦਾਸ ਭੀ ਲਿਖਿਆ ਹੈ। ਰਵਿਦਾਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। " 'ਰਵਿਦਾਸੁ ਜਪੈ ਰਾਮ ਨਾਮਾ॥ (ਸੋਰਠਿ)' 'ਕਹਿ ਰਵਿਦਾਸ ਖਲਾਸ ਚਮਾਰਾ॥ (ਗਉ.)'।"

*(ਮਹਾਨ ਕੋਸ਼, ਪੰਨਾ ੧੦੨੫)*

## ੮੨. *ਰਾਮ*

**ਤ੍ਰੇਤੈ ਤੈ ਮਾਣਿਓ 'ਰਾਮੁ' ਰਘੁਵੰਸੁ' ਕਹਾਇਓ॥੭॥**

*(ਸਵਈਏ ਮ: ੧ ਕੇ, ਸ੍ਰੀ ਕਲ੍ਯ, ਪੰਨਾ ੧੩੯੦)*

ਰਾਮ—ਸੂਰਯਵੰਸ਼ੀ ਅਯੋਧਯਾਪਤਿ ਰਾਜਾ ਦਸ਼ਰਥ ਦੇ ਸੁਪੁਤ੍ਰ,ਜੋ ਰਾਣੀ ਕੁਸ਼ਲਯਾ ਦੇ ਉਦਰ ਤੋਂ ਚੇਤ ਸੁਦੀ ੯ ਨੂੰ ਜਨਮੇ। ਆਪ ਨੇ ਵਸ਼ਿਸ਼ਟ ਅਤੇ ਵਾਮਦੇਵ ਤੋਂ ਵੇਦ ਵੇਦਾਂਗ ਪੜ੍ਹੇ ਅਰ ਵਿਸ਼ਵਾਮਿਤ੍ਰ ਤੋਂ ਸ਼ਸਤ੍ਰ ਵਿਦਯਾ ਸਿੱਖੀ। ਵਿਸ਼ਵਾਮਿਤ੍ਰ ਦੇ ਜੱਗ ਵਿਚ ਵਿਘਨ ਕਰਨ ਵਾਲੇ ਸੁਬਾਹੁ ਮਰੀਚ ਆਦਿਕਾਂ

ਨੂੰ ਦੰਡ ਦੇ ਕੇ ਜਨਕਪੁਰੀ ਜਾ ਕੇ ਸ਼ਿਵ ਦੇ ਧਨੁਖ ਨੂੰ ਤੋੜ ਕੇ ਸੀਤਾ ਨੂੰ ਵਰਿਆ। ਪਿਤਾ ਦੀ ਆਗਯਾ ਨਾਲ ੧੪ ਵਰ੍ਹੇ ਬਨ ਵਿਚ ਰਹੇ ਅਰ ਰਿਖੀਆਂ ਨੂੰ ਦੁਖ ਦੇਣ ਵਾਲੇ ਦੁਰਾਚਾਰੀਆਂ ਨੂੰ ਦੰਡ ਦੇ ਕੇ ਸ਼ਾਂਤਿ ਅਸਥਾਪਨ ਕੀਤੀ। ਸੀਤਾ ਹਰਣ ਵਾਲੇ ਰਾਵਣ ਨੂੰ ਦੱਖਣ ਦੇ ਜੰਗਲੀ ਲੋਕਾਂ ਵਿਚ (ਵਾਨਰ ਵਨਨਰਾਂ) ਦੀ ਸਹਾਇਤਾ ਨਾਲ ਮਾਰ ਕੇ ਸੀਤਾ ਸਹਿਤ ਅਯੋਧਯਾ ਆ ਕੇ ਰਾਜ ਸਿੰਘਾਸਨ 'ਤੇ ਵਿਰਾਜੇ।

*(ਮਹਾਨ ਕੋਸ਼, ਪੰਨਾ ੧੦੩੨)*

•